ੴ ਸਤਿਗੁਰਪ੍ਰਸਾਦਿ ॥

# ਸੱਚਾ ਗੁਰੂ

*ਲਿਖਿਤ*

**ਗਿਆਨੀ ਊਧਮ ਸਿੰਘ**



**ਸਿੰਘ ਬ੍ਰਦਰਜ਼**
ਅੰਮ੍ਰਿਤਸਰ

ਪਹਿਲੀ ਵਾਰ 1954
ਪੰਜਵੀਂ ਵਾਰ ਅਗਸਤ 1995
ਛੇਵੀਂ ਵਾਰ ਜਨਵਰੀ 2001
ਸੱਤਵੀਂ ਵਾਰ ਮਾਰਚ 2005

**ਮੁੱਲ : 50-00 ਰੁਪਏ**

*ਪ੍ਰਕਾਸ਼ਕ*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ -

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ -

*E-mail* singhbro@vsnl.com
*Website* www.singhbrothers.com

*ਛਾਪਕ*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

## ਸਮਰਪਣ

**ਉਨ੍ਹਾਂ ਗੁਰਸਿਖ ਆਤਮਾਵਾਂ ਨੂੰ**

ਜਿਨ੍ਹਾਂ ਨੇ

ਆਪਣੀ ਸਾਰੀ ਆਯੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸ ਗੁਰੂ ਸਾਹਿਬਾਨ ਦਾ ਪਰਤੱਖ ਆਤਮਕ ਸਰੂਪ ਸਮਝਦੇ ਹੋਇ, ਪੂਰਨ ਗੁਰਸਿਖੀ ਅਸੂਲਾਂ ਅਨੁਸਾਰ ਗੁਰਮਤਿ ਰਹਿਤ ਮਰਯਾਦਾ ਵਿਚ ਪਰਪੱਕ ਰਹਿ ਕੇ ਆਪਣੇ ਜੀਵਨ ਬਿਤਾਏ।

## ਸੱਚੇ ਗੁਰੂ ਦੀਆਂ ੨੨ ਨਿਸ਼ਾਨੀਆਂ

# ਪ੍ਰਕਾਸ਼ਕਾਂ ਵਲੋਂ

ਸਿਖ ਕੌਮ ਦੇ ਮੁਹਾਣੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਚ ਆਦਰਸ਼ਾਂ ਤੋਂ ਖੁੰਝ ਕੇ, ਮਾਇਆ ਦੇ ਚੱਕਰ ਵਿਚ ਫਸ ਕੇ, ਚੌਧਰਾਂ ਤੇ ਕੁਰਸੀਆਂ ਦੀ ਪ੍ਰਾਪਤੀ ਵਿਚ ਹੀ ਸਭ ਕੁਝ ਦਾਅ ਤੇ ਲਾਈ ਬੈਠੇ ਹਨ ਅਤੇ ਇਸ ਤਰ੍ਹਾਂ ਸਿੱਖੀ ਦੇ ਉੱਚੇ ਸੁੱਚੇ ਜੀਵਨ ਤੋਂ ਕੋਹਾਂ ਦੂਰ ਜਾ ਰਹੇ ਹਨ। ਇਸੇ ਦੇ ਫਲ-ਸਰੂਪ 'ਸਿੱਖੀ' ਨੂੰ ਸਖ਼ਤ ਢਾਹ ਲਗ ਰਹੀ ਹੈ।

ਜਦੋਂ ਘਰ ਦੇ ਮਾਲਕ ਤੇ ਪਹਿਰੇਦਾਰ ਸੌਂ ਜਾਣ ਤਾਂ ਚੋਰਾਂ ਡਾਕੂਆਂ ਨੂੰ ਲੁੱਟ-ਮਾਰ ਕਰਨ ਦਾ ਮੌਕਾ ਮਿਲ ਜਾਂਦਾ ਹੈ। ਸਾਡੇ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਧਾੜਵੀ ਲੋਕ ਦਿਨ-ਦੀਵੀਂ ਲੁਟੀ ਜਾ ਰਹੇ ਹਨ ਅਤੇ ਅਸੀਂ ਮਦਹੋਸ਼ ਹੋ, ਘੁਰਾੜੇ ਮਾਰ ਰਹੇ ਹਾਂ।

ਦਾਅ-ਲਾਊ ਲੋਕ ਗੁਰਬਾਣੀ ਅਤੇ ਸਾਡੇ ਗੁਰ-ਇਤਿਹਾਸ ਨੂੰ ਮਰੋੜ ਤਰੋੜ ਕੇ ਨਿਜੀ ਲਾਭ ਲਈ ਵਰਤ ਰਹੇ ਹਨ ਅਤੇ ਗੁਰਬਾਣੀ 'ਚੋਂ ਆਪਣੀ ਮਰਜ਼ੀ ਦੇ ਸ਼ਬਦ ਚੁਣ ਕੇ ਸਿਧ ਕਰੀ ਜਾ ਰਹੇ ਹਨ ਕਿ ਗੁਰੂ ਤੋਂ ਬਿਨਾਂ ਗਤੀ ਨਹੀਂ ਅਤੇ ਪ੍ਰਾਣੀ ਮਾਤਰ ਨੂੰ ਰਾਹ ਦਿਖਾਲਣ ਲਈ ਉਪਦੇਸ਼ ਦੇਣ ਲਈ ਕੇਵਲ ਦੇਹਧਾਰੀ ਗੁਰੂ ਹੀ ਹੋ ਸਕਦਾ ਹੈ। ਆਪੋ ਆਪਣੀਆਂ ਗੱਦੀਆਂ ਜਮਾਈ ਬੈਠੇ ਅਜਿਹੇ ਲੋਕੀ ਆਪਣੇ ਚਿਕਨੇ ਚੋਪੜੇ ਢੰਗਾਂ ਨਾਲ ਸਿਧੇ ਸਾਦੇ ਲੋਕਾਂ ਨੂੰ ਪਟੜੀਓਂ ਲਾਹੀ ਜਾ ਰਹੇ ਹਨ ਅਤੇ ਭੋਲੇ ਭਾਲੇ ਲੋਕੀ ਉਨ੍ਹਾਂ ਦੇ ਫੰਧੇ ਵਿਚ ਫਸ ਕੇ ਗੁਰਸਿੱਖੀ ਦੇ ਅਸਲੀ ਜੀਵਨ-ਰਾਹ ਤੋਂ ਲਾਂਭੇ ਜਾ ਰਹੇ ਹਨ। ਅੱਜ ਨੌਬਤ ਇਥੋਂ ਤਕ ਪੁਜ ਗਈ ਹੈ ਕਿ ਸਿੱਖੀ ਦੇ ਪ੍ਰਚਾਰਕਾਂ ਦੇ ਰੂਪ ਵਿਚ ਸੈਂਕੜੇ ਲੋਕੀ ਦੇਸਾਂ-ਪਰਦੇਸਾਂ ਵਿਚ ਕਈ ਤਰ੍ਹਾਂ ਦੇ ਸਵਾਂਗ ਧਾਰ ਕੇ ਫਿਰ ਰਹੇ ਹਨ ਅਤੇ 'ਗੁਰੂ', 'ਗੁਰ-ਮੰਤਰ' ਆਦਿ ਮੁਢਲੇ ਸਿੱਖੀ-ਸਿਧਾਂਤਾਂ ਨੂੰ ਗ਼ਲਤ ਮਲਤ ਪੇਸ਼ ਕਰ ਕੇ, ਆਪੋ ਆਪਣੀ ਸਿੱਖੀ-ਸੇਵਕੀ ਬਣਾ ਕੇ ਮਨਮਤ ਦੇ ਅੱਡੇ ਕਾਇਮ ਕਰ ਰਹੇ ਹਨ।

ਅਜਿਹੇ ਮਨਮਤੀ ਪ੍ਰਚਾਰ ਨੂੰ ਠਲ੍ਹ ਪਾਉਣ ਦੀ ਡਾਢੀ ਲੋੜ ਹੈ, ਅਤੇ ਇਸ ਲੋੜ ਨੂੰ ਪੂਰਾ ਕਰਨ ਲਈ 'ਸੱਚਾ ਗੁਰੂ' ਪੁਸਤਕ ਬੜੀ ਸਹਾਈ ਹੋ ਸਕਦੀ ਹੈ। ਇਸ ਪੁਸਤਕ ਤੋਂ ਸਪੱਸ਼ਟ ਹੁੰਦਾ ਹੈ ਕਿ 'ਗੁਰੂ' ਉਹ ਹੈ ਜੋ ਹਨੇਰੇ ਵਿਚ ਚਾਨਣ ਕਰੇ, ਜੋ ਮਨ ਵਿਚੋਂ ਅਗਿਆਨਤਾ ਦਾ ਅੰਨ੍ਹੇਰਾ ਦੂਰ ਕਰ ਕੇ ਗਿਆਨ ਦਾ ਪ੍ਰਕਾਸ਼ ਕਰ ਦੇਵੇ।

ਜਿਵੇਂ ਇਸ ਮਾਦੀ ਦੁਨੀਆ ਵਿਚ ਦੀਵਾ, ਲੈਂਪ ਅਥਵਾ ਬਿਜਲੀ ਦਾ ਬਲਬ ਹੀ ਚਾਨਣਾ ਦੇਣ ਵਾਲੇ ਦਿਸਦੇ ਹਨ, ਪਰ ਅਸਲ ਵਿਚ ਇਹ ਬਾਹਰਲੇ ਖੋਲ ਚਾਨਣਾ ਕਰਨ ਦੇ ਮਾਧਿਅਮ ਹੀ ਹਨ, ਚਾਨਣਾ ਅਥਵਾ ਜੋਤੀ ਇਨ੍ਹਾਂ ਤੋਂ ਅਡਰੀ ਕੁਝ ਹੋਰ ਵਸਤੂ ਹੈ। ਇਸੇ ਤਰ੍ਹਾਂ ਅਧਿਆਤਮਕ ਖੇਤਰ ਵਿਚ ਪ੍ਰਕਾਸ਼ ਕਰਨ ਵਾਲੀ ਹਸਤੀ 'ਗੁਰੂ' ਹੈ। ਮਾਦੀ ਨਜ਼ਰ ਨਾਲ ਵੇਖਿਆਂ ਗੁਰੂ ਵਿਅਕਤੀ ਦਿਸਦਾ ਹੈ, ਪਰ ਗਿਆਨ-ਨੇਤਰਾਂ ਦੁਆਰਾ ਇਹ ਭੇਤ ਖੁਲ੍ਹਦਾ ਹੈ ਕਿ ਗੁਰੂ 'ਵਿਅਕਤੀ' ਨਹੀਂ, 'ਸ਼ਕਤੀ' ਹੈ; ਗੁਰੂ 'ਦੇਹ' ਨਹੀਂ, 'ਜੋਤਿ' ਹੈ। ਸਿਖ ਇਤਿਹਾਸ ਵਿਚ 'ਗੁਰੂ-ਜੋਤਿ' ਨੇ ਦਸ ਸਰੀਰ-ਜਾਮੇ ਬਦਲੇ ਤੇ ਹੁਣ ਓਹੋ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਿਰਾਜਮਾਨ ਹੈ। ਅਸਲੀਅਤ ਇਹੋ ਹੈ ਕਿ ਕਾਇਆਂ ਪਲਟਦੀ ਰਹੀ, ਪਰ ਗੁਰੂ ਦੀ 'ਸ਼ਬਦ-ਜੋਤਿ' ਅਤੇ 'ਜੁਗਤਿ' ਸਦਾ ਕਾਇਮ ਰਹੀ, ਅਤੇ ਹੁਣ ਵੀ 'ਸ਼ਬਦ-ਜੋਤਿ' ਓਵੇਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਉਪਸਥਿਤ ਹੋ ਰਹੀ ਹੈ। 'ਜੁਗਤਿ' ਵਰਤਾਉਣ ਲਈ, ਅਥਵਾ ਗੁਰ-ਦੀਖਿਅਤ ਕਰਨ ਲਈ ਦੇਹ ਦੀ ਲੋੜ, ਕਰਨੀ-ਕਮਾਈ ਵਾਲੇ ਤਿਆਰ-ਬਰ-ਤਿਆਰ ਪੰਜ ਗੁਰਸਿੱਖਾਂ ਦੁਆਰਾ ਪੂਰੀ ਕੀਤੀ ਜਾਂਦੀ ਹੈ। ਗੁਰ-ਦੀਖਿਆ ਅੰਮ੍ਰਿਤ-ਸੰਚਾਰ ਦੀ ਰਸਮ ਤੋਂ ਉਪਰੰਤ ਪੰਜ ਪਿਆਰੇ ਗੁਰੂ ਕੇ ਸਿਖ ਹੀ ਹੁੰਦੇ ਹਨ, ਉਹ ਗੁਰੂ ਕਦੇ ਨਹੀਂ ਹੋ ਸਕਦੇ।

ਦਸਮੇਸ਼ ਪਿਤਾ ਨੇ ਖ਼ਾਲਸੇ ਨੂੰ ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਉਂਦਿਆਂ ਦ੍ਰਿੜ੍ਹ ਕਰਾਇਆ

**ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**

*(ਨਟ ਮ: ੪, ਪੰਨਾ ੯੮੨)*

ਅਤੇ **ਸਬਦੁ ਗੁਰ ਪੀਰਾ ਗਹਿਰ ਗੰਭੀਰਾ, ਬਿਨੁ ਸਬਦੈ ਜਗੁ ਬਉਰਾਨੰ ॥...॥੮॥੧॥**

*(ਸੋਰਠਿ ਮ: ੧, ਪੰਨਾ ੬੩੫)*

**ਗੁਰ ਮੂਰਤਿ ਗੁਰ ਸਬਦੁ ਹੈ**
**ਸਾਧ ਸੰਗਤਿ ਵਿਚਿ ਪਰਗਟੀ ਆਇਆ ॥੨੫॥੨੪॥**

*(ਭਾਈ ਗੁਰਦਾਸ ਜੀ)*

ਸ਼ਬਦ-ਗੁਰੂ ਦੇ ਸਿਧਾਂਤ ਦਾ ਧੁਰਵਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੰਨ੍ਹ ਦਿੱਤਾ ਸੀ, ਅਤੇ ਉਨ੍ਹਾਂ ਨੇ ਸਿੱਧਾਂ-ਜੋਗੀਆਂ ਦੇ ਪੁਛਣ ਤੇ ਕਿ 'ਤੇਰਾ ਕਵਣੁ ਗੁਰੂ ਕਿਸ ਕਾ ਤੂ ਚੇਲਾ' ਦੇ ਉੱਤਰ ਵਿਚ ਫ਼ੁਰਮਾਇਆ ਸੀ

**ਸਬਦੁ ਗੁਰੂ, ਸੁਰਤਿ ਧੁਨਿ ਚੇਲਾ ॥**

*(ਸਿਧ ਗੋਸਟਿ, ਪੰਨਾ ੯੪੩)*

ਸਤਿਗੁਰਾਂ ਨੇ ਗੁਰਸਿੱਖਾਂ ਨੂੰ ਇਹ ਦੇਹ-ਪੂਜਾ ਦੇ ਭਰਮ-ਜਾਲ ਤੋਂ ਕੱਢਣ ਲਈ ਹੀ ਨਿਸਚੇ ਕਰਾਇਆ ਕਿ ਸਰੀਰ ਦੇ ਡਿਠਿਆਂ ਮੁਕਤੀ ਨਹੀਂ ਹੋਣੀ, ਸਗੋਂ ਤੱਤ ਵਸਤੂ ਹੈ 'ਗੁਰ-ਸ਼ਬਦ' ਦੀ ਵੀਚਾਰ। ਆਤਮ-ਵਿਗਾਸ 'ਗੁਰ-ਸ਼ਬਦ' ਦੁਆਰਾ ਹੀ ਹੋ ਸਕਦਾ ਹੈ।

ਗੁਰਵਾਕ

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥੧॥੨੧॥**

*(ਵਡਹੰਸ ਕੀ ਵਾਰ, ਪੰਨਾ ੫੯੪)*

ਸੋ ਡਿੰਭੀ ਤੇ ਪਖੰਡੀ ਗੁਰੂਆਂ ਦੀ ਭਰਮਾਰ ਤੋਂ ਬਚਣ ਲਈ ਜ਼ਰੂਰੀ ਹੈ ਕਿ 'ਸ਼ਬਦ-ਗੁਰੂ' ਦੇ ਸਿਧਾਂਤ ਨੂੰ ਆਪ ਸਮਝੀਏ ਅਤੇ ਸੰਸਾਰ ਪ੍ਰਤੀ ਪ੍ਰਗਟ ਕਰੀਏ।

*ਸੱਚਾ ਗੁਰੂ* ਪੁਸਤਕ ਵਿਚ ਅਨੇਕਾਂ ਗੁਰ-ਪ੍ਰਮਾਣਾਂ, ਇਤਿਹਾਸਕ ਹਵਾਲਿਆਂ ਅਤੇ ਹੋਰ ਗ੍ਰੰਥਾਂ ਦੇ ਵਚਨਾਂ ਦੁਆਰਾ, ੪੦ ਤੋਂ ਵਧ ਲੇਖਾਂ ਦੁਆਰਾ ਸਿਧ ਕੀਤਾ ਗਿਆ ਹੈ ਕਿ ਸੱਚਾ ਸਤਿਗੁਰ ਕੇਵਲ 'ਸ਼ਬਦ-ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ, ਕੋਈ ਹੱਡ-ਚੰਮ ਦਾ ਲੋਥੜਾ ਦੇਹਧਾਰੀ ਗੁਰੂ ਨਹੀਂ ਹੋ ਸਕਦਾ। ਇਸ ਕਿਤਾਬ ਨੂੰ ਸਮੂਹ ਸਿਖ ਸੰਗਤਾਂ ਤਕ ਪਹੁੰਚਾਉਣਾ ਹਰੇਕ ਗੁਰਸਿਖ ਦਾ ਫ਼ਰਜ਼ ਬਣਦਾ ਹੈ।

ਮਿਤੀ ੨੦-੯-੮੩ *ਦਾਸਰੇ—*

**ਸਿੰਘ ਬ੍ਰਦਰਜ਼, ਅੰਮ੍ਰਿਤਸਰ**

# ਭੂਮਿਕਾ

ਸੰਸਾਰ ਵਿਚ ਜਿੰਨੀਆਂ ਕੌਮਾਂ ਹਨ, ਸਭ ਆਪਣੇ ਆਪਣੇ ਧਰਮ ਦੇ ਸੰਗਲਾਂ ਨਾਲ ਬੱਝੀਆਂ ਹੋਈਆਂ ਹਨ। ਜਿਸ ਕਿਸੇ ਦਾ ਜਿਥੇ ਕਿਥੇ ਵੀ ਯਕੀਨ ਹੈ, ਉਹ ਉਸੇ ਕੌਮ ਜਾਂ ਫ਼ਿਰਕੇ ਨਾਲ ਪੂਰੀ ਤਰ੍ਹਾਂ ਸਬੰਧਤ ਹੈ। ਹਰ ਇਕ ਮਨੁੱਖ ਦਾ ਵਿਸ਼ਵਾਸ ਹੈ ਕਿ ਉਸ ਨੇ ਜਿਸ ਧਰਮ ਨੂੰ ਅਪਣਾਇਆ ਹੈ, ਉਹੀ ਸਭ ਤੋਂ ਉੱਚਾ ਹੈ। ਇਸ ਵਿਚ ਸਚਾਈ ਭਾਵੇਂ ਕੁਝ ਵੀ ਹੋਵੇ, ਪਰ ਇਹ ਗੱਲ ਸਾਨੂੰ ਮੰਨਣੀ ਪਵੇਗੀ ਕਿ ਕਿਸੇ ਵੀ ਕੌਮ ਦੀ ਜਥੇਬੰਦੀ ਨੂੰ ਮਜ਼ਬੂਤ ਰੱਖਣ ਵਾਲੀ ਸਭ ਤੋਂ ਵੱਡੀ ਚੀਜ਼ ਉਸ ਦਾ ਧਰਮ ਅਤੇ ਉਸ ਧਰਮ ਅਨੁਸਾਰ ਬਣੇ ਅਸੂਲ ਹੀ ਹੋਇਆ ਕਰਦੇ ਹਨ। ਜੋ ਕੌਮ ਆਪਣੇ ਧਾਰਮਕ ਅਸੂਲਾਂ ਤੋਂ ਗਿਰ ਜਾਵੇ, ਉਸ ਦੀ ਹਸਤੀ ਸਦਾ ਲਈ ਮਿਟ ਜਾਂਦੀ ਹੈ।

ਇਸ ਸਮੇਂ ਸਿਖ ਕੌਮ ਵਲ ਨਿਗਾਹ ਮਾਰ ਕੇ ਦੇਖਿਆਂ ਪਤਾ ਲਗਦਾ ਹੈ ਕਿ ਸਾਡੀ ਹਾਲਤ ਕੁਝ ਸਮੇਂ ਤੋਂ ਧਾਰਮਕ ਤੌਰ 'ਤੇ ਬਹੁਤ ਪਿਛੇ ਚਲੀ ਗਈ ਹੈ। ਇਸ ਦੇ ਬਹੁਤ ਸਾਰੇ ਕਾਰਨਾਂ ਵਿਚੋਂ ਇਕ ਇਹ ਵੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਗੁਰੂ-ਭਾਵਨਾ ਰਖਣ ਤੋਂ ਇਨਕਾਰੀ ਹੋ ਕੇ ਕੁਝ ਸਿਖ ਦੇਹਧਾਰੀ ਗੁਰੂਆਂ ਨੂੰ ਮੰਨਣ ਲਗ ਪਏ ਹਨ।

ਗੁਰੂ ਸਾਹਿਬ ਨੇ ਸਿਖ ਧਰਮ ਦਾ ਪ੍ਰਚਾਰ ਕਰਨ, ਅੰਮ੍ਰਿਤ ਛਕਾਉਣ, (ਗੁਰੂ ਗ੍ਰੰਥ ਸਾਹਿਬ ਦੀ ਤਾਬਿਆ) ਜਗਿਆਸੂ ਨੂੰ ਨਾਮ ਮੰਤ੍ਰ ਦੇਣ ਅਤੇ ਪੰਥਕ ਭਲਾਈ ਲਈ ਗੁਰਮਤੇ ਪਾਸ ਕਰਨ ਦਾ ਅਧਿਕਾਰ ਤਾਂ ਖ਼ਾਲਸਾ ਪੰਥ (ਪੰਜਾਂ ਪਿਆਰਿਆਂ) ਨੂੰ ਸੌਂਪਿਆ, ਪਰ ਹੇਠ-ਲਿਖੇ ਅਸੂਲਾਂ ਨੂੰ ਅਦਲ ਬਦਲ ਕਰਨ ਦੀ ਕਿਸੇ ਨੂੰ ਵੀ ਆਗਿਆ ਨਹੀਂ ਦਿਤੀ

ਜੈਸਾ ਕਿ ਅੰਮ੍ਰਿਤ ਛਕਣਾ, ਰਹਿਤ ਰਖਣੀ, ਨਿਤਨੇਮ ਕਰਨਾ ਤੇ ਨਾਮ ਜਪਣਾ ਆਦਿ। ਇਨ੍ਹਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਦੀਵੀ ਗੁਰੂ ਹੋਣਾ ਵੀ ਸ਼ਾਮਲ ਹੈ। ਜ਼ਮਾਨਾ ਭਾਵੇਂ ਬਿਲਕੁਲ ਪਲਟ ਜਾਵੇ, ਪਰ ਇਹ ਕਹਿਣ

ਕਰਨ ਦਾ ਪੰਜਾਂ ਪਿਆਰਿਆਂ ਅਥਵਾ ਸਾਰੇ ਸਿਖ ਪੰਥ ਨੂੰ ਵੀ ਅਧਿਕਾਰ ਨਹੀਂ ਕਿ ਹੁਣ ਅੰਮ੍ਰਿਤ ਛਕਣ, ਰਹਿਤ-ਰਖਣ, ਬਾਣੀ ਪੜ੍ਹਨ ਜਾਂ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦੀ ਲੋੜ ਨਹੀਂ। ਨਾ ਹੀ ਕਿਸੇ ਨੂੰ ਗੁਰੂ ਗ੍ਰੰਥ ਸਾਹਿਬ ਦੇ ਇਕ ਅੱਖਰ ਨੂੰ ਵਧਾਣ ਘਟਾਣ ਦਾ ਹੱਕ ਹੈ।

ਪਰ ਅੱਜ ਇਹ ਦੇਖ ਕੇ ਦੁਖ ਹੋ ਰਿਹਾ ਹੈ ਕਿ ਸਾਡੇ ਬੁਨਿਆਦੀ ਅਸੂਲਾਂ ਤੇ ਮਾਮੂਲੀ ਤੋਂ ਮਾਮੂਲੀ ਆਦਮੀ ਜ਼ਾਹਿਰਾ ਤੌਰ 'ਤੇ ਹਮਲੇ ਕਰ ਰਹੇ ਹਨ ਅਤੇ ਸਿਖ ਸੰਗਤਾਂ ਨੂੰ ਭੁਲੇਖੇ ਵਿਚ ਪਾ ਰਹੇ ਹਨ ਕਿ ਗੁਰੂ ਗ੍ਰੰਥ ਸਾਹਿਬ ਗੁਰੂ ਨਹੀਂ ਹੋ ਸਕਦਾ, ਅਤੇ ਨਾਲ ਹੀ ਗੁਰ-ਮੰਤ੍ਰ ਅਤੇ ਮੂਲ-ਮੰਤ੍ਰ ਨੂੰ ਗ਼ਲਤ-ਮਲਤ ਕਰ ਕੇ ਪ੍ਰਚੱਲਤ ਕਰ ਰਹੇ ਹਨ।

ਸਿਖ ਸਮੁੱਚੇ ਤੌਰ ਤੇ ਇਕ ਕੌਮ ਹਨ ਅਤੇ ਇਸ ਦੇ ਧਾਰਮਕ ਅਸੂਲ ਵੀ ਇਕ ਹਨ। ਗੁਰੂ ਬਾਰੇ ਸਭ ਤੋਂ ਪਹਿਲਾਂ ਪੰਥ ਵਿਚ ਬੰਦੇ ਬਹਾਦਰ ਦੇ ਸਮੇਂ ਮਤ-ਭੇਦ ਪੈਦਾ ਹੋਇਆ, ਅਤੇ ਹੁਣ ਤਕ ਕਈ ਨਵੇਂ ਰੌ ਚਲ ਪਏ ਹਨ, ਜਿਨ੍ਹਾਂ ਦੀ ਕਿਸੇ ਪਹਿਲੂ ਤੇ ਵੀ ਇਕ ਰਾਇ ਨਹੀਂ। ਅਗਰ ਇਸੇ ਤਰ੍ਹਾਂ ਨਵੇਂ ਨਵੇਂ ਗੁਰੂ ਅਥਵਾ ਅਸੂਲ ਬਣਦੇ ਗਏ, ਤਾਂ ਖ਼ਾਲਸਾ ਪੰਥ ਦੀ ਜਥੇਬੰਦੀ ਨੂੰ ਬਹੁਤ ਭਾਰੀ ਢਾਹ ਲਗੇਗੀ।

ਇਸ ਖ਼ਿਆਲ ਨੂੰ ਮੁਖ ਰਖ ਕੇ ਦਾਸ ਨੇ ਉਕਤ ਮਨਮੱਤ ਨੂੰ ਰੋਕਣ ਲਈ ਇਹ 'ਸੱਚਾ ਗੁਰੂ' ਪੁਸਤਕ ਲਿਖਣ ਦਾ ਯਤਨ ਕੀਤਾ ਹੈ, ਤਾਕਿ ਦਸ ਗੁਰੂ ਸਾਹਿਬਾਨ ਦੀ ਦੈਵੀ ਤਾਲੀਮ ਆਪਣੀ ਨਿਰੋਲਤਾ ਤੇ ਅਸਲੀਅਤ ਵਿਚ ਸਿਖ ਕੌਮ ਨੂੰ ਪ੍ਰਾਪਤ ਹੁੰਦੀ ਰਹੇ।

ਇਹ ਇਕ ਸਿਧੀ ਅਤੇ ਸਪੱਸ਼ਟ ਗੱਲ ਹੈ ਕਿ ਸਿਖ ਧਰਮ ਵਿਚ ਕਿਸੇ ਵੀ ਮਰਯਾਦਾ ਬਾਰੇ ਦੋ ਅਸੂਲ ਨਹੀਂ। ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਮ ਪਿਤਾ ਨੇ ਖ਼ਾਲਸਾ ਪੰਥ ਦਾ ਗੁਰੂ ਥਾਪਿਆ ਹੈ, ਤਾਂ ਕੇਵਲ ਕਿਸੇ ਇਕ ਸੰਪ੍ਰਦਾਇ ਲਈ ਨਹੀਂ, ਬਲਕਿ ਸਮੁੱਚੀ ਸਿਖ ਕੌਮ ਲਈ। ਇਸ ਲਈ ਜੇ ਗੁਰੂ ਸਾਹਿਬਾਂ ਦੇ ਸਮੇਂ ਸਿਖ ਕੌਮ ਦੀ ਗੁਰੂ-ਭਾਵਨਾ ਗੁਰੂ ਨਾਨਕ ਸਾਹਿਬ ਅਤੇ ਆਪ ਦੇ ਦਸ ਜਾਮਿਆਂ ਪਰ ਰਹੀ ਹੈ, ਤਾਂ ਹੁਣ ਸਤਿਗੁਰਾਂ ਦੇ ਹੁਕਮ ਅਨੁਸਾਰ ਉਹ ਗੁਰੂ-ਭਾਵਨਾ ਸਾਡੀ ਸਾਰਿਆਂ ਦੀ ਗੁਰੂ ਗ੍ਰੰਥ ਸਾਹਿਬ ਪਰ ਹੀ ਹੋਣੀ ਚਾਹੀਦੀ ਹੈ।

ਜੋ ਲੋਕ ਗੁਰੂ ਸਾਹਿਬ ਦਾ ਅਧਿਕਾਰ ਅਤੇ ਸਤਿਕਾਰ ਆਪ ਲੈਣਾ ਚਾਹੁੰਦੇ

ਹਨ, ਉਹ ਸਿੱਖੀ ਆਸ਼ੇ ਦੇ ਵਿਰੁੱਧ ਹਨ, ਜੈਸਾ ਕਿ ਮੱਥੇ ਟਿਕਾਣੇ, ਆਪਣੀ ਸਿੱਖੀ ਸੇਵਕੀ ਚਲਾਣੀ, ਚੌਰ ਕਰਵਾਣੀ ਅਤੇ ਗੁਰੂ ਮੰਤ੍ਰ ਦੇਣੇ ਆਦਿ।

ਇਹ ਗੱਲ ਆਮ ਸੰਤਾਂ ਦੇ ਮੂੰਹੋਂ ਕਈ ਵੇਰੀ ਸੁਣੀਦੀ ਹੈ ਕਿ ਮੇਰੀ ਬਹੁਤ ਸਾਰੀ ਸਿੱਖੀ ਸੇਵਕੀ ਹੈ। ਇਹ ਲੋਕ ਜਿਨ੍ਹਾਂ ਸਾਧਾਰਨ ਲੋਕਾਂ ਵਿਚ ਆਪਣਾ ਸਤਿਕਾਰ ਬਣਾ ਲੈਣ, ਉਨ੍ਹਾਂ ਨੂੰ ਗੁਰੂ ਨਾਨਕ ਦਾ ਨਹੀਂ, ਬਲਕਿ ਆਪਣਾ ਸਿਖ ਸਮਝਦੇ ਹਨ। ਜਿਨ੍ਹਾਂ ਨੇ ਇਨ੍ਹਾਂ ਪਾਸੋਂ ਕੋਈ ਮੰਤ੍ਰ ਨਾ ਲਿਆ ਹੋਵੇ, ਉਨ੍ਹਾਂ ਨੂੰ ਇਹ ਨਫ਼ਰਤ ਨਾਲ ਵੇਖਦੇ ਹਨ, ਭਾਵੇਂ ਉਹ ਕਿਤਨੇ ਹੀ ਧਰਮ-ਭਾਵ ਵਾਲੇ ਅਤੇ ਗੁਰਮੁਖ ਕਿਉਂ ਨਾ ਹੋਣ। ਸਭ ਪਾਸੇ ਕਿਸੇ ਨਾ ਕਿਸੇ ਰੰਗਤ ਵਿਚ ਵੱਖਰੇ ਵੱਖਰੇ ਫ਼ਿਰਕੇ ਦਿਨ ਬਦਿਨ ਪੈਦਾ ਹੋ ਰਹੇ ਹਨ, ਅਤੇ ਗੁਰੂ ਸਾਹਿਬ ਦੇ ਚਲਾਏ ਅਸੂਲ ਅਲੋਪ ਹੁੰਦੇ ਜਾ ਰਹੇ ਹਨ। ਜੋ ਹਾਲਤ ਗੁਰੂ ਸਾਹਿਬ ਤੋਂ ਪਹਿਲੇ ਆਪਣੇ ਆਪਣੇ ਮਤ ਚਲਾਣ ਦੀ ਸੀ, ਉਹੀ ਫਿਰ ਸ਼ੁਰੂ ਹੋ ਗਈ ਹੈ। ਗੁਰੂ ਸਾਹਿਬਾਂ ਨੇ ਮਨੁੱਖ-ਪ੍ਰਸਤੀ ਦਾ ਖ਼ਾਤਮਾ ਕੀਤਾ ਸੀ, ਉਸੇ ਦਾ ਫਿਰ ਬੀਜ ਬੋਇਆ ਜਾ ਰਿਹਾ ਹੈ।

ਸੋ ਇਸ ਵਿਸ਼ੇ ਪਰ ਚਾਨਣਾ ਪਾਣ ਅਤੇ ਕਈ ਤਰ੍ਹਾਂ ਦੇ ਪਾਏ ਜਾ ਰਹੇ ਭੁਲੇਖਿਆਂ ਨੂੰ ਦੂਰ ਕਰਨ ਲਈ ਇਹ ਪੁਸਤਕ ਲਿਖੀ ਗਈ ਹੈ, ਜਿਸ ਵਿਚ ਇਹ ਯਤਨ ਕੀਤਾ ਗਿਆ ਹੈ ਕਿ ਗੁਰੂ ਸੰਬੰਧੀ ਹਰ ਪਹਿਲੂ 'ਤੇ ਰੌਸ਼ਨੀ ਪਾਈ ਜਾ ਸਕੇ, ਕਿ ਸੱਚਾ ਗੁਰੂ ਸਿਖ ਕੌਮ ਦਾ ਕੌਣ ਹੈ ? ਅਤੇ ਉਸ ਤੋਂ ਸੱਚਾ ਜੀਵਨ ਅਥਵਾ ਨਾਮ ਪ੍ਰਾਪਤ ਕਰਨ ਦੀ ਕੀ ਜੁਗਤੀ ਹੈ ?

ਸਤੰਬਰ ੧੯੫੪ **ਊਧਮ ਸਿੰਘ**

# ਭੂਮਿਕਾ ਦੂਜੀ ਐਡੀਸ਼ਨ

ਪੁਸਤਕ 'ਸੱਚਾ ਗੁਰੂ' ਦੀ ਪਹਿਲੀ ਐਡੀਸ਼ਨ ਦੋ ਹਜ਼ਾਰ ਛਪਣ 'ਤੇ ਮੇਰੇ ਬਹੁਤ ਸਾਰੇ ਮਿੱਤਰ ਇਹ ਕਹਿੰਦੇ ਸਨ ਕਿ ਘਟੋ ਘਟ ਪੰਜ ਸਾਲ ਤੋਂ ਪਹਿਲੇ ਇਹ ਨਹੀਂ ਖ਼ਤਮ ਹੋ ਸਕਦੀ। ਪਰ ਮੇਰੀ ਵੀ ਹੈਰਾਨਗੀ ਦੀ ਹੱਦ ਨਾ ਰਹੀ, ਜਦ ਇਹ ਛੇ ਮਹੀਨਿਆਂ ਤੋਂ ਪਹਿਲੇ ਹੀ ਖ਼ਤਮ ਹੋ ਗਈ। ਸਿਖ ਸੰਗਤਾਂ ਨੇ ਮੇਰੀ ਇਸ ਤੁੱਛ ਮਿਹਨਤ ਦਾ ਜੋ ਸਵਾਗਤ ਕੀਤਾ ਹੈ, ਪ੍ਰਸੰਸਾ ਵਜੋਂ ਪੰਜਾਬੀ ਵਿਚ ਛਪਣ ਵਾਲੇ ਤਕਰੀਬਨ ਸਾਰੇ ਹੀ ਅਖ਼ਬਾਰ ਅਤੇ ਰਸਾਲਿਆਂ ਨੇ ਜੋ ਜ਼ੋਰਦਾਰ ਸ਼ਬਦਾਂ ਵਿਚ ਰੀਵੀਊ ਲਿਖੇ ਹਨ ਅਤੇ ਸੈਂਕੜੇ ਹੀ ਸਜਨਾਂ ਨੇ ਚਿੱਠੀਆਂ ਦੁਆਰਾ ਪੁਸਤਕ ਦੀ ਤਾਰੀਫ਼ ਕਰਦੇ ਹੋਏ ਮੇਰੇ ਹੌਸਲੇ ਨੂੰ ਵਧਾਇਆ ਹੈ, ਉਨ੍ਹਾਂ ਦਾ ਮੈਂ ਦਿਲੋਂ ਧੰਨਵਾਦੀ ਹਾਂ।

ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ, ਸਿੰਘ ਸਾਹਿਬ ਗਿ: ਭੁਪਿੰਦਰ ਸਿੰਘ, ਪ੍ਰੋ: ਪੂਰਨ ਸਿੰਘ (ਨਿਰਮਲਾ ਕਾਲਜ ਦਿੱਲੀ), ਪ੍ਰਿੰਸੀਪਲ ਸ: ਤੇਜਾ ਸਿੰਘ, ਚੀਫ਼ ਜਸਟਿਸ ਸ: ਤੇਜਾ ਸਿੰਘ, ਗਿ: ਕਰਤਾਰ ਸਿੰਘ, ਜਥੇਦਾਰ ਅੱਛਰ ਸਿੰਘ, ਪ੍ਰੋ: ਸਾਹਿਬ ਸਿੰਘ, ਸ: ਹੁਕਮ ਸਿੰਘ ਐਮ. ਪੀ., ਪ੍ਰਿੰਸੀਪਲ ਸ: ਗੁਰਮੁਖ ਨਿਹਾਲ ਸਿੰਘ ਚੀਫ਼ ਮਨਿਸਟਰ (ਦਿੱਲੀ-ਸਟੇਟ) ਜੀ ਦਾ ਵੀ ਧੰਨਵਾਦੀ ਹਾਂ, ਜਿਨ੍ਹਾਂ ਨੇ 'ਸੱਚਾ ਗੁਰੂ' ਬਾਰੇ ਵਿਸਥਾਰ ਸਹਿਤ ਅਮੋਲਕ ਰਾਵਾਂ ਲਿਖੀਆਂ ਹਨ।

ਕਈ ਕਾਰਨਾਂ ਕਰਕੇ ਮੇਰੀ ਹੀ ਢਿਲ ਰਹੀ ਹੈ ਕਿ ਇਸ ਦੀ ਭਾਰੀ ਮੰਗ ਹੋਣ ਦੇ ਬਾਵਜੂਦ ਦੂਜੀ ਐਡੀਸ਼ਨ ਦੀ ਤਿਆਰੀ ਨਹੀਂ ਕਰ ਸਕਿਆ, ਜਿਸ ਕਰਕੇ ਇਹ ਦੇਰ ਨਾਲ ਪਾਠਕਾਂ ਦੇ ਹੱਥਾਂ ਵਿਚ ਪੁੱਜੀ ਹੈ। ਅਗੇ ਵਾਂਗ ਜੇ ਸਿਖ ਸੰਗਤਾਂ ਨੇ ਹੁਣ ਵੀ ਇਸ ਨੂੰ ਮਾਣ ਬਖ਼ਸ਼ਿਆ ਅਤੇ ਜ਼ਿੰਮੇਵਾਰ ਸੁਸਾਇਟੀਆਂ ਅਥਵਾ ਖ਼ਾਲਸਾ ਸਕੂਲਾਂ ਦੇ ਪ੍ਰਬੰਧਕਾਂ ਨੇ ਇਸ ਪਾਸੇ ਪੂਰਾ ਧਿਆਨ ਦਿਤਾ ਤਾਂ ਜਿਥੇ ਹੁਣ ਤਕ ਇਸ ਪੁਸਤਕ ਨੇ ਸੈਂਕੜੇ ਗੁਰਸਿੱਖਾਂ ਨੂੰ ਸੱਚੇ ਗੁਰੂ ਬਾਰੇ ਦ੍ਰਿੜ੍ਹ-ਵਿਸ਼ਵਾਸੀ ਬਣਾ ਦਿਤਾ ਹੈ ਉਥੇ ਇਹ ਹੋਰ ਕਈ

ਹਿਰਦਿਆਂ ਚੋਂ ਗੁਰੂ ਅਤੇ ਗੁਰਮਤਿ ਦੇ ਕਈ ਅਸੂਲਾਂ ਸੰਬੰਧੀ ਪਏ ਭੁਲੇਖਿਆਂ ਨੂੰ ਦੂਰ ਕਰਨ ਵਿਚ ਕਾਫ਼ੀ ਹੱਦ ਤਕ ਸਹਾਇਕ ਹੋਵੇਗੀ।

ਇਸ ਦੂਜੀ ਐਡੀਸ਼ਨ ਦੇ ਹਰ ਮਜ਼ਮੂਨ ਵਿਚ ਕੁਝ ਵਾਧੇ ਅਤੇ ਸੁਧਾਈ ਤੋਂ ਇਲਾਵਾ 'ਵਾਹਿਗੁਰੂ ਮੰਤ੍ਰ ਦੀ ਵਿਸ਼ੇਸ਼ਤਾ' ਅਥਵਾ 'ਗੁਰੂ ਗ੍ਰੰਥ ਤੇ ਖ਼ਾਲਸਾ ਪੰਥ' ਇਨ੍ਹਾਂ ਦੋ ਮਜ਼ਮੂਨਾਂ ਵਿਚ ਖ਼ਾਸ ਵਾਧਾ ਕੀਤਾ ਗਿਆ ਹੈ। ਜਿਨ੍ਹਾਂ ਗ੍ਰੰਥਾਂ ਦੇ ਹਵਾਲੇ ਦਿਤੇ ਹਨ ਉਨ੍ਹਾਂ ਦਾ ਬਾਰ ਬਾਰ ਜ਼ਿਕਰ ਨਹੀਂ ਕੀਤਾ ਗਿਆ।

ਸੁਧਾਈ ਲਈ ਬਹੁਤ ਖ਼ਿਆਲ ਰਖਿਆ ਹੈ, ਫਿਰ ਵੀ ਜੇ ਕੋਈ ਭੁਲ ਰਹਿ ਗਈ ਹੋਵੇ ਤਾਂ ਪਾਠਕ ਉਸ ਤੋਂ ਸੂਚਿਤ ਕਰ ਕੇ ਕਿਰਤਾਰਥ ਕਰਨ।

**ਊਧਮ ਸਿੰਘ**

ਲਾਜਪਤ ਨਗਰ,
ਨਵੀਂ ਦਿੱਲੀ
ਦਸੰਬਰ ੧੯੫੫

# ਮੁਖ-ਬੰਧ

ਵਲੋਂ

## ਪੰਥ ਦੇ ਪ੍ਰਸਿੱਧ ਲਿਖਾਰੀ ਅਤੇ ਪੰਜਾਬੀ ਦੇ ਮਹਾਨ ਸਾਹਿਤਕਾਰ ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ

ਸਿਖ ਧਰਮ ਇਕ ਅਕਾਲ ਪੁਰਖ ਦਾ ਉਪਾਸ਼ਕ ਹੈ, ਜਿਸਦੀ ਸਿਖਿਆ ਪਰਮ ਪਾਵਨ ਦਸ ਗੁਰੂ ਸਾਹਿਬਾਨ ਨੇ ਦਿਤੀ ਹੈ। ਗੁਰੂ ਦਸੋਂ ਪਾਤਸ਼ਾਹੀਆਂ 'ਦੇਵ ਗੁਰੂ' ਹਨ ਤੇ ਦਸੋਂ ਪਾਤਸ਼ਾਹੀਆਂ ਦਾ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੁਗੋ ਜੁਗ ਅਟੱਲ ਗੁਰੂ ਹਨ। ਜਿਹਨਾਂ ਨੂੰ ਕਲਗੀਆਂ ਵਾਲੇ ਪਾਤਸ਼ਾਹ ਨੇ ਆਪਣੀ ਥਾਵੇਂ ਗੁਰਤਾ ਗੱਦੀ ਤੇ ਗੁਰੂ ਥਾਪਿਆ, ਅਤੇ ਨਾਲ ਗੁਰਤਾ (ਗੁਰੂ ਗ੍ਰੰਥ ਸਾਹਿਬ ਦੀ ਤਾਬਿਆ) ਖ਼ਾਲਸਾ ਪੰਥ ਨੂੰ ਵੀ ਬਖ਼ਸ਼ੀ।

ਪੰਜ ਨਾਮ ਬਾਣੀ ਦੇ ਪਿਆਰੇ, ਉੱਚੀ ਕਰਨੀ ਵਾਲੇ ਗੁਰਮੁਖ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਅੰਮ੍ਰਿਤ-ਅਭਿਲਾਖੀਆਂ ਨੂੰ ਅੰਮ੍ਰਿਤ (ਅਤੇ ਨਾਮ ਮੰਤਰ) ਦੀ ਦਾਤ ਬਖ਼ਸ਼ਦੇ ਹਨ, ਪਰ ਇਹ ਕਾਰਜ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਕਰਦੇ ਹਨ। ਉਨ੍ਹਾਂ ਨੇ ਗੁਰੂ-ਆਦਰਸ਼ਾਂ ਨੂੰ ਮੁਖਤਾ ਦਿਤੀ ਹੈ ਅਤੇ ਉਨ੍ਹਾਂ ਦੇ ਅਨੁਕੂਲ ਮਨ ਦੀ ਮਰਜ਼ੀ ਬਿਜੈ ਕਰਕੇ ਚਲਦੇ ਹਨ। ਉਨ੍ਹਾਂ ਗੁਰਮੁਖਾਂ ਦਾ ਸਤਿਕਾਰ ਹੈ, ਪਰ ਉਹ ਗੁਰੂ ਤੁੱਲ ਪੂਜੇ ਨਹੀਂ ਜਾਂਦੇ, ਤੇ ਨਾ ਉਹ ਆਪ ਗੁਰੂ ਸੱਚੇ ਪਾਤਸ਼ਾਹ ਦੀ ਤੁਲਤਾ ਦਾ ਮਾਣ ਜਾਂ ਸਤਿਕਾਰ ਲੈਣਾ ਸਹਾਰ ਹੀ ਸਕਦੇ ਹਨ।

ਸੋ ਹੁਣ ਦਸਾਂ ਸਤਿਗੁਰਾਂ ਦੀ ਥਾਵੇਂ ਉਨ੍ਹਾਂ ਦਾ ਵਿਦਤ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਹੋਰ ਕੋਈ ਦੇਹਧਾਰੀ ਵਿਅਕਤੀ ਗੁਰੂ ਹੋਣ ਦਾ ਦਾਹਵਾ ਨਹੀਂ ਕਰ ਸਕਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਰੇ ਪੰਥ ਦੇ ਗੁਰੂ ਹੋਣ ਕਰਕੇ, ਸਾਰੀਆਂ ਸੰਪ੍ਰਦਾਵਾਂ ਇਨ੍ਹਾਂ ਅਗੇ ਝੁਕਦੀਆਂ ਹਨ ਅਤੇ ਇਉਂ ਸਾਰੀਆਂ

ਸੰਪ੍ਰਦਾਵਾਂ ਇਕ ਕੇਂਦਰ ਦੁਆਲੇ ਘੁੰਮਦੀਆਂ ਪੰਥ ਦੀ ਏਕਤਾ ਦਾ ਸਬੂਤ ਦੇ ਰਹੀਆਂ ਹਨ। ਜੇ ਇਸ ਇਕ ਸੱਚੇ ਗੁਰੂ ਦੀ ਕੇਂਦਰੀ ਗੁਰਤਾ ਤੋਂ ਇਨਕਾਰ ਕੀਤਾ ਜਾਵੇ, ਤਾਂ ਪੰਥ ਦੇ ਸਾਰੇ ਅਨਸਰ ਖੇਰੂੰ ਖੇਰੂੰ ਹੋ ਜਾਣਗੇ।

ਗਿਆਨੀ ਊਧਮ ਸਿੰਘ ਜੀ ਨੇ ਇਸ ਪ੍ਰਕਰਣ ਨੂੰ ਸਪੱਸ਼ਟ ਕਰਨ ਲਈ ਕਈ ਵਿਸ਼ੇ ਤੇ ਮਜ਼ਮੂਨ ਇਸ. *ਸੱਚਾ ਗੁਰੂ* ਪੁਸਤਕ ਵਿਚ ਨਿਰਣਾਇ ਹਨ। ਖੋਜ ਆਪ ਨੇ ਚੰਗੀ ਕੀਤੀ ਹੈ ਅਤੇ ਕਈ ਇਤਿਹਾਸਕਾਰਾਂ ਅਥਵਾ ਪੁਰਾਤਨ ਸਮੇਂ ਦੇ ਲੇਖਕਾਂ ਦੇ ਇਸ ਸਬੰਧੀ ਦਿਤੇ ਸਬੂਤ ਵੀ ਦਰਸਾਏ ਹਨ।

ਪੁਸਤਕ ਵਿਚ ਵਰਣਾਇ ਕਈ ਵਿਸ਼ਿਆਂ ਪੁਰ, ਜਿਹਾ ਕਿ "ਈਸ਼ਵਰ, ਗੁਰੂ, ਗੁਰੂ ਦੀ ਲੋੜ, ਸਤਿਗੁਰੂ ਨਾਨਕ ਦੇਵ ਜੀ, ਗੁਰੂ ਨਾਨਕ ਦੇਵ ਜੀ ਤੋਂ ਪਹਿਲੇ ਸੰਸਾਰ ਦੀ ਹਾਲਤ, ਸੱਚੇ ਗੁਰੂ ਦੀਆਂ ਨਿਸ਼ਾਨੀਆਂ, ਦਸੋਂ ਗੁਰੂ ਸਾਹਿਬ ਇਕ ਜੋਤਿ, ਸ਼ਬਦ ਗੁਰੂ ਬਾਣੀ ਤੋਂ ਨਾਮ ਪ੍ਰਾਪਤੀ ਦੀ ਜੁਗਤੀ, ਵਾਹਿਗੁਰੂ ਮੰਤਰ ਦੀ ਬਾਕੀ ਨਾਮਾਂ ਨਾਲੋਂ ਵਿਸ਼ੇਸ਼ਤਾ, ਗੁਰੂ ਗ੍ਰੰਥ ਸਾਹਿਬ ਅਤੇ ਖ਼ਾਲਸਾ ਪੰਥ ਨੂੰ ਗੁਰਿਆਈ ਮਿਲਣ ਦੇ ਇਤਿਹਾਸਕ ਸਬੂਤ, ਸੰਤਾਂ ਸਾਧੂਆਂ ਦੇ ਲੱਛਣ" ਆਦਿ ਪਰ ਗੁਰਬਾਣੀ ਦੇ ਪ੍ਰਮਾਣਾਂ ਅਤੇ ਦਲੀਲਾਂ ਦੁਆਰਾ ਖੋਜ-ਪੂਰਤ ਵੀਚਾਰ ਕੀਤਾ ਹੈ।

ਆਸ ਪੈਂਦੀ ਹੈ ਕਿ ਇਸ ਪੁਸਤਕ ਦਾ ਅਸਰ ਇਸ ਵੇਲੇ ਦੀਆਂ ਸੰਗਤਾਂ ਦੀ ਡਾਵਾਂ-ਡੋਲਤਾ ਵਿਚ ਸੱਚੀ ਰਹਿਨੁਮਾਈ ਦੇਵੇਗਾ।

ਅੰਮ੍ਰਿਤਸਰ
੮-੯-੫੪

# ਜਾਣ-ਪਛਾਣ

*ਵਲੋਂ ਪ੍ਰੋ: ਪੂਰਨ ਸਿੰਘ ਐਮ.ਏ. ਨਿਰਮਲਾ ਕਾਲਜ, ਦਿੱਲੀ*

ਅਨਾਦੀ ਕਾਲ ਤੋਂ ਹੀ ਧਰਤੀ ਦੇ ਸਿਕਦਾਰ-ਮਨੁੱਖ ਨੂੰ ਗੁੰਝਲਦਾਰ ਪ੍ਰਸ਼ਨਾਂ ਨੇ ਚਕ੍ਰਿਤ ਕਰੀ ਰਖਿਆ ਹੈ। ਸੱਚ ਪੁਛੋ ਤਾਂ ਉਸਦਾ ਜੀਵਨ ਹੀ ਇਕ ਔਖਾ ਪ੍ਰਸ਼ਨ ਹੈ। ਜੀਵਨ-ਵਿਕਾਸ ਅਨੁਸਾਰ ਉਹਦਾ ਜੀਵਨ ਨਵੀਆਂ ਨਵੀਆਂ ਖੁਸ਼ਾਰਤਾਂ ਉਹਦੇ ਸਾਹਮਣੇ ਖੜੀਆਂ ਕਰੀ ਜਾਂਦਾ ਹੈ।

ਸੰਸਾਰ ਵਿਚ ਜੋ ਕੁਝ ਉਹ ਵੇਖਦਾ ਹੈ ਉਸ ਲਈ ਇਕ ਅਨੋਖੀ ਅੜਾਉਣੀ ਹੁੰਦੀ ਹੈ। ਮਨੋ-ਵਿਗਿਆਨ-ਵੇਤਾ, ਮਨੁੱਖ ਦਾ ਵਿਸ਼ਲੇਸ਼ਣ ਕਰਕੇ ਇਸ ਸਿਟੇ ਤੇ ਪੁਜੇ ਹਨ ਕਿ ਉਹ ਤਿੰਨ ਪ੍ਰਕਾਰ ਦਾ ਹੁੰਦਾ ਹੈ—ਗਿਆਨੀ, ਭਾਵਕ ਤੇ ਕਰਮ ਵੀਰ। ਉਹਦੀਆਂ ਤਿੰਨ ਬਿਰਤੀਆਂ ਹਨ—ਜਾਨਣਾ, ਭਾਵਨਾ ਤੇ ਕਰਨਾ। ਇਹਨਾਂ ਤਿੰਨਾਂ ਦਾ ਪ੍ਰਵਾਹ ਨਿਖੇੜਿਆ ਨਹੀਂ ਜਾ ਸਕਦਾ। ਗਿਆਨ ਉਸਨੂੰ ਵਿਗਿਆਨ-ਵੇਤਾ ਤੇ ਦਾਰਸ਼ਨਿਕ ਬਣਾਂਦਾ ਹੈ, ਭਾਵਨਾ ਉਸ ਨੂੰ ਧਾਰਮਿਕ ਤੇ ਸਾਹਿਤਕ ਬਣਾਂਦੀ ਹੈ, ਕਰਨਾ ਉਸਨੂੰ ਵੀਰ ਤੇ ਯੋਧਾ ਹੋਣ ਲਈ ਉਕਸਾਂਦਾ ਹੈ। ਇਹਨਾਂ ਬਿਰਤੀਆਂ ਦਾ ਸਬੰਧ ਉਹਦੇ ਦਿਲ, ਦਿਮਾਗ਼ ਅਤੇ ਹੱਥਾਂ ਨਾਲ ਹੁੰਦਾ ਹੈ। ਕੋਈ ਵਿਰਲਾ ਮਨੁੱਖ ਹੀ ਹੋਵੇਗਾ, ਜਿਸ ਵਿਚ ਇਨ੍ਹਾਂ ਤਿੰਨਾਂ ਦਾ ਮੇਲ ਹੋਵੇ।

ਜੀਵਨ-ਵਿਕਾਸ ਵਿਚ ਮਨੁੱਖ ਨੂੰ ਪਹਿਲਾਂ ਪਾਲਣਾ ਸ਼ਕਤੀ ਦਾ ਅਹਿਸਾਸ ਹੁੰਦਾ ਹੈ। ਮਾਤਾ ਪਿਤਾ ਇਹਦੀ ਪਾਲਣਾ ਕਰਦੇ ਹਨ। ਉਸ ਸਮੇਂ ਇਹੋ ਹੀ ਉਹਦੇ ਰੱਬ ਹੁੰਦੇ ਹਨ। ਰੱਬੀ ਸੂਝ-ਬੂਝ ਦੇਰ ਪਿਛੋਂ ਜਾ ਕੇ ਆਂਦੀ ਹੈ, ਉਹ ਵੀ ਤਦ ਜੇ ਉਹਨੂੰ 'ਸੱਚਾ ਗੁਰੂ' ਮਿਲ ਪਵੇ, ਜੋ ਉਸਦੇ ਆਪੇ ਨੂੰ ਪਰਮ ਆਪੇ ਨਾਲ ਮਿਲਾ ਦੇਵੇ। ਪੰਜਾਬੀ ਦੀ ਕਹਾਵਤ ਹੈ—'ਗੁਰੂ ਬਿਨਾਂ ਗਤ ਨਹੀਂ, ਤੇ ਸ਼ਾਹ ਬਿਨਾਂ ਪਤਿ ਨਹੀਂ।' ਦੇਸ਼ ਭੇਦ ਕਰਕੇ ਮਨੁੱਖ ਭਾਵੇਂ ਵਖਰਾ ਹੋਵੇ, ਪਰ ਮੁਢਲੇ ਗੁੰਝਲਦਾਰ ਪ੍ਰਸ਼ਨ ਉਹਦੇ ਵਖਰੇ ਨਹੀਂ ਹਨ। ਵੇਦ, ਅੰਜੀਲ, ਕੁਰਾਨ

ਤੇ ਦੁਨੀਆ ਦੇ ਹੋਰ ਧਾਰਮਿਕ ਗ੍ਰੰਥ, ਉਪਰ ਲਿਖੇ ਪ੍ਰਸ਼ਨ ਦੇ ਹੱਲ ਦਾ ਹੀ ਯਤਨ ਹਨ। ਭਾਸ਼ਾ ਭੇਦ ਕਰਕੇ 'ਜਲ' ਸ਼ਬਦ ਭਾਵੇਂ ਕੁਝ ਰੂਪ ਧਾਰਨ ਕਰ ਲਵੇ, ਪਰ ਜਲ, ਜਲ ਹੀ ਹੁੰਦਾ ਹੈ। 'ਗੁਰੂ' ਸ਼ਬਦ ਵੀ ਭਾਸ਼ਾ-ਅੰਤਰ ਕਰਕੇ ਭਾਵੇਂ ਕਈ ਰੂਪ ਧਾਰਨ ਕਰ ਲੈਂਦਾ ਹੈ, ਪਰ ਉਹ ਆਪਣੇ ਅਰਥਾਂ ਦਾ ਤਿਆਗ ਨਹੀਂ ਕਰ ਸਕਦਾ। ਸੰਸਾਰ ਦੀ ਪ੍ਰਾਚੀਨ ਪੁਸਤਕ ਰਿਗ ਵੇਦ ਮੰਤਰ ਨੂੰ ਹੀ ਗੁਰੂ ਮੰਨਦੀ ਹੈ। ਸਿਖ ਧਰਮ ਦਾ ਰੂਹਾਨੀ ਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ) ਵੀ ਗੁਰ ਸ਼ਬਦ—"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ" ਦੁਨੀਆ ਦੇ ਸਾਹਮਣੇ ਰਖਦਾ ਹੈ।

ਇਹ ਹਕੀਕਤ ਹੈ ਕਿ ਸੰਸਾਰ ਦਾ ਕੋਈ ਧਰਮ ਵੀ ਗੁਰੂ ਬਿਨਾਂ ਵਧ ਫੁਲ ਨਹੀਂ ਸਕਦਾ। 'ਸੱਚਾ ਗੁਰੂ' ਈਸ਼ਵਰ ਦਾ ਰੂਪ ਹੁੰਦਾ ਹੈ, ਕਿਉਂਕਿ ਉਹ ਦੁਨੀਆ ਦੀ ਛਿੰਝ ਵਿਚ ਇਕ ਸਫਲ ਪਹਿਲਵਾਨ ਹੁੰਦਾ ਹੈ। ਸੈਮਟਿਕ ਕੌਮਾਂ ਗੁਰੂ ਨੂੰ ਪੈਗੰਬਰ ਕਹਿੰਦੀਆਂ ਹਨ। ਆਰੀਆ ਕੌਮਾਂ ਵਿਚ ਗੁਰੂ ਇਕ ਬਹੁ-ਅਰਥਕ ਸ਼ਬਦ ਹੈ। ਪਰ ਸਿਖ ਧਰਮ ਵਿਚ ਗੁਰੂ ਪਦ ਦੇ ਅਰਥ ਇਸ ਤੋਂ ਵਿਲੱਖਣ ਹਨ।

ਦੁਨੀਆ ਦੀਆਂ ਹੋਰ ਚੀਜ਼ਾਂ ਵਾਂਗ ਸੱਚੇ ਗੁਰੂ ਦੀ ਪਛਾਣ ਵੀ ਇਕ ਔਖੀ ਸਮੱਸਿਆ ਹੈ, ਜਿਸ ਬਾਰੇ ਪਾਠਕ ਇਸ ਪੁਸਤਕ 'ਸੱਚਾ ਗੁਰੂ' 'ਚੋਂ ਬਹੁਤ ਕੁਝ ਲੱਭਣਗੇ। ਵਿਸ਼ੇ ਦੀ ਜਾਣ-ਪਛਾਣ ਲਈ ਉਪ੍ਰੋਕਤ ਸਤਰਾਂ ਸੂਚਨਾ ਮਾਤ੍ਰ ਹੀ ਕਾਫ਼ੀ ਹਨ।

ਹਰ ਇਕ ਧਰਮ ਦੇ ਪੈਰੋਕਾਰ, ਆਪਣੇ ਆਪਣੇ ਧਰਮ ਦੇ ਸਿਧਾਂਤਾਂ ਨੂੰ ਦੁਨੀਆ ਵਿਚ ਫੈਲਾਣ ਦਾ ਯਤਨ ਕਰਦੇ ਹਨ, ਪਰ ਸੁਆਰਥੀ ਲੋਕ ਉਹਨਾਂ ਸਿਧਾਂਤਾਂ ਨੂੰ ਤਰੋੜ ਮਰੋੜ ਕੇ ਆਪਣੀ ਵਖਰੀ ਖਿਚੜੀ ਪਕਾਣੀ ਸ਼ੁਰੂ ਕਰ ਦੇਂਦੇ ਹਨ।

ਜਿਹੜਾ ਧਰਮ ਉਹਨਾਂ ਦੇ ਜੀਵਨ ਦਾ ਸੋਮਾ ਹੁੰਦਾ ਹੈ, ਉਹਨੂੰ ਉਹ ਨਿਜ-ਸੁਆਰਥ ਦੇ ਅਧੀਨ ਕਾਰੀ ਸੱਟ ਮਾਰਦੇ ਹਨ। ਈਸਾਈ ਮੂਸਾਈ ਫ਼ਿਰਕਿਆਂ ਨੇ ਯੂਰਪ ਨੂੰ ਕਈ ਸਦੀਆਂ ਤਕ ਨਰਕ ਬਣਾਈ ਰਖਿਆ। ਇਸਲਾਮ ਵਿਚ ਸ਼ੀਆ ਸੁੰਨੀ ਝਗੜੇ ਨੇ ਇਸਲਾਮ ਦੇ ਆਲਮਗੀਰ ਧਰਮ ਨੂੰ ਕਾਫ਼ੀ ਖੇਰੂੰ ਖੇਰੂੰ ਕੀਤਾ ਹੈ। ਕਾਰਨ ਕੇਵਲ ਸੁਆਰਥ ਅੰਧਤਾ ਸੀ। ਪਰ ਇਹ ਇਕ ਸਚਾਈ ਹੈ ਕਿ ਜਦ ਤਕ ਕਿਸੇ ਸੱਚੇ ਧਰਮ ਦੇ ਮੋਢੀ ਜੀਵਤ ਹੁੰਦੇ ਹਨ, ਉਹਨਾਂ ਦੇ ਪ੍ਰਭਾਵ ਸਦਕੇ ਸੁਆਰਥੀਆਂ ਦਾ ਦਾਉ ਘਟ ਲਗਦਾ ਹੈ। ਖ਼ਾਲਸਾ ਕੌਮ ਸਿੱਖੀ ਰੰਗਣ ਦੀ ਆਖ਼ਰੀ ਟੀਸੀ ਤੇ ਜਾ ਪੁਜੀ ਸੀ, ਪਰ ਇਸ ਵਿਚ ਵੀ ਸੁਆਰਥ-ਸਿਧੀ ਲਈ ਕਈ ਭੇਖੀ ਆ ਵੜੇ ਹਨ, ਜੋ ਸੱਚੇ ਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ) ਨੂੰ ਛੱਡ ਕੇ ਆਪ ਗੁਰੂ ਕਹਾਣ ਦੇ ਕੋਝੇ ਯਤਨ ਕਰ ਰਹੇ ਹਨ। ਗਿਆਨੀ ਊਧਮ ਸਿੰਘ ਜੀ ਦੀ ਲਿਖੀ ਇਹ ਪੁਸਤਕ ਉਪਰੋਕਤ ਵਿਸ਼ੇ ਦੇ ਸੁਲਝਾਉ ਲਈ ਇਕ ਨਵਾਂ ਤੇ ਸ਼ਲਾਘਾ-ਯੋਗ ਉਦਮ ਹੈ।

ਗਿਆਨੀ ਜੀ ਦਾ ਜਨਮ ਅੱਜ ਤੋਂ ਗ਼ਾਲਬਨ ੩੬ ਵਰ੍ਹੇ ਪਹਿਲੇ ਭਾਈ ਜਵਾਹਰ ਸਿੰਘ ਜੀ ਦੇ ਘਰ ਪਿੰਡ ਕੱਸ (ਕੋਠੀਆਂ) ਇਲਾਕਾ ਪੁਣਛ (ਕਸ਼ਮੀਰ) ਵਿਖੇ ਮਾਤਾ ਨਾਮ ਦੇਵੀ ਜੀ ਦੀ ਕੁਖੋਂ ਸੰਮਤ ਬਿਕ੍ਰਮੀ ੧੯੭੫ ਮਿਤੀ ੩ ਵਿਸਾਖ ਸੋਮਵਾਰ ਨੂੰ ਅੰਮ੍ਰਿਤ ਵੇਲੇ ਹੋਇਆ। ਆਪ ਨੇ ਕਈ ਵਿਦਵਾਨਾਂ ਅਤੇ ਮਹਾਂਪੁਰਸ਼ਾਂ ਦੀ ਸੰਗਤ ਤੋਂ ਲਾਭ ਪ੍ਰਾਪਤ ਕੀਤਾ ਹੈ।

ਅਕਾਲੀ ਕੌਰ ਸਿੰਘ ਜੀ ਪੰਥ ਵਿਚ ਇਕ ਅਦੁੱਤੀ ਹਸਤੀ ਦੇ ਮਾਲਕ ਸਨ, ਉਹਨਾਂ ਦੀ ਸੰਗਤ ਦਾ ਖ਼ਾਸ ਕਰਕੇ ਗਿਆਨੀ ਜੀ ਦੇ ਜੀਵਨ 'ਤੇ ਬੜਾ ਪ੍ਰਭਾਵ ਪਿਆ ਹੈ। ਗੁਰਬਾਣੀ ਅਥਵਾ ਗੁਰ-ਇਤਿਹਾਸ ਦੀ ਆਪ ਨੇ ਭਾਰੀ ਖੋਜ ਕੀਤੀ ਜਾਪਦੀ ਹੈ। ਆਪ ਦੇ ਦਿਲ ਵਿਚ ਜ਼ਮੀਰ-ਫ਼ਰੋਸ਼ੀ, ਸੁਆਰਥਕ ਖ਼ੁਸ਼ਾਮਦ ਅਥਵਾ ਭੇਖ ਪਾਖੰਡ ਤੋਂ ਭਾਰੀ ਨਫ਼ਰਤ, ਅਤੇ ਸਿਖ ਧਰਮ ਦੇ ਸਹੀ ਪਰਚਾਰ ਦੀ ਤੜਪ ਹੈ। ਆਪ ਦੀ ਲਿਖੀ ਇਸ ਪੁਸਤਕ ਦੀ ਵਧੇਰੇ ਮਹਾਨਤਾ ਇਸ ਕਰਕੇ ਹੈ ਕਿ ਇਹ ਸੱਚੇ ਗੁਰੂ ਦੀ ਅਸਲੀਅਤ ਸਿਖ ਸਮਾਜ ਅਗੇ ਰਖੇਗੀ, ਅਤੇ ਭੇਖੀ ਲੋਕਾਂ ਦੇ ਗੁਰੂ ਸਬੰਧੀ ਪਾਏ ਭੁਲੇਖਿਆਂ ਨੂੰ ਦੂਰ ਕਰੇਗੀ। ਮੇਰੇ ਖ਼ਿਆਲ ਵਿਚ ਇਹ ਅਜੋਕੇ ਸਿਖ ਸਮਾਜ ਵਿਚ ਇਸ ਵਿਸ਼ੇ ਪੁਰ ਚਾਨਣ-ਮੁਨਾਰੇ ਦਾ ਕੰਮ ਦੇਵੇਗੀ, ਕਿਉਂਕਿ ਇਸ ਵਿਚ ਗੁਰਮਤਿ ਦੀ ਰੂਹ ਭਰੀ ਪਈ ਹੈ।

ਸਿਖ ਸੰਗਤਾਂ ਨੂੰ ਗੁਰੂ ਡੰਮ ਦੇ ਮਨਮਤੀ ਪਰਚਾਰ ਨੂੰ ਖ਼ਤਮ ਕਰਨ ਲਈ ਵਧ ਤੋਂ ਵਧ ਇਹ ਪੁਸਤਕ ਪੜ੍ਹਨੀ ਅਤੇ ਆਪਣੇ ਸੱਜਣਾਂ ਮਿੱਤਰਾਂ ਨੂੰ ਪੜ੍ਹਾਉਣੀ ਚਾਹੀਦੀ ਹੈ।

# ਪੁਸਤਕ 'ਸੱਚਾ ਗੁਰੂ' ਸਬੰਧੀ

## ਚੀਫ਼ ਖ਼ਾਲਸਾ ਦੀਵਾਨ ਦਾ ਮਤਾ

*ਰਾਹੀਂ ਚਿੱਠੀ ਨੰ: ੧੯੯੪ ਮਿਤੀ ੨-੫-੫੫*

ਚੀਫ਼ ਖ਼ਾਲਸਾ ਦੀਵਾਨ ਪਾਸ ਗਿਆਨੀ ਊਧਮ ਸਿੰਘ ਜੀ, ਲਾਜਪਤ ਨਗਰ, ਨਵੀਂ ਦਿੱਲੀ ਦੀ ਰਚਿਤ ਪੁਸਤਕ *ਸੱਚਾ ਗੁਰੂ* ਪੁੱਜੀ ਹੈ। ਇਸ ਪੁਸਤਕ ਵਿਚ ਸ੍ਰੀ ਸਤਿਗੁਰੂ ਲਈ ਸ਼ਰਧਾ ਅਤੇ ਭਾਵਨੀ ਦ੍ਰਿੜ੍ਹ ਕਰਨ ਦਾ ਸੋਹਣਾ ਯਤਨ ਕੀਤਾ ਗਿਆ ਹੈ। ਅਜਿਹੀ ਪੁਸਤਕ ਦੀ ਭਾਰੀ ਲੋੜ ਹੈ।

ਦੀਵਾਨ ਸਿਫ਼ਾਰਸ਼ ਕਰਦਾ ਹੈ ਕਿ ਇਸ ਪੁਸਤਕ ਦੀਆਂ ਕਾਪੀਆਂ ਸਾਰੇ ਸਿਖ ਕਾਲਜਾਂ, ਸਕੂਲਾਂ ਅਤੇ ਹਰ ਲਾਇਬ੍ਰੇਰੀ ਵਿਚ ਰਖੀਆਂ ਜਾਣੀਆਂ ਚਾਹੀਦੀਆਂ ਹਨ।

*ਦਾਸ—*
**ਸੰਤ ਸਿੰਘ**
ਆਨਰੇਰੀ ਸਕੱਤਰ

# *ਪੁਸਤਕ 'ਸੱਚਾ ਗੁਰੂ' ਬਾਰੇ*
# ਸਿਖ ਵਿਦਵਾਨਾਂ ਦੀਆਂ ਕੀਮਤੀ ਰਾਵਾਂ

## ਸ੍ਰੀ ਮਾਨ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ

*ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਜੀ*

ਦਸਮੇਸ਼ ਪਿਤਾ ਜੀ ਨੇ ਆਪਣੀ ਆਤਮਕ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਉਨ੍ਹਾਂ ਦੀ ਤਾਬਿਆ ਆਪਣੇ ਨਾਦੀ ਸਪੁੱਤਰ ਖ਼ਾਲਸੇ ਨੂੰ ਜੁਗੋ ਜੁਗ ਅਟੱਲ ਗੁਰਤਾ ਬਖ਼ਸ਼ ਕੇ ਸਿਖ ਪੰਥ ਵਿਚ ਕੋਈ ਹੋਰ ਗੁਰੂ ਬਣ ਸਕਣ ਦੀ ਸੰਭਾਵਨਾ ਸਦਾ ਲਈ ਖ਼ਤਮ ਕਰ ਦਿਤੀ ਸੀ।

ਪਰ ਕਾਫ਼ੀ ਸਮੇਂ ਤੋਂ ਧਰਮ ਪਰਚਾਰ ਵਲੋਂ ਸਾਡੀ ਅਨਗਹਿਲੀ ਹੋਣ ਕਰਕੇ ਕੁਝ ਸੁਆਰਥੀ ਲੋਕ ਦੇਹਧਾਰੀ ਗੁਰੂ ਦਾ ਪਰਪੰਚ ਫੈਲਾ ਕੇ ਜਨ-ਸਾਧਾਰਨ ਨੂੰ ਗੁਮਰਾਹ ਕਰ ਰਹੇ ਹਨ। ਐਸੇ ਹਾਲਾਤ ਵਿਚ ਇਹ ਜ਼ਰੂਰੀ ਸੀ ਕਿ ਸਾਧਾਰਨ ਲੋਕਾਂ ਨੂੰ ਇਨ੍ਹਾਂ ਦੇ ਜਾਲ ਤੋਂ ਬਚਾਣ ਦਾ ਕੋਈ ਉਪਰਾਲਾ ਕੀਤਾ ਜਾਵੇ।

ਇਸ ਲੋੜ ਨੂੰ ਸਮੇਂ ਸਿਰ ਮਹਿਸੂਸ ਕਰ ਕੇ ਗਿਆਨੀ ਊਧਮ ਸਿੰਘ ਜੀ ਨੇ *ਸੱਚਾ ਗੁਰੂ* ਨਾਮੀ ਪੁਸਤਕ ਲਿਖਣ ਦਾ ਮਹਾਨ ਉੱਦਮ ਕੀਤਾ ਹੈ। ਜਿਸ ਵਿਚ ਉਨ੍ਹਾਂ ਨੇ ਵਾਹਿਗੁਰੂ, ਗੁਰੂ, ਗੁਰ-ਮੰਤਰ ਅਤੇ ਗੁਰਬਾਣੀ ਆਦਿ ਵਿਸ਼ਿਆਂ 'ਤੇ ਕਾਫ਼ੀ ਮਿਹਨਤ ਦੁਆਰਾ ਖੋਜ ਪੂਰਤ ਵੀਚਾਰ ਪੇਸ਼ ਕਰਕੇ ਗੁਰੂ ਸਬੰਧੀ ਗੁਰਮਤਿ ਦੇ ਸਿਧਾਂਤਾਂ ਨੂੰ ਸਪੱਸ਼ਟ ਕੀਤਾ ਹੈ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਇਸ ਪੁਸਤਕ ਨੂੰ ਧਿਆਨ ਨਾਲ ਪੜ੍ਹਨ ਤੇ ਵੀਚਾਰਨ ਵਾਲੇ ਸੱਜਣਾਂ ਦੇ ਮਨਾਂ ਵਿਚ ਗੁਰੂ ਕੌਣ ਹੈ? ਗੁਰਮੰਤ੍ਰ ਕੀ ਹੈ? ਅਤੇ ਉਹ ਕਿਵੇਂ ਪ੍ਰਾਪਤ ਹੁੰਦਾ ਹੈ? ਜਾਂ ਨਾਮ ਮਾਰਗ ਵਿਚ ਗੁਰਬਾਣੀ ਕਿਵੇਂ ਸਾਡੀ ਅਗਵਾਈ ਕਰਦੀ ਹੈ? ਆਦਿ ਵਿਸ਼ਿਆਂ ਸਬੰਧੀ ਕਿਸੇ ਭੁਲੇਖੇ ਦੀ ਗੁੰਜਾਇਸ਼ ਨਹੀਂ ਰਹੇਗੀ।

ਇਸ ਲਈ ਮੈਂ ਗੁਰਮਤਿ ਦੇ ਪ੍ਰੇਮੀਆਂ ਅਥਵਾ ਖੋਜੀਆਂ ਨੂੰ ਸਿਫ਼ਾਰਸ਼ ਕਰਦਾ ਹਾਂ ਕਿ ਉਹ ਗੁਰਮਤਿ ਦੀ ਰੌਸ਼ਨੀ ਵਿਚ ਗਿਆਨੀ ਜੀ ਦੀ ਮਿਹਨਤ ਤੋਂ ਆਪ ਲਾਭ ਪ੍ਰਾਪਤ ਕਰਨ ਅਤੇ ਹੋਰਨਾਂ ਨੂੰ ਵੀ ਲਾਭ ਉਠਾਉਣ ਲਈ ਪ੍ਰੇਰਨ ਦਾ ਯਤਨ ਕਰਨ।

## ਸ੍ਰੀ ਮਾਨ ਸ: ਹੁਕਮ ਸਿੰਘ ਜੀ

*ਸਾਬਕਾ ਸਪੀਕਰ ਲੋਕ ਸਭਾ ਤੇ ਸਾਬਕਾ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ*

ਮਨਮਤੀ ਲੋਕਾਂ ਵਲੋਂ ਦੇਹਧਾਰੀ ਗੁਰੂ ਦਾ ਜੋ ਕਈ ਥਾਈਂ ਪਰਚਾਰ ਹੋ ਰਿਹਾ ਹੈ, ਉਸ ਤੋਂ ਪੰਥ ਵਿਚ ਫ਼ਿਰਕੇ ਪੈਦਾ ਹੋ ਗਏ ਹਨ। ਇਹ ਮਨਮਤ ਇਥੋਂ ਤਕ ਪੁਜ ਗਈ ਹੈ ਕਿ ਕਈ ਪਾਖੰਡੀ ਗੁਰੂ ਨਾਨਕ, ਗੁਰੂ ਅਰਜਨ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਵੀ ਆਪਣੇ ਆਪ ਨੂੰ ਸਾਨੀ ਮੰਨਣ ਲਗ ਪਏ ਹਨ।

ਇਹ ਖ਼ੁਸ਼ੀ ਦੀ ਗੱਲ ਹੈ ਕਿ (ਇਸ ਮਨਮਤ ਨੂੰ ਰੋਕਣ ਅਤੇ ਇਸ ਗੱਲ ਨੂੰ ਸਿਧ ਕਰਨ ਲਈ ਕਿ ਸਿਖ ਕੌਮ ਦਾ ਸੱਚਾ ਗੁਰੂ ਕੌਣ ਹੈ, ਅਤੇ ਉਸ ਤੋਂ 'ਗੁਰਮੰਤਰ' ਨਾਮ-ਪ੍ਰਾਪਤੀ ਦੀ ਕੀ ਜੁਗਤੀ ਹੈ) ਗਿਆਨੀ ਊਧਮ ਸਿੰਘ ਜੀ ਨੇ *ਸੱਚਾ ਗੁਰੂ* ਨਾਮ ਦੀ ਪੁਸਤਕ ਲਿਖ ਕੇ ਬਹੁਤ ਵੱਡੇ ਘਾਟੇ ਨੂੰ ਪੂਰਾ ਕੀਤਾ ਹੈ।

ਇਸ ਵਿਚ ਗਿਆਨੀ ਜੀ ਨੇ ਜੋ ਗੁਰੂ ਬਾਰੇ ਖੋਜ ਭਰੀ ਭਾਰੀ ਮਿਹਨਤ ਕੀਤੀ ਹੈ, ਉਹ ਸ਼ਲਾਘਾ-ਯੋਗ ਹੈ।

ਮੈਂ ਆਸ ਕਰਦਾ ਹਾਂ ਕਿ ਸਮੂੰਹ ਸਿਖ ਸੰਗਤਾਂ ਗੁਰਮਤਿ ਪਰਚਾਰ ਹਿਤ ਵਧ ਤੋਂ ਵਧ ਇਸ ਪੁਸਤਕ ਨੂੰ ਪੜ੍ਹਨ ਪੜ੍ਹਾਉਣ ਵਿਚ ਸਹਾਈ ਹੋ ਕੇ ਆਪਣਾ ਫ਼ਰਜ਼ ਪੂਰਾ ਕਰਨਗੀਆਂ।

## ਸ: ਤੇਜਾ ਸਿੰਘ ਜੀ

*ਚੀਫ਼ ਜਸਟਿਸ (ਰੀਟਾਇਰਡ), ਦਿੱਲੀ*

ਗਿਆਨੀ ਊਧਮ ਸਿੰਘ ਜੀ ਨੇ *ਸੱਚਾ ਗੁਰੂ* ਪੁਸਤਕ ਤਿਆਰ ਕਰਨ ਵਿਚ ਬੜੀ ਮਿਹਨਤ ਤੇ ਖੋਜ ਤੋਂ ਕੰਮ ਲਿਆ ਹੈ। ਅੱਜ-ਕੱਲ੍ਹ ਸਾਡੇ ਵਿਚ ਕਈ ਭੁਲਾਂ ਪ੍ਰਚਲਤ ਹੋ ਰਹੀਆਂ ਹਨ, ਅਤੇ ਬਹੁਤ ਸਾਰੇ ਲੋਕ ਸਿੱਖੀ ਅਸੂਲਾਂ ਦੇ ਉਲਟ ਚਲ ਰਹੇ ਹਨ, ਜਿਸ ਕਰਕੇ ਸਿੱਖੀ ਨੂੰ ਬੜੀ ਭਾਰੀ ਸੱਟ ਵੱਜ ਰਹੀ ਹੈ।

ਗਿਆਨੀ ਜੀ ਨੇ ਗੁਰਬਾਣੀ ਦੇ ਹਵਾਲੇ ਦੇ ਕੇ ਇਤਿਹਾਸਕ ਰੂ ਨਾਲ ਇਹ ਸਾਬਤ ਕਰ ਦਿਤਾ ਹੈ ਕਿ ਸਿੱਖੀ ਅਸੂਲਾਂ ਦੇ ਅਨੁਕੂਲ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਮੁਤਾਬਕ, ਸਿਖ ਕੌਮ ਦਾ ਗੁਰੂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ, ਹੋਰ ਕੋਈ ਦੇਹਧਾਰੀ ਗੁਰੂ ਨਹੀਂ ਹੋ ਸਕਦਾ।

ਇਹ ਯਤਨ ਬਹੁਤ ਜ਼ਰੂਰੀ ਸੀ, ਇਸ ਸਬੰਧੀ ਇਹ ਪੁਸਤਕ ਲਿਖ ਕੇ ਗਿਆਨੀ ਜੀ ਨੇ ਪੰਥ ਦੀ ਬੜੀ ਭਾਰੀ ਸੇਵਾ ਕੀਤੀ ਹੈ। ਉਨ੍ਹਾਂ ਨੇ ਇਸ ਵਿਚ ਜੋ ਦਲੀਲਾਂ ਤੇ ਹਵਾਲੇ ਦਿਤੇ ਹਨ, ਠੀਕ ਅਤੇ ਵਡਮੁੱਲੇ ਹਨ। ਇਨ੍ਹਾਂ ਦੀ ਬੋਲੀ ਸਿੱਧੀ ਅਤੇ ਸਰਲ ਹੈ। ਮੈਂ ਆਸ ਕਰਦਾ ਹਾਂ ਕਿ ਇਸ ਪੁਸਤਕ ਦੇ ਪਾਠਕ ਇਸ ਤੋਂ ਉਹ ਲਾਭ ਪ੍ਰਾਪਤ ਕਰਨਗੇ, ਜਿਸ ਨੂੰ ਮੁਖ ਰਖ ਕੇ ਇਹ ਲਿਖੀ ਗਈ ਹੈ।

ਅੰਤ ਵਿਚ ਮੈਂ ਗਿਆਨੀ ਜੀ ਨੂੰ ਇਸ ਪੁਸਤਕ ਦੇ ਲਿਖਣ 'ਤੇ ਵਧਾਈ ਦੇਂਦਾ ਹੋਇਆ, ਇਨ੍ਹਾਂ ਦੀ ਮਿਹਨਤ ਦੀ ਸਫਲਤਾ ਲਈ ਅਰਦਾਸ ਕਰਦਾ ਹਾਂ।

## ਪੰਥ ਰਤਨ ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ

*ਪ੍ਰਧਾਨ ਸ਼੍ਰੋਮਣੀ ਅਕਾਲੀ ਦਲ, ਅੰਮ੍ਰਿਤਸਰ*

ਗਿਆਨੀ ਊਧਮ ਸਿੰਘ ਜੀ ਲਿਖਤ ਪੁਸਤਕ *ਸੱਚਾ ਗੁਰੂ* ਵਕਤ ਨਾ ਹੋਣ ਕਰਕੇ ਮੈਂ ਪੂਰੀ ਪੜ੍ਹ ਤਾਂ ਨਹੀਂ ਸਕਿਆ, ਪਰ ਮੈਂ ਇਸ ਅਸੂਲ ਨਾਲ ਸਹਿਮਤ ਹਾਂ ਕਿ ਸਿੱਖਾਂ ਦੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਅਤੇ ਇਨ੍ਹਾਂ ਨੂੰ ਛਡ ਕੇ ਕਿਸੇ ਦੇਹਧਾਰੀ ਗੁਰੂ ਨੂੰ ਮੰਨਣਾ ਕੁਰਾਹੇ ਪੈਣਾ ਹੈ।

ਮੈਂ ਆਸ ਕਰਦਾ ਹਾਂ ਕਿ ਇਹ ਪੁਸਤਕ ਇਸ ਵਿਸ਼ੇ ਉਤੇ ਪੂਰਾ ਚਾਨਣਾ ਪਾਣ ਵਾਲੀ ਸਿਧ ਹੋਵੇਗੀ ਅਤੇ ਸਿਖ ਸੰਗਤਾਂ ਇਸ ਤੋਂ ਲਾਭ ਉਠਾਣਗੀਆਂ।

## ਸ੍ਰੀ ਮਾਨ ਗਿਆਨੀ ਕਰਤਾਰ ਸਿੰਘ ਜੀ ਐਮ. ਐਲ. ਸੀ.

*ਸਕੱਤ੍ਰ ਸ਼੍ਰੋਮਣੀ ਅਕਾਲੀ ਦਲ, ਅੰਮ੍ਰਿਤਸਰ ਜੀ*

ਮੈਂ ਗਿਆਨੀ ਊਧਮ ਸਿੰਘ ਜੀ ਲਿਖਤ ਪੁਸਤਕ *ਸੱਚਾ ਗੁਰੂ* ਦਾ ਖਰੜਾ ਵੇਖਿਆ ਅਤੇ ਇਸ ਦੇ ਲੇਖਾਂ ਤੇ ਸਰਸਰੀ ਨਿਗਾਹ ਮਾਰੀ ਹੈ।

ਭਾਵੇਂ ਮੈਂ ਸਿਖ ਧਰਮ ਦਾ ਆਲਮ ਨਹੀਂ, ਪਰ ਆਪਣੀ ਸਮਝ ਦੇ ਆਧਾਰ ਤੇ ਇਹ ਕਹਿਣ ਵਿਚ ਝਿਜਕ ਨਹੀਂ ਰਖਦਾ ਕਿ ਇਹ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਸਿਖ ਸੰਗਤਾਂ ਦੇ ਨਿਸਚਿਆਂ ਤੇ ਸਤਿਕਾਰ ਨੂੰ ਵਧਾਉਣ ਵਿਚ ਸਫਲਤਾ ਪ੍ਰਾਪਤ ਕਰੇਗੀ, ਅਤੇ ਦੇਹਧਾਰੀ ਗੁਰੂ ਦਾ ਜੋ ਮਨਮਤੀ ਪਰਚਾਰ ਹੋ ਰਿਹਾ ਹੈ, ਉਸਦਾ ਖੰਡਨ ਕਰਨ ਵਿਚ ਕਾਫ਼ੀ ਹੱਦ ਤਕ ਸਹਾਇਕ ਹੋਵੇਗੀ। ਸਿਖ ਧਰਮ ਦੇ ਸਹੀ ਪਰਚਾਰ ਲਈ ਐਸੇ ਗ੍ਰੰਥ ਦੀ ਭਾਰੀ ਲੋੜ ਸੀ, ਜਿਸ ਨੂੰ ਗਿਆਨੀ ਜੀ ਨੇ ਪੂਰਾ ਕੀਤਾ ਹੈ।

## ਜਥੇਦਾਰ ਅੱਛਰ ਸਿੰਘ ਜੀ

*ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ*

ਗੁਰੂ ਗੋਬਿੰਦ ਸਿੰਘ ਜੀ ਨੇ (ਤਾਬਿਆ ਪੰਜਾਂ ਪਿਆਰਿਆਂ ਨੂੰ ਖੜਾ ਕਰ ਕੇ) ਗੁਰਿਆਈ ਗੁਰੂ ਗ੍ਰੰਥ ਸਾਹਿਬ ਨੂੰ ਸੌਂਪ ਦਿਤੀ ਸੀ, ਪਰ ਕੁਝ ਸੁਆਰਥੀ ਲੋਕਾਂ ਨੇ ਦੇਹਧਾਰੀ ਗੁਰੂ ਦਾ ਹੋਣਾ ਸਿਧ ਕਰ ਕੇ ਕਈ ਜਗ੍ਹਾ ਮਨਮਤ ਦੇ ਅੱਡੇ ਕਾਇਮ ਕਰ ਦਿਤੇ ਹਨ, ਜਿਸ ਕਰਕੇ ਗੁਰਮਤਿ ਪਰਚਾਰ ਦੀ ਭਾਰੀ ਲੋੜ ਪ੍ਰਤੀਤ ਹੋ ਰਹੀ ਹੈ।

ਮੈਨੂੰ ਇਹ ਵੇਖ ਕੇ ਖ਼ੁਸ਼ੀ ਹੋਈ ਹੈ ਕਿ ਪ੍ਰਸਿੱਧ ਵਿਦਵਾਨ ਭਾਈ ਸਾਹਿਬ ਗਿ: ਊਧਮ ਸਿੰਘ ਜੀ ਨੇ *ਸੱਚਾ ਗੁਰੂ* ਨਾਮ ਦੀ ਇਹ ਪੁਸਤਕ ਲਿਖ ਕੇ ਬਹੁਤ ਵੱਡੀ ਪੰਥਕ ਲੋੜ ਨੂੰ ਪੂਰਾ ਕੀਤਾ ਹੈ। ਇਹ ਪੁਸਤਕ ਲਿਖਣ ਵਿਚ ਗਿਆਨੀ ਜੀ ਨੇ ਭਾਰੀ ਮਿਹਨਤ ਕੀਤੀ ਪ੍ਰਤੀਤ ਹੁੰਦੀ ਹੈ। ਜਿਨ੍ਹਾਂ ਦਲੀਲਾਂ ਦੇ ਅਧਾਰ 'ਤੇ ਮਨਮਤੀ ਲੋਕ ਦੇਹਧਾਰੀ ਗੁਰੂ ਦਾ ਹੋਣਾ ਸਿਧ ਕਰਦੇ ਹਨ, ਉਨ੍ਹਾਂ ਦੇ ਉੱਤਰ ਗਿਆਨੀ ਜੀ ਨੇ ਬੜੀ ਵਿਦਵਤਾ ਨਾਲ ਦਿਤੇ ਹਨ।

ਮੈਨੂੰ ਆਸ ਹੈ ਕਿ ਇਸ ਪੁਸਤਕ ਦਾ ਘਰ ਘਰ ਪਰਚਾਰ ਹੋਣ ਤੇ, ਗੁਰੂ-ਡੰਮ ਦੀ ਮਨਮਤ ਸਿਖ ਪੰਥ 'ਚੋਂ ਖ਼ਤਮ ਹੋ ਜਾਵੇਗੀ। ਅੰਤ ਵਿਚ ਇਸ ਸਫਲ ਯਤਨ ਦੀ ਮੈਂ ਗਿਆਨੀ ਜੀ ਨੂੰ ਵਧਾਈ ਦੇਂਦਾ ਹਾਂ।

## ਪ੍ਰੋ: ਸਾਹਿਬ ਸਿੰਘ ਜੀ

*ਰੀਟਾਇਰਡ ਪ੍ਰੋਫ਼ੈਸਰ ਖ਼ਾਲਸਾ ਕਾਲਜ, ਅੰਮ੍ਰਿਤਸਰ*[1]

ਮੈਂ ਗਿਆਨੀ ਊਧਮ ਸਿੰਘ ਜੀ ਦੀ ਲਿਖੀ ਪੁਸਤਕ *ਸੱਚਾ ਗੁਰੂ* ਦਾ ਖਰੜਾ ਕਿਤੋਂ ਕਿਤੋਂ ਪੜ੍ਹ ਕੇ ਵੇਖਿਆ ਅਤੇ ਇਨ੍ਹਾਂ ਨਾਲ ਦੇਹਧਾਰੀ ਗੁਰੂ ਬਾਰੇ ਕਾਫ਼ੀ ਸਮਾਂ ਗੱਲਾਂ ਵੀ ਕੀਤੀਆਂ ਹਨ। ਇਨ੍ਹਾਂ ਦੇ ਦਿਲ ਵਿਚ ਇਹ ਉਤਸ਼ਾਹ ਠਾਠਾਂ ਮਾਰ ਰਿਹਾ ਹੈ ਕਿ ਸਿਖ ਕੌਮ ਵਿਚ ਗੁਰਮਤਿ ਦਾ ਸਹੀ ਪਰਚਾਰ ਹੋਵੇ ਤੇ ਗੁਰੂ-ਡੰਮ ਦੀ ਮਨਮਤ ਘਟੇ।

ਮੈਂ ਇਨ੍ਹਾਂ ਦੀ ਮਿਹਨਤ ਦੀ ਦਿਲੋਂ ਕਦਰ ਕਰਦਾ ਹਾਂ, ਤੇ ਪੰਥ ਦੇ ਪੜ੍ਹੇ ਲਿਖੇ ਸੱਜਣਾਂ ਨੂੰ ਪ੍ਰੇਰਨਾ ਕਰਦਾ ਹਾਂ ਕਿ ਇਨ੍ਹਾਂ ਦੇ ਉਤਸ਼ਾਹ ਨੂੰ ਹੋਰ ਵਧਾਣ।

੨੨ ਜੁਲਾਈ ੧੯੫੪

---

੧. ਜਥੇਦਾਰ ਅੱਛਰ ਸਿੰਘ ਜੀ ਅਤੇ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਦੀਆਂ ਰਾਵਾਂ ਘਰ ਵਿਚ ਅਗੇ ਪਿਛੇ ਹੋ ਜਾਣ ਕਰਕੇ ਸਮੇਂ ਸਿਰ ਪਹਿਲੀ ਐਡੀਸ਼ਨ ਵਿਚ ਨਹੀਂ ਦਿਤੀਆਂ ਜਾ ਸਕੀਆਂ, ਜੋ ਹੁਣ ਦੂਜੀ ਐਡੀਸ਼ਨ ਵਿਚ ਸ਼ਾਮਲ ਕਰ ਦਿਤੀਆਂ ਹਨ। (ਖਿਮਾ) —ਲੇਖਕ

## ਪੰਥ ਦੇ ਪ੍ਰਸਿਧ ਵਿਦਵਾਨ

## ਸ੍ਰੀ ਮਾਨ ਪ੍ਰਿੰਸੀਪਲ ਤੇਜਾ ਸਿੰਘ ਜੀ, ਸ੍ਰੀ ਅੰਮ੍ਰਿਤਸਰ ਜੀ

ਗੁਰੂ ਅਸਲ ਵਿਚ ਗੁਰਬਾਣੀ ਤੇ ਗੁਰ-ਸੰਗਤ ਦੇ ਸਮੁੱਚੇ ਰੂਪ ਨੂੰ ਹੀ ਕਿਹਾ ਗਿਆ ਹੈ।

ਗੁਰੂ ਸਾਹਿਬ ਬਾਣੀ ਤੇ ਸੰਗਤ ਦੇ ਰਚਨਹਾਰ ਹੋਣ ਕਰਕੇ ਹੀ ਗੁਰੂ ਸਨ।

ਗਿਆਨੀ ਊਧਮ ਸਿੰਘ ਜੀ ਲਿਖਤ ਇਸ *ਸੱਚਾ ਗੁਰੂ* ਨਾਮੀ ਪੁਸਤਕ ਵਿਚ ਬਾਣੀ ਅਤੇ ਸੰਗਤ ਦੀ ਮਹੱਤਤਾ ਨੂੰ ਹੀ ਲੈ ਕੇ ਪ੍ਰਮਾਣੀਕ ਤੌਰ 'ਤੇ ਚਾਨਣਾ ਪਾਇਆ ਗਿਆ ਹੈ। ਗੁਰੂ-ਡੰਮ ਦੇ ਖੰਡਨ ਅਤੇ ਨਿਰੋਲ ਗੁਰਮਤਿ ਦੇ ਦ੍ਰਿੜ੍ਹਾਉਣ ਲਈ ਇਹ ਅਤੀ ਸ਼ਲਾਘਾ-ਯੋਗ ਉੱਦਮ ਹੈ। ਸਿਖ ਸੰਗਤਾਂ ਨੂੰ ਇਸ ਤੋਂ ਪੂਰਾ ਪੂਰਾ ਲਾਭ ਉਠਾਉਣਾ ਚਾਹੀਦਾ ਹੈ।

## ਸ: ਗੁਰਮੁਖ ਨਿਹਾਲ ਸਿੰਘ ਜੀ

*ਚੀਫ਼ ਮਨਿਸਟਰ ਦਿੱਲੀ ਸਟੇਟ, ਅਸੈਂਬਲੀ ਦਿੱਲੀ*

ਮੈਂ ਗਿਆਨੀ ਊਧਮ ਸਿੰਘ ਜੀ, ਨਵੀਂ ਦਿੱਲੀ ਨਿਵਾਸੀ ਦੀ ਰਚਿਤ ਪੁਸਤਕ *ਸੱਚਾ ਗੁਰੂ* ਪੜ੍ਹੀ ਹੈ, ਉਨ੍ਹਾਂ ਦਾ ਇਹ ਉੱਦਮ ਅਤੀ ਸ਼ਲਾਘਾ-ਯੋਗ ਹੈ। ਉਨ੍ਹਾਂ ਨੇ ਬੜੀ ਮਿਹਨਤ ਕਰ ਕੇ ਗੁਰਬਾਣੀ ਅਤੇ ਇਤਿਹਾਸ ਦੇ ਪ੍ਰਮਾਣ ਅਥਵਾ ਦਲੀਲਾਂ ਦੁਆਰਾ ਇਹ ਸਿਧ ਕੀਤਾ ਹੈ ਕਿ ਦਸਮੇਸ਼ ਪਿਤਾ ਜੀ ਦੇ ਪਿਛੋਂ ਸਿੱਖਾਂ ਦੇ ਸੱਚੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਇਨ੍ਹਾਂ ਨੂੰ ਛਡ ਕੇ ਕਿਸੇ ਹੋਰ ਦੇਹਧਾਰੀ ਨੂੰ ਗੁਰੂ ਮੰਨਣਾ ਸਿੱਖੀ ਨੂੰ ਹਾਨੀ ਪਹੁੰਚਾਣਾ ਹੈ।

ਮੈਂ ਗਿਆਨੀ ਜੀ ਦੀ ਇਸ ਵੀਚਾਰ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ, ਤੇ ਆਸ ਕਰਦਾ ਹਾਂ ਕਿ ਇਹ ਪੁਸਤਕ ਇਸ ਵਿਸ਼ੇ ਤੇ ਪੂਰੀ ਤਰ੍ਹਾਂ ਚਾਨਣ ਪਾਵੇਗੀ, ਅਤੇ ਸਿੱਖਾਂ ਵਿਚ ਵਧ ਰਹੀਆਂ ਕੁਰੀਤੀਆਂ ਨੂੰ ਦੂਰ ਕਰਨ ਵਿਚ ਸਹਾਈ ਹੋਵੇਗੀ।

**ਗਉੜੀ ਬੈਰਾਗਣਿ ਮਹਲਾ ੪ ॥**
**ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮਪਦੁ ਲਹੀਐ ॥੧॥**
**ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥**
**ਹਉ ਖਿਨੁ ਖਿਨੁ ਕਰੀ ਨਮਸਕਾਰੁ ਮੇਰਾ ਗੁਰੁ ਪੂਰਾ ਕਿਉ ਮਿਲੈ ॥੧॥ਰਹਾਉ॥**
**ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ ॥**
**ਇਛ ਪੁੰਨੀ ਜਨ ਕੇਰੀਆ ਲੇ ਸਤਿਗੁਰ ਧੂਰਾ ॥੨॥**
**ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ ਤਿਸੁ ਸਤਿਗੁਰ ਮਿਲੀਐ ॥**
**ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ ॥੩॥**
**ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ ॥**
**ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿਗੁਣ ਗਾਵਾਹੀ ॥ ॥੪॥**

# ਗੁਰੂ

ਗੁਰੂ ਸ਼ਬਦ ਸੰਸਕ੍ਰਿਤ ਦਾ ਹੈ, ਜਿਸ ਦੇ ਅਰਥ ਹਨ 'ਅੰਧੇਰੇ ਵਿਚ ਪ੍ਰਕਾਸ਼ ਕਰਨ ਵਾਲਾ'। ਇਸ ਦੀ ਤਾਰੀਫ਼ ਵੇਦ ਵਿਚ ਇਉਂ ਕੀਤੀ ਗਈ ਹੈ :

**ਵਾ ਗੁ ਸ਼ਬਦ ਹੀ ਸਮੰਗਿਯਮ ਤਮ ਨਿਰੋਧਕ ਵਾਚਕਹ ॥**
**ਤਮ ਨਿਰੋਧਕ ਰੂ ਸ਼ਬਦੋ ਗੁਰੇ ਰੇ ਤਦੀ ਲਖਸ਼ਣੰ ॥**

ਇਕ ਹੋਰ ਜਗ੍ਹਾ ਜ਼ਿਕਰ ਹੈ :

**ਗਕਾ ਰਾਸਤ ਅੰਧਕਾਰਾ ਸਿਯਾਤ ਕਾਰਸ ਤਮ ਨਿਰੋਧਕ ॥**
**ਅੰਧਕਾਰਾ ਵਿਨਾਸ ਤ੍ਵਾਤ ਗੁਰੂ ਰਿਤਯਭਿਧੀਯਤੇ ॥**

*ਭਾਵ :* 'ਗੁ' ਸ਼ਬਦ ਦਾ ਅਰਥ ਅੰਧੇਰਾ, ਤੇ 'ਰੂ' ਦਾ ਪ੍ਰਕਾਸ਼ (ਰੌਸ਼ਨੀ) ਹੈ। ਜਿਸ ਵਿਅਕਤੀ ਵਿਚ ਅਗਿਆਨ-ਰੂਪੀ ਅੰਧੇਰੇ ਨੂੰ ਦੂਰ ਕਰ ਕੇ, ਗਿਆਨ ਦਾ ਪ੍ਰਕਾਸ਼ ਕਰਨ ਦਾ ਲਖਸ਼ਣ ਮੌਜੂਦ ਹੋਵੇ, ਉਸ ਦਾ ਨਾਮ 'ਗੁਰੂ' ਹੈ।

ਅੰਧੇਰਾ ਦੋ ਪ੍ਰਕਾਰ ਦਾ ਹੁੰਦਾ ਹੈ, ਇਕ ਉਹ ਜੋ ਸੂਰਜ, ਬੱਤੀ ਆਦਿ ਰੌਸ਼ਨੀ ਬਿਨਾਂ ਜਾਂ ਅੱਖਾਂ ਦੇ ਨਾ ਹੋਣ ਕਰਕੇ ਪ੍ਰਤੀਤ ਹੋਵੇ। ਅਤੇ ਦੂਸਰਾ ਉਹ, ਜੋ ਕਿਸੇ ਵਿਦਿਆ ਜਾਂ ਪਦਾਰਥ ਦੀ ਅਗਿਆਤ ਤੋਂ ਮਨ ਕਰਕੇ ਪ੍ਰਤੀਤ ਹੋਵੇ।

ਇਹ ਗੁਰੂ ਸ਼ਬਦ 'ਗ੍ਰਿ' ਧਾਤੂ ਤੋਂ ਬਣਿਆ ਹੈ, ਜਿਸ ਦੇ ਅਰਥ 'ਨਿਗਲਣਾ' ਤੇ 'ਸਮਝਾਉਣਾ' ਵੀ ਹਨ। ਜੋ ਅਗਿਆਨ-ਰੂਪੀ ਅੰਧੇਰੇ ਨੂੰ ਨਿਗਲ ਲਵੇ, ਭਾਵ—ਆਪਣੇ ਤੱਤ ਸਰੂਪ ਵਿਚ ਲੈਅ ਕਰ ਲਵੇ ਅਤੇ ਜਗਿਆਸੂ ਨੂੰ ਬ੍ਰਹਮ ਗਿਆਨ ਸਮਝਾ ਦੇਵੇ, ਉਹੀ 'ਸੱਚਾ ਗੁਰੂ' ਹੈ।

ਦੁਨੀਆ ਵਿਚ ਹਰ ਪ੍ਰਕਾਰ ਦੇ ਗੁਣ—ਵਿਦਿਆ, ਦਸਤਕਾਰੀ ਆਦਿ ਕਿਸੇ ਤੋਂ ਸਿਖਣ ਨਾਲ ਹੀ ਆਉਂਦੇ ਹਨ। ਕੋਈ ਵੀ ਸਕੂਲ, ਵਿਦਿਆਲਾ ਜਾਂ ਕਾਰਖ਼ਾਨਾ ਐਸਾ ਨਹੀਂ ਜਿਸ ਵਿਚ ਉਸ ਵਿਦਿਆ ਦੇ ਦੱਸਣ ਵਾਲਾ ਉਸਤਾਦ ਨਾ ਹੋਵੇ।

ਸਾਰੇ ਕੰਮ ਇਕ ਦੂਜੇ ਦੀ ਸਿਖਿਆ ਨਾਲ ਹੀ ਚਲ ਰਹੇ ਹਨ। ਇਹੋ ਜਿਹਾ ਕੋਈ ਵੀ ਇਨਸਾਨ ਨਹੀਂ, ਜਿਸ ਨੂੰ ਕਿਸੇ ਤੋਂ ਸਿਖੇ ਬਿਨਾਂ, ਸਭ ਪ੍ਰਕਾਰ ਦੀ ਵਿਦਿਆ ਅਤੇ ਗੁਣਾਂ ਦਾ ਗਿਆਨ ਹਾਸਲ ਹੋਇਆ ਹੋਵੇ। ਐਸੀ ਵਿਦਿਆ ਦੇ ਪੜ੍ਹਾਉਣ ਵਾਲਿਆਂ ਨੂੰ ਉਸਤਾਦ, ਮਾਸਟਰ ਆਦਿ ਸ਼ਬਦਾਂ ਦੁਆਰਾ ਯਾਦ ਕੀਤਾ ਜਾਂਦਾ ਹੈ, ਜਿਨ੍ਹਾਂ ਦਾ ਭਾਵ ਇਕੋ ਹੈ, ਕੇਵਲ ਜ਼ਬਾਨਾਂ ਦਾ ਹੀ ਫ਼ਰਕ ਹੈ। ਸੰਸਾਰਕ ਵਿਦਿਆ ਦੇ ਦੱਸਣ ਵਾਲੇ ਇਹ ਸਾਰੇ ਵਿਵਹਾਰਕ ਗੁਰੂ ਹਨ ਅਤੇ ਆਤਮਕ ਵਿਦਿਆ ਦਾ ਦਾਤਾ 'ਸੱਚਾ ਸਤਿਗੁਰੂ' ਹੀ ਹੈ। ਸ਼ਾਸਤ੍ਰਾਂ ਪੁਰਾਣਾਂ ਵਿਚ ਵਰਤੇ 'ਗੁਰੂ' ਪਦ ਤੋਂ ਗੁਰਮਤਿ ਵਿਚ ਆਏ 'ਗੁਰੂ' ਸ਼ਬਦ ਦਾ ਭਾਵ ਵਿਲੱਖਣ ਹੈ। ਆਮ ਦੁਨਿਆਵੀ ਗੁਰੂ ਚਾਰ ਪ੍ਰਕਾਰ ਦੇ ਮੰਨੇ ਗਏ ਹਨ

(੧) **ਭ੍ਰਿੰਗੀ ਗੁਰੂ** : ਜੋ ਆਪਣੇ ਨਾਲ ਮਿਲਦੇ ਸੁਭਾਅ ਵਾਲੇ ਬੰਦੇ ਉਤੇ ਤਾਂ ਆਪਣਾ ਪ੍ਰਭਾਵ ਪਾ ਲਵੇ, ਪਰ ਹਰ ਇਕ ਆਦਮੀ ਨੂੰ ਪਿਛੇ ਲਾਉਣ ਤੋਂ ਅਸਮਰੱਥ ਹੋਵੇ। ਜਿਵੇਂ ਭ੍ਰਿੰਗੀ ਆਪਣੇ ਵਰਗੇ ਇਕ ਖ਼ਾਸ ਕੀੜੇ ਨੂੰ ਤਾਂ ਆਪਣੇ ਜਿਹਾ ਕਰ ਸਕਦੀ ਹੈ, ਪਰ ਹਰ ਇਕ ਨੂੰ ਨਹੀਂ।

(੨) **ਪਾਰਸ ਗੁਰੂ** : ਜੋ ਕਿਸੇ ਨੂੰ ਨੀਵੀਂ ਅਵਸਥਾ ਜਾਂ ਬੇਸਮਝੀ ਤੋਂ ਆਪਣੀ ਸਿਖਿਆ ਦੁਆਰਾ ਉੱਚਾ ਉਠਾ ਸਕਦਾ ਹੈ, ਪਰ ਆਪਣੇ ਵਰਗਾ ਨਹੀਂ ਬਣਾ ਸਕਦਾ। ਜਿਵੇਂ ਪਾਰਸ ਲੋਹੇ ਨੂੰ ਸੋਨਾ ਤਾਂ ਬਣਾ ਦੇਂਦਾ ਹੈ, ਪਰ ਪਾਰਸ ਨਹੀਂ।

(੩) **ਚੰਦਨ ਗੁਰੂ** : ਜੋ ਆਪਣੇ ਸੁਭਾਵ ਅਤੇ ਗੁਣਾਂ ਰਾਹੀਂ, ਆਪਣੇ ਆਸ ਪਾਸ ਰਹਿਣ ਵਾਲਿਆਂ ਨੂੰ ਸੁਗੰਧਤ (ਗੁਣਾਂ ਵਾਲਾ) ਕਰ ਸਕਦਾ ਹੈ, ਪਰ ਹਰ ਇਕ ਨੂੰ ਨਹੀਂ। ਜਿਵੇਂ ਚੰਦਨ ਇਕ ਖ਼ਾਸ ਰੁੱਤ ਵਿਚ ਆਪਣੇ ਸਾਥੀ ਬੂਟਿਆਂ ਨੂੰ ਸੁਗੰਧੀ ਵਾਲੇ ਬਣਾ ਦੇਂਦਾ ਹੈ, ਪਰ ਹਰ ਇਕ ਨੂੰ ਨਹੀਂ। ਬਾਂਸ ਨੂੰ ਤੇ ਕਦੇ ਵੀ ਨਹੀਂ ਬਣਾ ਸਕਦਾ

**ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥** (੧੩੬੫)

(੪) **ਬ੍ਰਿਹਸਪਤ ਗੁਰੂ** : ਜੋ ਕਿਸੇ ਤਰ੍ਹਾਂ ਦੀ ਵਿਦਿਆ ਤਾਂ ਦੂਜੇ ਨੂੰ ਸਿਖਾਂਦਾ ਹੈ, ਪਰ ਕੁਝ ਇਵਜ਼ਾਨਾ ਲਏ ਬਿਨਾਂ ਨਹੀਂ। ਅਤੇ ਕਈ ਵੇਰਾਂ ਇਹ ਵੀ ਹੁੰਦਾ ਹੈ ਕਿ ਉਸ ਤੋਂ ਵਿਦਿਆ ਪ੍ਰਾਪਤ ਕਰਨ ਵਾਲਾ ਆਪਣੀ ਬੁੱਧੀ ਬਲ ਦੁਆਰਾ ਉਸ ਨਾਲੋਂ ਵੀ ਵਧੇਰੇ ਸਮਝਵਾਨ ਹੋ ਜਾਂਦਾ ਹੈ।

ਉਪਰੋਕਤ ਚਵ੍ਹਾਂ ਤੋਂ ਵਿਲੱਖਣ ਹੈ 'ਸੱਚਾ ਸਤਿਗੁਰੂ', ਜੋ ਆਪਣੀ ਰੂਹਾਨੀਅਤ (ਗਿਆਨ-ਸ਼ਕਤੀ) ਦੁਆਰਾ ਬੁਝੇ ਹੋਏ ਦੀਵੇ ਵਰਗੇ ਪਰਮਾਤਮਾ ਤੋਂ ਵਿਛੜੇ ਜੀਵ ਨੂੰ ਬ੍ਰਹਮ ਗਿਆਨ ਦੀ ਦਾਤ ਬਖ਼ਸ਼ ਕੇ ਉਸ ਦੇ ਹਿਰਦੇ ਵਿਚ ਸਦੀਵ-ਕਾਲ ਲਈ ਨਾਮ ਦਾ ਪ੍ਰਕਾਸ਼ ਕਰ ਸਕੇ। ਐਸਾ ਸੱਚਾ ਸਤਿਗੁਰੂ ਹੀ ਜੀਵ ਦੇ ਅਗਿਆਨ ਦਾ ਨਾਸ਼ ਕਰ ਸਕਦਾ ਹੈ, ਪੰਚਮ ਪਾਤਸ਼ਾਹ ਦਾ ਵਾਕ ਹੈ

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥੧॥**

*(ਗਉੜੀ ਸੁਖਮਨੀ ਮ: ੫, ਸ: ੨੯੩)*

ਸੋ ਦੁਨਿਆਵੀ ਕੰਮਾਂ ਨੂੰ ਦੱਸਣ ਵਾਲੇ ਤਾਂ ਬੇਅੰਤ ਗੁਰੂ ਲੱਭ ਪੈਂਦੇ ਹਨ, ਪਰ ਮੁਕਤੀ-ਦਾਤਾ 'ਸੱਚਾ ਗੁਰੂ' ਕਿਸੇ ਵਿਰਲੇ ਨੂੰ ਮਿਲਦਾ ਹੈ

**ਮੁਰਸ਼ਦੇ ਹਰ ਚੀਜ਼ ਮੇ ਬਾਸ਼ਦ ਬਸੇ ॥**
**ਮੁਰਸ਼ਦੇ ਕਾਮਲ ਕੁਜਾ ਯਾਬਦ ਕਸੇ ॥**

*(ਜ਼ਿੰਦਗੀਨਾਮਾ, ਭਾ: ਨੰਦ ਲਾਲ ਜੀ)*

# ਗੁਰੂ ਦੀ ਲੋੜ

ਜਿਵੇਂ ਕੋਈ ਵੀ ਸੰਸਾਰਕ ਕੰਮ, ਕਿਸੇ ਪਾਸੋਂ ਸਿੱਖੇ ਬਿਨਾਂ ਨਹੀਂ ਆਉਂਦਾ, ਇਸੇ ਤਰ੍ਹਾਂ ਈਸ਼ਵਰ ਦੀ ਪ੍ਰਾਪਤੀ ਵੀ ਸੱਚੇ ਗੁਰੂ ਬਿਨਾਂ ਨਹੀਂ ਹੋ ਸਕਦੀ। ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ

**ਕਹੁ ਨਾਨਕ ਪ੍ਰਭਿ ਇਹੈ ਜਨਾਈ ॥**
**ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥ ॥੭॥**

*(ਗੋਂਡ ਮ: ੫, ਸ: ੮੬੪)*

**ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ ॥**
**ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥**

*(ਸਵਈਏ ਮਹਲੇ ਚਉਥੇ ਕੇ, ਸ: ੧੪੦੧)*

ਗੁਰੂ ਅਮਰਦਾਸ ਜੀ ਫ਼ੁਰਮਾਂਦੇ ਹਨ—ਪੂਰੇ ਗੁਰੂ ਬਿਨਾਂ ਗਿਆਨ ਨਹੀਂ ਹੋ ਸਕਦਾ ਅਤੇ ਗਿਆਨ ਬਿਨਾਂ ਜੀਵ ਨੂੰ ਆਤਮਕ ਅਨੰਦ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਸ ਲਈ ਨਾਮ-ਹੀਣੇ ਮਨਮੁਖ ਅਮੋਲਕ ਮਨੁੱਖਾ ਜਨਮ ਨੂੰ ਅਜਾਈਂ ਗਵਾ ਕੇ ਚਲੇ ਜਾਣਗੇ

**ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ ॥**
**ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ ॥੧॥੨੦॥**

*(ਸੋਰਠਿ ਕੀ ਵਾਰ, ਸਲੋਕੁ ਮ: ੩, ਸ: ੬੫੦)*

ਇਕ ਹੋਰ ਜਗ੍ਹਾ ਗੁਰੂ ਅਰਜਨ ਦੇਵ ਜੀ ਦਾ ਵਾਕ ਹੈ :

**ਮਾਈ ਗੁਰ ਬਿਨੁ ਗਿਆਨੁ ਨ ਪਾਈਐ ॥**
**ਅਨਿਕ ਪ੍ਰਕਾਰ ਫਿਰਤ ਬਿਲਲਾਤੇ ਮਿਲਤ ਨਹੀ ਗੋਸਾਈਐ ॥੧॥ਰਹਾਉ॥**

*(ਦੇਵਗੰਧਾਰੀ ਮ: ੫, ਸ: ੫੩੨)*

ਸੋ ਗੁਰੂ ਬਿਨਾਂ ਜੀਵ ਦਾ ਭਰਮ ਨਵਿਰਤ ਨਹੀਂ ਹੋ ਸਕਦਾ, ਘਾਲ ਥਾਂਇ ਨਹੀਂ ਪੈਂਦੀ, ਮਨ ਨਹੀਂ ਟਿਕਦਾ, ਮਨ ਦੀ ਤ੍ਰਿਪਤੀ ਨਹੀਂ ਹੋ ਸਕਦੀ, ਅਤੇ ਗੁਰੂ ਦੇ ਬਖ਼ਸ਼ੇ ਗਿਆਨ ਬਿਨਾਂ ਮਾਇਕੀ ਪਦਾਰਥ-ਰੂਪੀ ਸਰਪ ਦਾ ਡੰਗਿਆ ਹੋਇਆ ਜੀਵ, ਜੀਵਨ ਯਾਤ੍ਰਾ ਤੋਂ ਉਪਰੰਤ ਈਸ਼ਵਰ-ਪ੍ਰਾਪਤੀ ਦੇ ਰਸਤੇ ਵਿਚ ਹੀ ਰਹਿੰਦਾ ਹੈ, ਜੋ ਇਸ ਦੇ ਲਈ ਘਾਟਾ ਹੀ ਘਾਟਾ ਹੈ। ਜਿਵੇਂ ਹੁਕਮ ਹੈ

**ਬਿਨੁ ਗੁਰ ਭਰਮੈ ਆਵੈ ਜਾਇ ॥ ਬਿਨੁ ਗੁਰ ਘਾਲ ਨ ਪਵਈ ਥਾਇ ॥**
**ਬਿਨੁ ਗੁਰ ਮਨੂਆ ਅਤਿ ਡੋਲਾਇ ॥ ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ ॥**
**ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ ॥ ਨਾਨਕ ਗੁਰ ਬਿਨੁ ਘਾਟੇ ਘਾਟ ॥੩੯॥**

*(ਰਾਮਕਲੀ ਮ: ੧, ਸਿਧ ਗੋਸਟਿ, ਸ: ੯੪੨)*

**ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥**
**ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥**

*(ਮਾਝ ਮ: ੩, ਸ: ੧੨੪)*

**ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥**
**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥੧॥੧॥**

*(ਸਾਰੰਗ ਕੀ ਵਾਰ, ਸਲੋਕ ਮ: ੨, ਸ: ੧੨੩੭)*

**ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥**
**ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥੫॥੧੨॥**

*(ਵਾਰ ਆਸਾ ਮ: ੧, ਸ: ੪੬੯)*

**ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥**
**ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ॥**
**ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥**
**ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥**
**ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥**
**ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥੭੦॥**

*(ਰਾਮਕਲੀ ਮ: ੧, ਸਿਧ ਗੋਸਟਿ, ਸ: ੯੪੬)*

ਉਪਰੋਕਤ ਵਾਕਾਂ ਤੋਂ ਸਿਧ ਹੁੰਦਾ ਹੈ ਕਿ ਵਾਹਿਗੁਰੂ ਦੀ ਪ੍ਰਾਪਤੀ ਲਈ ਪੂਰੇ ਅਤੇ ਸੱਚੇ ਗੁਰੂ ਦਾ ਮੇਲ ਜ਼ਰੂਰੀ ਹੈ। ਸੰਸਾਰ ਵਿਚ ਜਿੰਨੇ ਰਿਸ਼ੀ ਮੁਨੀ ਅਵਤਾਰ ਹੋਏ ਹਨ, ਉਨ੍ਹਾਂ ਨੂੰ ਵੀ ਗਿਆਨ-ਪ੍ਰਾਪਤੀ ਲਈ ਗੁਰੂ ਧਾਰਨਾ ਪਿਆ ਹੈ। ਗੁਰਵਾਕ ਹੈ :

**ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥**
**ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥੧॥ਰਹਾਉ॥**

*(ਸਿਰੀਰਾਗੁ ਮ: ੧, ਸ: ੫੯)*

ਰਿਸ਼ੀ ਦੱਤਾ ਤ੍ਰਿਉ ਨੇ ਕਈ ਬਰਸ ਤਪੱਸਿਆ ਕੀਤੀ, ਪਰ ਉਸ ਦੇ ਮਨ ਨੂੰ ਸ਼ਾਂਤੀ ਪ੍ਰਾਪਤ ਨਾ ਹੋਈ। ਆਖ਼ਰ ਇਕ ਦਿਨ ਉਸ ਨੂੰ ਅਕਾਸ਼ ਬਾਣੀ ਹੋਈ, ਜੋ ਦਸਮ ਗ੍ਰੰਥ ਵਿਚ ਇਉਂ ਹੈ

**ਗੁਰ ਹੀਣ ਮੁਕਤ ਨਹੀ ਹੋਤ ਦੱਤ ॥**
**ਤੁਹਿ ਕਹੌ ਬਾਤ ਸੁਨਿ ਬਿਮਲ ਮੱਤ ॥**
**ਗੁਰਿ ਕਰਹਿ ਪ੍ਰਿਥਮ ਤਬ ਹੋਹਿ ਮੁਕਤਿ ॥**
**ਕਹਿ ਦੀਨ ਕਾਲ ਤਹਿ ਜੋਗ ਜੁਗਤ ॥੬੩॥**

*(ਦਸਮ ਗ੍ਰੰਥ, ਰੁਦ੍ਰ ਅਵਤਾਰ)*

ਕ੍ਰਿਸ਼ਨ ਭਗਵਾਨ ਜੀ ਨੇ ਜੋਗੀ ਸੰਦੀਪਨ ਨੂੰ, ਰਾਮਚੰਦਰ ਜੀ ਨੇ ਰਿਸ਼ੀ ਵਿਸ਼ਿਸ਼ਟ ਜੀ ਨੂੰ ਅਤੇ ਨਾਰਦ ਜੀ ਨੇ 'ਕਾਲੂ' ਨਾਮ ਦੇ ਇਕ ਝੀਵਰ ਨੂੰ ਗੁਰੂ ਧਾਰਿਆ ਸੀ। ਇਸ ਤੋਂ ਸਾਫ਼ ਜ਼ਾਹਰ ਹੁੰਦਾ ਹੈ ਕਿ ਗੁਰੂ ਦਾ ਦਰਜਾ ਅਵਤਾਰਾਂ ਨਾਲੋਂ ਵੀ ਉੱਚਾ ਹੈ ਅਤੇ ਗੁਰੂ ਦੀ ਪ੍ਰਾਪਤੀ ਬਿਨਾਂ ਕਿਸੇ ਮਨੁੱਖ ਦੀ ਕਲਿਆਣ ਨਹੀਂ ਹੋ ਸਕਦੀ।

# ਗੁਰੂ ਈਸ਼ਵਰ

ਗੁਰੂ ਦੇ ਅਰਥ ਪ੍ਰਕਾਸ਼-ਦਾਤਾ ਹਨ, ਇਸ ਲਈ ਸਭ ਦਾ ਆਦਿ ਗੁਰੂ ਈਸ਼ਵਰ ਹੈ, ਕਿਉਂਕਿ 'ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ' ਦੇ ਭਾਵ ਅਨੁਸਾਰ ਸਾਰੇ ਬ੍ਰਹਿਮੰਡ ਨੂੰ ਉਸੇ ਤੋਂ ਹੀ ਚਾਨਣ ਮਿਲ ਰਿਹਾ ਹੈ ਅਤੇ ਸਰਬ ਪ੍ਰਾਣਧਾਰੀ ਜੀਵ-ਜੰਤੂਆਂ ਅੰਦਰ ਉਸੇ ਦੀ ਹੀ ਜੋਤਿ ਜਗ ਰਹੀ ਹੈ। ਬਾਣੀ ਦਾ ਫ਼ੁਰਮਾਨ ਹੈ:

**ਸੋ ਅੰਤਰਿ ਸੋ ਬਾਹਰਿ ਅਨੰਤ ॥**
**ਘਟਿ ਘਟਿ ਬਿਆਪਿ ਰਹਿਆ ਭਗਵੰਤ ॥**
**ਧਰਨਿ ਮਾਹਿ ਆਕਾਸ ਪਇਆਲ ॥**
**ਸਰਬ ਲੋਕ ਪੂਰਨ ਪ੍ਰਤਿਪਾਲ ॥**
**ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥**
**ਜੈਸੀ ਆਗਿਆ ਤੈਸਾ ਕਰਮੁ ॥**
**ਪਉਣ ਪਾਣੀ ਬੈਸੰਤਰ ਮਾਹਿ ॥**
**ਚਾਰਿ ਕੁੰਟ ਦਹ ਦਿਸੇ ਸਮਾਹਿ ॥.....॥੨॥**

*(ਗਉੜੀ ਸੁਖਮਨੀ ਮ: ੫, ਸ: ੨੯੩-੯੪)*

ਵਿੰਦੂ ਉਪਨਿਸ਼ਦ ਵਿਚ ਲਿਖਿਆ ਹੈ:

**ਪੁਸ਼ਪ ਮੱਧੇ ਯਥਾ ਗੰਧਿ, ਪਯੋ ਮੱਧੇ ਯਥਾ ਘ੍ਰਿਤੰ ॥**
**ਤਿਲੰ ਮੱਧੇ ਯਥਾ ਤੈਲੰ, ਪਾਸ਼ਾਨੇਸ਼ ਇਵ ਕਾਚਨੰ ॥**

***ਅਰਥ :*** ਜਿਵੇਂ ਫੁਲ ਵਿਚ ਸੁਗੰਧੀ, ਦੁੱਧ ਵਿਚ ਘਿਉ, ਤਿਲਾਂ ਵਿਚ ਤੇਲ, ਪੱਥਰ ਵਿਚ ਹੀਰਾ ਤੇ ਜ਼ੇਵਰ ਵਿਚ ਸੋਨ੍ਹਾ ਹੈ, ਇਸੀ ਤਰ੍ਹਾਂ ਜਗਤ ਵਿਚ ਈਸ਼ਵਰ ਹੈ। ਵੇਦ ਦਾ ਕਥਨ ਹੈ:

**ਪਰ ਧਾਵਾ ਪ੍ਰਿਥਵੀ ਮੱਧ ਇਤਵਾ ਪਰ ॥**

*(ਯਜੁਰ ਵੇਦ, ਅਧਿ: ੩੩—ਮੰ: ੧੨)*

ਕੁਰਾਨ ਵਿਚ ਲਿਖਿਆ ਹੈ

**ਲਾਹੂ ਗੱਬੇ ਸਾਮਾ ਵਾ ਤੇ ਵੱਲ ਅਰਜ਼ੇ ਅਬ ਸਰਵੇਹੀ ਵਾ ਅਸਮੇਇ ॥**
*(ਸੂ: ੬, ਆ: ੧੦੩)*

***ਅਰਥ :*** ਖ਼ੁਦਾ ਜ਼ਮੀਨ ਅਸਮਾਨ ਦੇ ਗ਼ੈਬੀ ਇਲਮ ਨੂੰ ਚੰਗੀ ਤਰ੍ਹਾਂ ਦੇਖਣ, ਸੁਣਨ ਅਤੇ ਸਮਝਣ ਵਾਲਾ ਹੈ। ਯਥਾ

**ਵਾ ਹੋ ਵਾ ਯੁਦਰੇ ਕੁੱਲ ਅਬ ਸਾਰਾ ॥**

***ਅਰਥ :*** ਉਹ ਖ਼ੁਦਾ ਵੱਸਦਾ ਹੈ ਸਭ ਅੱਖਾਂ ਵਿਚ।

ਇਕ ਹੋਰ ਜਗ੍ਹਾ ਲਿਖਿਆ ਹੈ

**ਵਾ ਲਿੱਲਾ ਹਿੱਲ ਮੱਸ਼ਰਕੇ ਵਾ ਮੱਗ਼ਰਬੇ ਫ਼ਾ ਐਨਾ,**
**ਮਾਤ ਵੱਲੂ ਫ਼ਾ ਸਾਮਾ ਵੱਜ ਹੁੱਲਾ ॥** *(ਸੂ: ੨, ਆ: ੧੫)*

***ਅਰਥ :*** ਅੱਲਾ ਦਾ ਹੀ ਮੱਸ਼ਰਕ ਅਤੇ ਮੱਗ਼ਰਬ ਹੈ। ਜਿਧਰ ਤੁਸੀਂ ਮੂੰਹ ਫੇਰੋ, ਸਭ ਪਾਸੇ ਅੱਲਾ ਹੈ।

ਭਾਈ ਨੰਦ ਲਾਲ ਜੀ ਫ਼ੁਰਮਾਂਦੇ ਹਨ :

**ਦੀਦਹ ਬਰ ਦੀਦਾਰੇ ਹੱਕ ਗਰ ਮੁਬਤਲਾਸ਼ਤ ॥**
**ਹਰ ਚਿ ਮੇ ਬੀਨੀ ਬਚਸ਼ਮਤ ਹੱਕ ਨੁਮਾਸਤ ॥**

***ਭਾਵ :*** ਹੇ ਬੰਦੇ, ਜੇ ਤੂੰ ਈਸ਼ਵਰ ਦੇ ਦਰਸ਼ਨ ਚਾਹੁੰਦਾ ਹੈਂ ਤਾਂ ਜੋ ਕੁਝ ਤੂੰ ਦੇਖ ਰਿਹਾ ਹੈਂ, ਇਹ ਉਸੇ ਨੂੰ ਪ੍ਰਗਟ ਕਰਦਾ ਹੈ।

ਗੀਤਾ ਦਾ ਕਥਨ ਹੈ

**ਨਾਹੰ ਪ੍ਰਕਾਸ਼ ਸਰਵੱਸਯ ਯੋਗ ਮਾਇਆ ਸਮਾਵ੍ਰਿਤ ॥**
**ਮੂੰਢੋ ਅਯੰ ਨਾਭਿ ਜਾਨਾਤ ਲੋਕੰ ਮਾਮ ਜਮੱਵਯੰ ॥**

***ਅਰਥ :*** ਮੈਂ ਆਪਣੀ ਯੋਗ ਮਾਇਆ ਕਰਕੇ ਛੁਪਿਆ ਹੋਇਆ ਪ੍ਰਤੱਖ ਸਭ ਨੂੰ ਨਹੀਂ ਦਿਸਦਾ। ਇਸ ਲਈ ਮੂਰਖ ਪੁਰਸ਼ ਮੇਰੇ ਜਨਮ-ਰਹਿਤ ਅਬਿਨਾਸ਼ੀ ਪਰਮ ਭਾਵ ਨੂੰ ਨਹੀਂ ਸਮਝਦਾ।

ਵੇਦ ਵਿਚ ਲਿਖਿਆ ਹੈ

**ਆਪਾਣੀ ਪਾਦੋ ਜੱਬਨੋ ਗ੍ਰਿਹਤੀ ਪੱਸ਼ਯਤਾ ॥**
**ਚਖਸ਼ੂ ਸ੍ਰਣੋਤ ਕਰਣੰ ਸ਼ਾਵੇਤੀ ਵਿਸ਼ਵੰ ਨ ਚ**
**ਤਸਯਾਸਿਤ ਵੇਤਾ ਤਮਾਹੂ ਰਾਗਯੰ ਪੁਰਸ਼ ਪੁਰਾਣੰ ॥**

***ਅਰਥ :*** ਵਾਹਿਗੁਰੂ ਦੇ ਹੱਥ ਨਹੀਂ, ਪਰ ਸ਼ਕਤੀ-ਰੂਪ ਹੱਥਾਂ ਨਾਲ ਹੀ ਰਚਨ ਗ੍ਰਹਿਣ ਕਰਦਾ ਹੈ। ਉਸ ਦੇ ਪੈਰ ਨਹੀਂ, ਪਰ ਵਿਆਪਕ ਹੋਣ ਕਰਕੇ ਬਹੁਤ ਤੇਜ਼ ਰਫ਼ਤਾਰ ਨਾਲ ਸਾਰੇ ਬ੍ਰਹਿਮੰਡ ਵਿਚ ਗਵਨ ਕਰ ਰਿਹਾ ਹੈ।

ਉਸ ਦੇ ਨੇਤ੍ਰ ਕੰਨ ਨਹੀਂ, ਪਰ ਸਰਬ ਜੀਵਾਂ ਨੂੰ ਭਲੀ ਪ੍ਰਕਾਰ ਦੇਖਦਾ ਸੁਣਦਾ ਹੈ। ਉਸ ਦਾ ਹਿਰਦਾ ਨਹੀਂ, ਪਰ ਸਾਰੇ ਸੰਸਾਰ ਦੀ ਦਸ਼ਾ ਨੂੰ ਚੰਗੀ ਤਰ੍ਹਾਂ ਜਾਣਦਾ ਹੈ। ਇਹ ਹੈ ਪੁਰਾਤਨ ਪੁਰਸ਼ਾਂ ਦਾ ਖ਼ਿਆਲ।

ਗੁਰ ਪ੍ਰਮਾਣ ਹੈ :

**ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥**
**ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ,**
**ਸਹਸ ਤਵ ਗੰਧ ਇਵ ਚਲਤ ਮੋਹੀ ॥** *(ਧਨਾਸਰੀ ਮਹਲਾ ੧, ਸ: ੧੩)*

***ਭਾਵ :*** ਹੇ ਪ੍ਰਭੂ ! ਸਾਕਾਰ (ਸਰਗੁਣ) ਰੂਪ ਕਰਕੇ ਇਹ ਸਾਰੇ ਤੇਰੇ ਹੀ ਨੇਤ੍ਰ ਹਨ, ਪਰ ਨਿਰਾਕਾਰ (ਨਿਰਗੁਣ) ਰੂਪ ਵਿਚ ਤੇਰਾ ਕੋਈ ਨੇਤ੍ਰ, ਮੂਰਤੀ, ਪੈਰ ਜਾਂ ਨਾਸਕਾ ਨਹੀਂ।

ਵੇਦ ਦਾ ਕਥਨ ਹੈ

**ਸਹਿਸ ਸੀਰਸਾ ਪੁਰਸ ਸਹਿਸ੍ਰਾਖਸ਼ ਸਹਿਸ੍ਰਪਾਤ ॥**
**ਭੂਮਮ ਸਰਵੱਤ੍ਰ ਸਪ੍ਰੱਤਵਾ ਅਤਿ ਅਿਸ਼ੱਛਹ ਛਾੜ ਗੁਲਮ ॥**
*(ਯਜੁਰ ਵੇਦ, ਅਧਿ: ੨੧, ਮੰ:*

***ਅਰਥ :*** ਜੀਵਾਂ ਦੇ ਜੋ ਹਜ਼ਾਰਾਂ ਨੇਤ੍ਰ ਅਤੇ ਅਸੰਖਾਂ ਸਿਰ ਹਨ, ਸਭਨਾਂ ਵਿਚ ਈਸ਼ਵਰ ਵਿਆਪਕ ਹੋ ਕੇ ਸਾਰੇ ਦੇਸਾਂ ਅਥਵਾ ਅਸਥਾਨਾਂ ਵਿਚ ਵਸ ਰਿਹਾ ਹੈ। ਐਸੇ ਪ੍ਰਭੂ ਦੀ ਉਤਪਤੀ ਬਾਰੇ ਕਥਨ ਹੈ :

**ਪ੍ਰਜਾਪਤਿ ਸਰਤ ਗਰਭੇ ਅਨਤਰ ਜਾ ਯਮਾਨੋ ਬਹੁਦਾ ਵਿਜਯਤੇ ॥**
**ਤੱਸ ਜੋਨਿੰ ਪਰ ਪੱਸ ਯਾਨਤ ਧੀਰਾ ਸਤਿਸ ਨਹਿ ਤਸਥੁ ਭੁਵਨਾਨ ਵਿਸ਼ਵਾ ॥**

***ਅਰਥ :*** ਪਰਮਾਤਮਾ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ, ਸਾਰੇ ਜੀਵਾਂ ਦਾ ਰਾਖਾ, ਸਭ ਥਾਈਂ ਵਿਆਪਕ ਅਤੇ ਬੇਅੰਤ ਕੁਦਰਤ ਦੇ ਨਜ਼ਾਰਿਆਂ ਦੁਆਰਾ ਪ੍ਰਗਟ ਹੁੰਦਾ ਹੈ। ਸਭ ਰਿਖੀ, ਮੁਨੀ, ਵਿਦਵਾਨ ਉਸ ਦਾ ਧਿਆਨ ਧਰਦੇ ਹਨ

ਅਤੇ ਉਸੇ ਵਿਚ ਸਾਰੀ ਸ੍ਰਿਸ਼ਟੀ ਸਥਿਰ ਹੈ, ਜੋ ਕਿਸੇ ਦਾ ਥਾਪਿਆ ਹੋਇਆ ਨਹੀਂ।

**ਥਾਪਿਆ ਨ ਜਾਇ ਕੀਤਾ ਨ ਹੋਇ॥**
**ਆਪੇ ਆਪਿ ਨਿਰੰਜਨੁ ਸੋਇ॥** *(ਜਪੁਜੀ ਸਾਹਿਬ, ਸ: ੨)*

ਸੋ ਉਹ ਪ੍ਰਭੂ ਅਦੁਤੀ ਹੈ, ਜੋ ਆਪਣੇ ਆਪ ਤੋਂ ਰੌਸ਼ਨ ਹੈ ਅਤੇ ਸਭ ਥਾਈਂ ਵਿਆਪਕ ਹੈ। ਇਹ ਸਭ ਤਰ੍ਹਾਂ ਦੇ ਜਗਤ-ਪਸਾਰੇ ਉਸੇ ਤੋਂ ਹੋਏ ਹਨ। ਗੁਰਵਾਕ ਹੈ

**ਏਕੋ ਏਕੁ ਏਕੁ ਹਰਿ ਆਪਿ॥**
**ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ॥**
**ਅਨਿਕ ਬਿਸਥਾਰ ਏਕ ਤੇ ਭਏ॥**
**ਏਕੁ ਅਰਾਧਿ ਪਰਾਛਤ ਗਏ॥੮॥੧੯॥** *(ਗਉੜੀ ਸੁਖਮਨੀ ਮ: ੫, ਸ: ੨੮੯)*

ਭਾਈ ਨੰਦ ਲਾਲ ਜੀ ਦਾ ਕਥਨ ਹੈ

**ਹਰ ਤਰਫ਼ ਦੀਦਾਰ ਅੰਮਾ ਦੀਦਾਇ ਬੀਨਾ ਕੁਜਾਸਤ॥**
**ਹਰ ਕੁਜਾ ਤੂਰ ਅਸਤ ਹਰਸੂ ਸ਼ੋਲਾਏ ਅਨਵਾਰ ਹਸਤ॥**

***ਅਰਥ :*** ਹਰ ਪਾਸੇ ਤੂਰ ਹੈ, ਹਰ ਪਾਸੇ ਨੂਰ ਦੇ ਚੰਗਿਆੜੇ ਹਨ ਅਤੇ ਹਰ ਪਾਸੇ ਉਸ ਦਾ ਹੀ ਦੀਦਾਰ ਹੈ, ਪਰ ਵੇਖਣ ਵਾਲੀ ਅੱਖ ਨਹੀਂ।

ਉਪਰ-ਲਿਖੇ ਪ੍ਰਮਾਣ ਸਿਧ ਕਰਦੇ ਹਨ ਕਿ ਈਸ਼ਵਰ ਸਰਬ ਥਾਈਂ ਪੂਰਨ, ਸਭ ਦੀ ਪਾਲਣਾ ਅਤੇ ਸੰਘਾਰ ਕਰਨ ਵਾਲਾ ਹੈ। ਸਾਰੇ ਸੁਖ ਉਸੇ ਤੋਂ ਪ੍ਰਾਪਤ ਹੁੰਦੇ ਹਨ, ਉਹ ਸਭ ਦੀ ਆਵਾਜ਼ ਨੂੰ ਸੁਣਦਾ ਅਤੇ ਦਾਤਾਂ ਦੇਂਦਾ ਹੈ।

**ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥**
**ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥**
*(ਜਪੁਜੀ ਸਾਹਿਬ, ਸ: ੨)*

ਕੁਰਾਨ ਦਾ ਕਥਨ ਹੈ

**ਫ਼ਜ਼ ਕੁਰੂੰਨੀ ਅਜ਼ ਕੁਰ ਕੁੰਮ॥** *(ਸੂ ੨, ਆ: ੧੫੩)*

***ਅਰਥ :*** ਜੇ ਤੁਸੀਂ ਮੈਨੂੰ ਯਾਦ ਕਰਦੇ ਹੋ, ਤਾਂ ਮੈਂ ਵੀ ਤੁਹਾਨੂੰ ਯਾਦ ਕਰਦਾ ਹਾਂ।

**ਉਜੀਬੋ ਦਉਵਾ ਤੱਦਾਇ ਏਜ਼ਾਦਾ ਆਨੇ॥** *(ਸੂ: ੮, ਆ: ੧੮੭)*

***ਅਰਥ :*** ਖ਼ੁਦਾ ਨੇ ਕਿਹਾ, ਕੋਈ ਮੈਨੂੰ ਬੁਲਾਏ ਜਾਂ ਕੁਝ ਪੁਛੇ, ਤਾਂ ਮੈਂ ਉੱਤਰ ਅਵੱਸ਼ ਦੇਂਦਾ ਹਾਂ।

ਸੋ ਉਹੀ ਸਭ ਤੋਂ ਵੱਡਾ, ਪ੍ਰਕਾਸ਼-ਦਾਤਾ ਅਤੇ ਆਦਿ ਗੁਰੂ ਹੈ। ਕਲਗੀਧਰ ਜੀ ਦਾ ਫ਼ੁਰਮਾਨ ਹੈ

**ਪ੍ਰਿਥਮ ਅਕਾਲ ਗੁਰੂ ਕੀਆ ਜਿਹ ਕੋ ਕਬੈ ਨਾ ਨਾਸ॥**
**ਜਤ੍ਰ ਤਤ੍ਰ ਦਿਸਾ ਵਿਸਾ ਜਿਹ ਠਉਰ ਸਰਬ ਨਿਵਾਸ॥੧੧੬॥**
*(ਦਸਮ ਗ੍ਰੰਥ, ਰੁਦ੍ਰ ਅਵਤਾਰ)*

ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ :

**ਨਿਧਨਿਆ ਧਨੁ ਨਿਗੁਰਿਆ ਗੁਰੁ ਨਿੰਮਾਣਿਆ ਤੂ ਮਾਣੁ॥**
**ਅੰਧੁਲੈ ਮਾਣਕੁ ਗੁਰੁ ਪਕੜਿਆ ਨਿਤਾਣਿਆ ਤੂ ਤਾਣੁ॥੩॥੧੦॥**
*(ਮਾਰੂ ਮ: ੧, ਸ: ੯੯੨)*

ਭਾਈ ਨੰਦ ਲਾਲ ਜੀ ਲਿਖਦੇ ਹਨ

**ਖ਼ਿਤਾਬ ਹੱਕਸ਼ ਮੁਰਸ਼ਦੁਲ ਆਲਮੀਨ॥**
**ਵਾ ਜਾਤਿ ਬਰ ਹੱਕਸ਼ ਰਹਿਮਤੁਲ ਮਜ਼ਨਬੀਨ॥**

***ਅਰਥ :*** ਪਰਮਾਤਮਾ ਦਾ ਸੱਚਾ ਖ਼ਿਤਾਬ, ਦੋ ਜਹਾਨਾਂ ਦਾ ਗੁਰੂ ਅਤੇ ਜਾਤ ਉਸ ਦੀ, ਪਾਪੀਆਂ ਲਈ ਕਿਰਪਾਲੂ ਹੈ।

ਸੋ ਇਹੀ ਆਦਿ ਗੁਰੂ ਅਕਾਲ ਪੁਰਖ ਹੀ ਸਮੇਂ ਸਮੇਂ ਅਨੁਸਾਰ ਸੰਸਾਰੀ ਜੀਵਾਂ ਦੇ ਪਾਪ ਹਰਨ, ਅਧਰਮ ਦਾ ਨਾਸ਼ ਕਰਨ ਅਤੇ ਧਰਮ-ਭਾਵ ਨੂੰ ਪੈਦਾ ਕਰਨ ਲਈ ਮਹਾਂਪੁਰਸ਼ਾਂ ਨੂੰ ਦੁਨੀਆ ਵਿਚ ਭੇਜਦਾ ਹੈ।

ਭਗਵਾਨ ਕ੍ਰਿਸ਼ਨ ਜੀ ਦਾ ਕਥਨ ਹੈ

**ਯਦਾ ਯਦਾ ਹੀ ਧਰਮੱਸਿਆ ਗਿਲਾਨਿਰ ਭਵਤੀ ਭਾਰਤ॥**
**ਅਭੀ ਯੁੱਤ ਥਾਨਮ ਧਰਮੱਸਿਆ ਤਦਾਤਮਾਨਮ ਸ੍ਰਿਜੱਮੀ ਯਾਹਮ॥**
**ਪਰੀ ਤ੍ਰਾਣਾਇ ਸਾਧੂ ਨਾਮ ਵਿਨਾਸ਼ਾਇਚਾ,**
**ਦੁਸ਼ ਕ੍ਰਿਤਾਮ ਧਰਮ ਸੰਸਥਾਪਨ ਅਰਥਾਇ ਸੰਭਾਵਾਮੀ ਯੁਗੇ ਯੁਗੇ॥**
*(ਗੀਤਾ, ਅਧਿ: ੪, ਸ: ੭)*

***ਅਰਥ :*** ਹੇ ਅਰਜਨ ! ਜਦ ਵੀ ਧਰਮ ਦੀ ਹਾਨੀ ਅਤੇ ਅਧਰਮ ਦੀ ਬ੍ਰਿਧੀ ਹੁੰਦੀ ਹੈ, ਤਾਂ ਉਸ ਵੇਲੇ ਈਸ਼ਵਰ, ਰੂਪ ਧਾਰ ਕੇ ਸਾਧੂ ਪੁਰਸ਼ਾਂ ਦੇ ਉੱਧਾਰ, ਦੁਕ੍ਰਿਤ ਕਰਮਾਂ ਦੇ ਨਾਸ਼ ਅਤੇ ਧਰਮ ਨੂੰ ਸਥਾਪਤ ਕਰਨ ਵਾਸਤੇ ਪ੍ਰਗਟ ਹੁੰਦਾ ਹੈ।

ਕੁਰਾਨ ਵਿਚ ਜ਼ਿਕਰ ਹੈ :

**ਵਾਲੇ ਕੁੱਲੇ ਉੱਮਾ ਤ੍ਰਿਹ ਰਸੂਲੱਲਾ ਫ਼ਾਇ ਜ਼ਾਜ਼ਾ ਆ ਰਸੂਲੋ ॥**
**ਹੁਮ ਕੋਜ ਯਾ ਬੈਨਾ ਹੁਮ ਬਿਲ ਕਿਸ਼ਤੇ ਵਾਹੁਮ ਲਾ ਯੁਜਲਾ ਮੂਨ ॥**

***ਅਰਥ :*** ਹਰ ਕੌਮ ਵਿਚ ਸਮੇਂ ਸਮੇਂ ਪੈਗੰਬਰ ਆਉਂਦਾ ਹੈ, ਜੋ ਇਨਸਾਫ਼ ਦੇ ਫ਼ੈਸਲੇ ਕਰਦਾ ਅਤੇ ਧਰਮ-ਭਾਵ ਨੂੰ ਪੈਦਾ ਕਰਦਾ ਹੈ।

ਉਕਤ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ ਜੁਗਾਂ-ਜੁਗਾਂਤਰਾਂ ਤੋਂ ਵਲੀ, ਔਲੀਆ, ਪੈਗੰਬਰ, ਅਵਤਾਰ, ਰਿਖੀ, ਮੁਨੀ, ਸੰਸਾਰ ਵਿਚ ਗੁਰ-ਵਿਅਕਤੀ ਦੇ ਭੇਜੇ ਹੀ ਆਉਂਦੇ ਰਹੇ ਹਨ। ਅਤੇ ਕਲੂ-ਕਾਲ ਦੇ ਸਮੇਂ ਉਹ ਆਪ ਧਰਮ ਦਾ ਭਾਰ ਹਰਨ, ਸਰਬ ਪਾਪਾਂ ਦਾ ਨਾਸ ਕਰਨ ਅਤੇ ਜੀਵਾਂ ਦੀ ਕਲਿਆਣ ਲਈ ਗੁਰੂ ਨਾਨਕ ਦਾ ਰੂਪ ਹੋ ਕੇ ਸੰਸਾਰ ਵਿਚ ਪਰਗਟ ਹੋਇਆ ਹੈ। ਜਿਵੇਂ ਕਿ

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**
**ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥**

*(ਸਵਈਏ ਮਹਲੇ ਤੀਜੇ ਕੇ, ਸ: ੧੩੯੫)*

# ਸ੍ਰੀ ਗੁਰੂ ਨਾਨਕ ਦੇਵ ਜੀ

ਪ੍ਰਤੱਖ ਪਾਰਬ੍ਰਹਮ ਸਰੂਪ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਭਾਰਤ-ਵਰਸ਼ ਵਿਚ ਉਸ ਸਮੇਂ ਹੋਇਆ, ਜਦ ਸੰਸਾਰੀ ਜੀਵਾਂ ਦੀ ਹਾਲਤ ਅਤਿ ਦੁਖਦਾਇਕ ਅਤੇ ਤਰਸ-ਯੋਗ ਸੀ। ਭਵਿੱਖਤ ਪੁਰਾਣ ਵਿਚ, ਆਪ ਜੀ ਬਾਰੇ ਅੱਜ ਤੋਂ ਹਜ਼ਾਰਾਂ ਬਰਸ ਪਹਿਲਾਂ ਦੀ ਪੇਸ਼ੀਨ-ਗੋਈ ਇਸ ਪ੍ਰਕਾਰ ਮਿਲਦੀ ਹੈ

**ਏਵੰਵੇ ਧਰਮ ਪ੍ਰਾਚੁਰਯੰ ਭਵਿੱਖਯਤਿ ਯਦਾ ਕਲੌ ॥**
**ਤਦੈਵ ਲੋਕ ਰਖਯਾਰਥੰ ਮਲੇਛਾਨਾ ਨਾਸ਼ ਹੇਤੁਬੇ ॥**
**ਪਸਚਮੇਤੁ ਸੁਭੇ ਦੇਸ਼ੇ ਬੇਦੀ ਬੰਸੇਚ ਨਾਨਕੋ ਨਾਮਨਾ ॥**
**ਭੁਵ ਰਾਜ ਰਿਖੀ ਬ੍ਰਹਮ ਗਿਆਨੈਕ ਮਾਨਸ: ॥**
**ਭਵਿੱਖਤੀ ਕਲਊ ਸਕੰਦ ਤਤ ਬਿਤਯੰ ਕਲਯਾ ਹਰੇ ॥੩੫॥**

*(ਭਵਿੱਖਤ ਪੁਰਾਣ ਉਤ੍ਰਾਰਧ, ਅਧਿ: ੨੮)*

***ਅਰਥ :*** (ਏਵੰਵੈ) ਇਸ ਪ੍ਰਕਾਰ (ਧਰਮ ਪ੍ਰਾਚੁਰਯੰ) ਜਦ ਧਰਮ ਦੀ ਸਤਾ ਕਮਜ਼ੋਰ ਹੋ ਰਹੀ ਹੋਵੇਗੀ ! (ਭਵਿੱਖਤ) ਆਉਣ ਵਾਲੇ ਸਮੇਂ ਵਿਚ !! (ਯਦਾ ਕਲੌ) ਜਦ ਕਲਜੁਗ ਹੋਵੇਗਾ !!!

(ਤਦਾਵਿ) ਤਾਂ ਉਸ ਸਮੇਂ (ਲੋਕ ਰਖਯਾਰਿਥੰ) ਲੋਕਾਂ ਦੀ ਰੱਖਿਆ ਲਈ ਅਤੇ (ਮਲੇਛਾਨਾ ਨਾਸ਼ ਹੇਤੁਬੇ) ਮਲੇਛ-ਪੁਣੇ ਦੇ ਨਾਸ਼ ਵਾਸਤੇ (ਪਸਚਮੇਤੁ) ਪਸ਼ਚਮ ਦਿਸ਼ਾ ਦੇ (ਸੁਭੇ ਦੇਸ਼ੇ) ਸ਼ੁਭ ਦੇਸ਼ (ਪੰਜਾਬ) ਦੀ (ਬੇਦੀ ਬੰਸੇਚ) ਬੇਦੀ ਬੰਸ ਵਿਚ (ਨਾਨਕੋ ਨਾਮਨਾ) ਨਾਨਕ ਨਾਮ ਦੇ ਇਕ ਰਾਜ-ਰਿਸ਼ੀ ਦਾ (ਭੁਵ) ਅਵਤਾਰ ਹੋਵੇਗਾ। ਜੋ (ਬ੍ਰਹਮ ਗਿਆਨੈਕ) ਬ੍ਰਹਮ ਤੋਂ ਹੀ ਗਿਆਨ (ਦੀਖਿਆ) ਲੈ ਕੇ ਆਵੇਗਾ ਅਤੇ (ਮਾਨਸ:) ਉਸਦਾ ਮਨੁੱਖ ਜਾਮਾ ਹੋਵੇਗਾ। ਉਹ (ਭਵਿੱਖਤੀ ਕਲਊ) ਆਉਣ ਵਾਲੇ ਕਲਜੁਗੀ ਸਮੇਂ ਦੇ (ਸਕੰਦ) ਝਗੜਿਆਂ, (ਤਤ) ਉਸ ਸਮੇਂ ਦੇ ਜੀਵਾਂ ਦੇ (ਬਿਤਯੰ) ਦੁੱਖਾਂ ਅਤੇ (ਕਲਯਾ) ਕਲੇਸ਼ਾਂ ਨੂੰ (ਹਰੇ) ਨਾਸ਼ ਕਰੇਗਾ।

ਪੁਰਾਣਕ ਖੋਜ ਤੋਂ ਪਤਾ ਚਲਦਾ ਹੈ ਕਿ ਰਿਸ਼ੀ ਸ਼ਾਮ ਕਾਰਤਕ ਨੇ ਕਲਜੁਗ ਦੇ ਲੱਛਣਾਂ ਅਤੇ ਕਲਜੁਗੀ ਜੀਵਾਂ ਦੇ ਪਾਰ-ਉਤਾਰੇ ਸਬੰਧੀ ਬ੍ਰਹਮਾ ਅਗੇ ਕੁਝ ਪ੍ਰਸ਼ਨ ਕੀਤੇ ਸਨ, ਜਿਨ੍ਹਾਂ ਦਾ ਉਸ ਨੇ ਇਹ ਉੱਤਰ ਦਿਤਾ ਹੈ।

ਇਹ ਵਿਸਥਾਰ ਪੂਰਬਕ ਕਥਾ ਦੁਆਪੁਰ ਦੇ ਸਮੇਂ ਸਮੇਤ ਰਿਸ਼ੀ ਨੇ ਰਾਜਾ ਸਤਾਨੀਕ ਨੂੰ ਸੁਣਾਈ ਸੀ, ਜੋ ਪਾਂਡਵਾਂ ਦੀ ਕੁਲ 'ਚੋਂ ਹੋਇਆ ਹੈ ਅਤੇ ਇਸ ਨੂੰ ਬਿਆਸ ਰਿਸ਼ੀ ਨੇ ਭਵਿੱਖਤ ਪੁਰਾਣ ਵਿਚ ਅੰਕਿਤ ਕੀਤਾ ਹੈ, ਜਿਸ ਨੂੰ ਸਾਢੇ ਪੰਜ ਹਜ਼ਾਰ ਬਰਸ ਦੇ ਕਰੀਬ ਹੋ ਗਏ ਹਨ।

ਇਸ ਤੋਂ ਅਗੇ ਸਿੱਖਾਂ ਦੇ ਰਾਜ ਅਤੇ ਉਪਰੰਤ ਅੰਗਰੇਜ਼ਾਂ ਦੇ ਰਾਜ ਦਾ ਵੀ ਜ਼ਿਕਰ ਆਉਂਦਾ ਹੈ, ਜੋ ਇਉਂ ਹੈ:

**ਸ ਸ੍ਰੀਮਨ ਰਾਜ ਸਾਰਦੂਲਾਨ ਪਦਿਸਯਤਿ ਪੁਨ: ॥**
**ਮਲੇਛਾਨਾ ਹਰੇ ਨਿਸਯਤਿ ਸਕੰਦ ਧਰਮ ਤਤ੍ਰੋਪਦੇਸ਼ ਕ੍ਰਿਤਾ: ॥**
**ਤੌਂ ਨੌਪ ਦ੍ਰਿਸਟੰ ਮਾਰਗੈਵ ਯੇ ਗ੍ਰਹੀ ਸਯੰਤੀ ਭੂਮਿਪਾ:**
**ਤੇਵੈ ਰਾਜ ਕਰਸਯੰਤਿ ਤੱਸਯ ਸਿਖਯਾਨ ਸਾਰਤਾ: ॥੩੭॥**
**ਧਰਮੇਣ ਰਾਜਯਾ ਬ੍ਰਿਧਿਚਿ ਸੱਚ ਕਲੌਂ ਤੇਸਾ ਭਵਿਸਯਤਿ**
**ਤੇਸਾਂ ਰਾਜਯਾਂਤਪਰੇ ਕਾਲੇ ਮਲੇਛਾਂ ਗੋਰੂ ਮੂਖ: ਨ੍ਰਿਪਾ: ॥੩੮॥**

*(ਭਵਿੱਖਤ ਪੁਰਾਣ ਉਤ੍ਰਾਰਧ, ਅਧਿ: ੨੮)*

***ਅਰਥ :*** (ਸ ਸ੍ਰੀਮਨ) ਉਸ (ਗੁਰੂ ਨਾਨਕ) ਨੂੰ ਸ਼੍ਰੋਮਣੀ (ਸਤਿਗੁਰੂ) ਮੰਨਣ ਵਾਲੇ (ਸਾਰਦੂਲਾਨ) ਜੋ ਸਿੰਘ ਹੋਣਗੇ (ਪਦਿਸਯਤਿ ਪੁਨ:) ਅਸੀਂ ਫਿਰ, ਕਹਿ ਰਹੇ ਹਾਂ ਕਿ ਉਹ (ਮਲੇਛਾਨਾ) ਮਲੇਛਾਂ ਦਾ ਅਤੇ (ਸਕੰਦ) ਮਜ਼੍ਹਬੀ ਝਗੜਿਆਂ ਦਾ (ਨਿਸਯਤਿ) ਨਾਸ਼ ਕਰਕੇ (ਤਤ੍ਰੋਪਦੇਸ਼ ਕ੍ਰਿਤਾ:) ਧਰਮ-ਰੂਪੀ ਤੱਤ ਵਸਤੂ ਦਾ ਉਪਦੇਸ਼ ਕਰਨਗੇ। (ਤੌਂ ਨੌਪ ਦ੍ਰਿਸਟੰ ਮਾਰਗੈਵ) ਤਾਂ ਉਸ (ਗੁਰੂ) ਦੇ (ਦਿਸਟੰ ਮਾਰਗੈਵ) ਦੱਸੇ ਮਾਰਗ (ਉਪਦੇਸ਼) ਨੂੰ (ਯੇ ਗ੍ਰਹੀ ਸਯੰਤੀ ਭੂਮਿਪਾ:) ਗ੍ਰਹਿਣ ਕਰੇਗਾ ਉਸ ਕੌਮ ਦਾ ਬਾਦਸ਼ਾਹ (ਮਹਾਰਾਜਾ ਰਣਜੀਤ ਸਿੰਘ), ਤੇ (ਤੇਵੈ ਰਾਜ ਕਰਸਯੰਤਿ) ਉਹ ਰਾਜ ਕਰੇਗਾ। (ਤੱਸਯ ਸਿਖਯਾਨ ਸਾਰਤਾ:) ਉਸ ਗੁਰੂ ਦੀ ਸਿਖਿਆ ਅਨੁਸਾਰ (ਧਰਮੇਣ ਰਾਜਯਾ) ਉਹ ਧਰਮੀ ਰਾਜਾ ਹੋਵੇਗਾ (ਬ੍ਰਿਧਿਚਿ ਸੱਚ ਕਲੌਂ) ਇਹ ਸੱਚ ਹੈ ਕਿ ਵਾਧਾ ਕਰੇਗਾ ਕਲਜੁਗ ਵਿਚ ਆਪਣੇ ਰਾਜ ਦਾ ਅਤੇ (ਤੇਸਾ) ਤੇਜ਼ ਪ੍ਰਤਾਪ ਵਾਲਾ (ਭਵਿੱਸਯਤਿ) ਹੋਵੇਗਾ। (ਤੇਸਾਂ) ਉਸ ਦੇ (ਰਾਜਯਾਂਤਪਰੇ) ਰਾਜ ਦੇ ਅੰਤ ਸਮੇਂ ਤੋਂ (ਕਾਲੇ ਮਲੇਛਾਂ, ਗੋਰੂ ਮੂਖ: ਨ੍ਰਿਪਾ:) ਕਾਲੇ ਅਤੇ ਮਲੇਛ ਲੋਕਾਂ ਪਰ ਰਾਜ ਕਰਨਗੇ ਗੋਰੇ ਮੂੰਹ ਵਾਲੇ (ਅੰਗ੍ਰੇਜ਼)।

ਇਨ੍ਹਾਂ ਸਲੋਕਾਂ ਤੋਂ ਭਲੀ ਪ੍ਰਕਾਰ ਸਿੱਧ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਇਕ ਲੋਕ-ਰੱਖਯਕ ਰਾਜ-ਜੋਗੀ ਬ੍ਰਹਮ ਰੂਪ ਮਾਨਸ ਜਾਮਾ ਧਾਰ ਕੇ ਸੰਸਾਰ ਪੁਰ ਆਏ, ਜਿਨ੍ਹਾਂ ਨੇ ਧਰਮ ਦਾ ਰਾਜ ਸਥਾਪਤ ਕੀਤਾ।

ਗੁਰਬਾਣੀ ਵਿਚ ਆਏ ਉਨ੍ਹਾਂ ਸ਼ਬਦਾਂ ਦਾ ਭਾਵ ਵੀ ਇਨ੍ਹਾਂ ਸਲੋਕਾਂ ਤੋਂ ਹੀ ਸਿਧ ਹੁੰਦਾ ਹੈ ਜਿਨ੍ਹਾਂ ਸ਼ਬਦਾਂ ਵਿਚ ਉਨ੍ਹਾਂ ਰਿਸ਼ੀਆਂ-ਮੁਨੀਆਂ ਵਲੋਂ ਗੁਰੂ ਨਾਨਕ ਦੇਵ ਜੀ ਦਾ ਜਸ ਕਰਨ ਦਾ ਜ਼ਿਕਰ ਹੈ, ਜੋ ਗੁਰੂ ਸਾਹਿਬ ਤੋਂ ਹਜ਼ਾਰਾਂ ਬਰਸ ਪਹਿਲੇ ਹੋਏ ਹਨ; ਜਿਵੇਂ ਗੁਰਬਾਣੀ ਵਿਚ ਆਇਆ ਹੈ

**ਗੁਣ ਗਾਵਹਿ ਨਵ ਨਾਥ ਧੰਨਿ ਗੁਰੁ ਸਾਚਿ ਸਮਾਇਓ ॥**
**ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ ॥**
**ਗੁਣ ਗਾਵੈ ਬਲਿ ਰਾਉ ਸਪਤ ਪਾਤਾਲਿ ਬਸੰਤੌ ॥**
**ਭਰਥਰਿ ਗੁਣ ਉਚਰੈ ਸਦਾ ਗੁਰ ਸੰਗਿ ਰਹੰਤੌ ॥**
**ਦੂਰਬਾ ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ ॥**
**ਕਬਿ ਕਲ ਸੁਜਸੁ ਨਾਨਕ ਗੁਰ ਘਟਿ ਘਟਿ ਸਹਜਿ ਸਮਾਇਓ ॥੧੦॥**

*(ਸਵਈਏ ਮਹਲੇ ਪਹਿਲੇ ਕੇ, ਸ: ੧੩੯੦)*

ਸੋ ਸਪੱਸ਼ਟ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਆਪ ਪਾਰਬ੍ਰਹਮ ਦਾ ਰੂਪ ਸਨ, ਜਿਨ੍ਹਾਂ ਦਾ ਜਸ ਇਹ ਰਿਖੀ, ਸਮੇਂ ਤੋਂ ਪਹਿਲੇ ਗਾਇਨ ਕਰ ਗਏ ਹਨ।

**ਪਾਰਬ੍ਰਹਮ ਨਾਨਕ ਗੁਰਦੇਵ ॥ ਵਡੈ ਭਾਗਿ ਪਾਈਐ ਹਰਿ ਸੇਵ ॥੪॥੩॥**

*(ਪ੍ਰਭਾਤੀ ਮ: ੫, ਸ: ੧੩੩੮)*

**ਬਲਿਓ ਚਰਾਗੁ ਅੰਧ੍ਯ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥**
**ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮੁ ॥**

*(ਸਵਯੇ ਸ੍ਰੀ ਮੁਖ ਬਾਕ੍ਯ ਮ: ੫, ਸਫ਼ਾ ੧੩੮੭)*

**ਰਵਿਦਾਸ ਧਿਆਏ ਪ੍ਰਭ ਅਨੂਪ ॥**
**ਗੁਰ ਨਾਨਕ ਦੇਵ ਗੋਵਿੰਦ ਰੂਪ ॥੮॥੧॥** *(ਬਸੰਤੁ ਮ: ੫, ਸ: ੧੧੯੨)*

ਇਨ੍ਹਾਂ ਵਾਕਾਂ ਦਾ ਭਾਵ ਇਹ ਹੈ ਕਿ ਵਾਹਿਗੁਰੂ ਜੀ ਦੀ ਗੁਰੂ ਸਰੂਪ ਜੋਤਿ ਹੀ ਮੂਰਤੀਮਾਨ ਹੋ ਕੇ, ਨਾਨਕ ਨਾਮ ਤੋਂ ਮਾਤ ਲੋਕ ਵਿਚ ਪ੍ਰਗਟ ਹੋਈ। ਸੰਸਾਰ ਵਿਚ ਅੱਜ ਤਕ ਜਿਤਨੇ ਮਹਾਂਪੁਰਖ, ਰਿਸ਼ੀ, ਮੁਨੀ, ਅਵਤਾਰ ਆਏ ਹਨ, ਸਾਰੇ ਹੀ ਕਿਸੇ ਨਾ ਕਿਸੇ ਤੋਂ ਗਿਆਨ ਪ੍ਰਾਪਤ ਕਰਦੇ ਰਹੇ ਅਤੇ ਉਨ੍ਹਾਂ

ਗੁਰੂ ਬਾਰੇ ਫ਼ੁਰਮਾਇਆ ਹੈ :

**ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥**
**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥੫॥੧੧॥**
*(ਸੋਰਠਿ ਮ: ੧, ਸ: ੫੯੯)*

ਗੁਰੂ ਸਾਹਿਬ ਨੂੰ ਕੰਧਾਰ ਦੇ ਸਫ਼ਰ ਸਮੇਂ ਇਕ ਅਲੀਯਾਰ ਮੁਸਲਮਾਨ ਨੇ ਪ੍ਰਸ਼ਨ ਕੀਤਾ, 'ਰਹਨੁਮਾਇ ਤੋ ਕੀਸ੍ਤ ?' ਅਰਥਾਤ ਆਪ ਦਾ ਗੁਰੂ ਕੌਣ ਹੈ ? ਆਪ ਜੀ ਨੇ ਉੱਤਰ ਦਿਤਾ ਸੀ, 'ਖ਼ੁਦਾਇ ਮਨ', ਭਾਵ, ਖ਼ੁਦਾ ਹੀ ਮੇਰਾ ਗੁਰੂ ਹੈ। ਇਸ ਬਾਰੇ ਆਪ ਜੀ ਨੇ ਆਪਣੇ ਦਸਵੇਂ ਜਾਮੇ ਵਿਚ ਫ਼ੁਰਮਾਇਆ ਹੈ

**ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥੯॥**
*(ਚੌਪਈ, ਪਾ: ੧੦)*

**ਕੋਟਿਕ ਇੰਦ੍ਰ ਕਰੇ ਜਿਹ ਕੇ, ਕਈ ਕੋਟਿ ਉਪਿੰਦ੍ਰ ਬਨਾਇ ਖਪਾਯੋ॥**
**ਦਾਨਵ ਦੇਵ ਫਨਿੰਦ ਧਰਾਧਰ, ਪੱਛ ਪਸੂ ਨਹਿ ਜਾਤਿ ਗਨਾਯੋ॥**
**ਆਜ ਲਗੇ ਤਪ ਸਾਧਤ ਹੈ ਸਿਵ ਊ ਬ੍ਰਹਮਾ ਕਛੁ ਪਾਰ ਨ ਪਾਯੋ॥**
**ਬੇਦ ਕਤੇਬ ਨ ਭੇਦ ਲਖਯੋ ਜਿਹ, ਸੋਊ ਗੁਰੂ ਗੁਰ ਮੋਹਿ ਬਤਾਯੋ॥**
*(੩੩ ਸਵੈਯੇ, ਪਾ: ੧੦)*

ਪ੍ਰਮੇਸ਼ਵਰ ਗੁਰੂ ਪਰ ਆਪ ਜੀ ਦੇ ਅਥਾਹ ਵਿਸ਼ਵਾਸ ਦੀ ਝਲਕ ਇਨ੍ਹਾਂ ਤੁਕਾਂ 'ਚੋਂ ਪ੍ਰਗਟ ਹੁੰਦੀ ਹੈ :

**ਹਰਿ ਬਿਨੁ ਜੀਉ ਜਲਿ ਬਲਿ ਜਾਉ॥**
**ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥**
*(ਸਿਰੀਰਾਗੁ ਮ: ੧, ਸ: ੧੪)*

ਆਪਣੇ ਸੱਚੇ ਗੁਰੂ ਨਿਰੰਕਾਰ ਵਲੋਂ ਹੀ ਆਪ ਨੂੰ ਨਾਮ-ਸ਼ਕਤਿ ਦਾ ਅਥਾਹ ਖ਼ਜ਼ਾਨਾ ਪ੍ਰਾਪਤ ਸੀ। ਪੰਚਮ ਪਾਤਸ਼ਾਹ ਦਾ ਹੁਕਮ ਹੈ

**ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ॥**
**ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ,**
**ਇਹੁ ਮਨੁ ਹਰਿ ਰੰਗਿ ਰੰਗੇ॥੪॥ ॥੩॥** *(ਗੂਜਰੀ ਮ: ੫, ਸ: ੪੯੬)*

ਇਹ ਨਾਮ ਦਾ ਭੰਡਾਰਾ, ਕਿਸੇ ਇਕ ਫ਼ਿਰਕੇ ਲਈ ਨਹੀਂ, ਬਲਕਿ ਸੰਸਾਰ ਭਰ ਦੀ ਹਰ ਜਾਤੀ ਦੇ ਜੀਵਾਂ ਦੇ ਉੱਧਾਰ ਲਈ ਸੀ। ਆਪ ਜੀ ਦੀ ਸਾਂਝੀਵਾਲਤਾ ਬਾਰੇ ਪੁਰਾਤਨ ਮੁਸਲਮਾਨ ਪੀਰਾਂ ਫ਼ਕੀਰਾਂ ਨੇ ਕਈ ਪੇਸ਼ੀਨ-ਗੋਈਆਂ ਕੀਤੀਆਂ ਹਨ, ਜੋ ਲਿਖਤਾਂ ਵਿਚ ਮੌਜੂਦ ਹਨ।

ਪੀਰ ਵਲੀ ਨਿਆਮਤ ਉੱਲਾ ਸ਼ਾਹ ਕਸ਼ਮੀਰੀ ਲਿਖਦੇ ਹਨ

**ਬੂਦ ਨਾਨਕ ਆਰਫ਼ੇ ਮਰਦੇ ਖ਼ੁਦਾ।**
**ਰਾਜ਼ਹਾਇ ਮਾਰਫ਼ਤ ਜੋ ਰਾਹ ਕੁਸ਼ਾ।**
**ਲੇਕਿਨ ਈਂ ਮਰਦੇ ਖ਼ੁਦਾ ਅਹਿਲੇ ਸ਼ਫ਼ਾ।**
**ਕਿਰਦ ਕਉਮੇਂ ਕਿ ਜਬ ਹਾਇ ਜਾ ਰਹਾ।**

***ਭਾਵ :*** ਮਰਦੇ ਖ਼ੁਦਾ ਨਾਨਕ ਹੋਵੇਗਾ ਆਖ਼ਰ ਜ਼ਮਾਨੇ, ਜਿਹੜਾ ਉਹ ਭੇਦ ਖੋਲ੍ਹੇਗਾ ਜੋ ਪਹਿਲੇ ਪੈਗ਼ੰਬਰ ਨਹੀਂ ਖੋਲ੍ਹ ਸਕੇ।

ਇਹ ਮਹਾਂਪੁਰਸ਼ ਗੁਰੂ ਸਾਹਿਬ ਤੋਂ ਗ਼ਾਲਬਨ ੫੪੭ ਬਰਸ ਪਹਿਲੇ ਹੋਇਆ ਹੈ। ਇਸਦੀ ਕਬਰ ਕਸ਼ਮੀਰ ਦੇ ਸੁੰਨ-ਮਾਰਗ ਪਹਾੜ ਪਰ ਦੱਸੀ ਜਾਂਦੀ ਹੈ, ਜਿਸ 'ਤੇ ਸੰ: ੪੩੭ ਹਿਜਰੀ ਲਿਖਿਆ ਹੋਇਆ ਹੈ। ਆਪਣੇ ਦੇਹਾਂਤ ਤੋਂ ੬੩ ਸਾਲ ਪਿਛੋਂ ਸ਼ੁਰੂ ਹੋਣ ਵਾਲੇ ਹਾਲਾਤ 'ਤੇ ਇਸ ਵਿਅਕਤੀ ਨੇ ਫ਼ਾਰਸੀ ਵਿਚ ਪੇਸ਼ੀਨ-ਗੋਈ ਦੀ ਜੋ ਕਿਤਾਬ ਲਿਖੀ ਹੈ, ਉਸ ਵਿਚ ੫੮੦ ਹਿਜਰੀ ਤੋਂ ੧੩੮੦ ਹਿਜਰੀ ਤਕ ਅੱਠ ਸੌ ਸਾਲ ਦੇ ਹਾਲਾਤ ਲਿਖੇ ਹਨ। ਉਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਬਾਰੇ ਲਿਖੇ ਹੇਠ-ਲਿਖੇ ਸ਼ੇਅਰ ਧਿਆਨ-ਯੋਗ ਹਨ

**ਸ਼ਾਹਿ ਬਾਬਰ ਹੁਕਮਰਾਂ ਬਾਸ਼ਦ ਪਸ ਅਜ਼ ਵੇ ਚੰਦ ਰੋਜ਼।**
**ਦਰਮਿਆਨਸ਼ ਯਕ ਫ਼ਕੀਰ ਅਜ਼ ਸਾਲਕਾ ਪੈਦਾ ਸ਼ਵੱਦ।**
**ਨਾਮ ਊ ਨਾਨਕ ਬਵੱਦ ਆਰਦ ਜਹਾਂ ਬਾਵੇ ਰਜੂਅ।**
**ਗਰਮ ਬਾਜ਼ਾਰੀ ਫ਼ਕੀਰੀ ਬੇ-ਕਰਾਂ ਪੈਦਾ ਸ਼ਵੱਦ।**
**ਦਰਮਿਆਨਸ਼ ਮੁਲਕ ਪੰਜਾਬ ਸ਼ਵੱਦ ਸ਼ੁਹਰਤ ਤਮਾਮ।**
**ਕੌਮਿ ਸਿੱਖਾਨਿਸ਼ ਮੁਰੀਦੋ ਪੀਰ ਆਂ ਪੈਦਾ ਸ਼ਵੱਦ।**

**੪. ਕੌਮਿ ਸਿੱਖਾਂ ਅਦਲ ਕਰਦਨ ਬਰ ਰਿਆ।**
**ਤਾ ਚੇਹਲ ਇਨਸਾਫ਼ ਈਂ ਅੰਦਰ ਜ਼ਮਾਂ।**
**ਪਾਂਚ ਸਦੋ ਇਸ਼ਤਾਦੋ ਹਿਜਰੀ ਬੂਦ ਚੂੰ ਈ ਗੁਫ਼ਤਾ ਬੂਦ।**
**ਯੱਕ ਹਜ਼ਾਰੋ ਸੇਹ ਸਦੋ ਈਸ਼ਤਾਦ ਈ ਅੰਦਰ ਜ਼ਮਾਂ।**

ਇਨ੍ਹਾਂ ਦਾ ਭਾਵ ਹੈ :

ਜਦ ਬਾਦਸ਼ਾਹ ਬਾਬਰ ਨੂੰ ਹਕੂਮਤ ਕਰਦਿਆਂ ਕੁਝ ਸਮਾਂ ਗੁਜ਼ਰ ਜਾਵੇਗਾ ਤਾਂ ਉਸ ਦੇ ਦਰਮਿਆਨ ਇਕ ਮਹਾਨ ਮਹਾਤਮਾ ਫ਼ਕੀਰ ਇਸ ਦੁਨੀਆ ਤੇ ਪੈਦਾ ਹੋਵੇਗਾ।

ਉਸ ਦਾ ਨਾਂ ਨਾਨਕ ਹੋਵੇਗਾ, ਸਾਰੇ ਸੰਸਾਰ ਦਾ ਰਜੂਅ ਉਸ ਵਲ ਹੋ ਜਾਵੇਗਾ ਅਤੇ ਉਸ ਦੀ ਫ਼ਕੀਰੀ ਦਾ ਬਾਜ਼ਾਰ ਖ਼ੂਬ ਗਰਮ ਰਹੇਗਾ।

੩. ਪੰਜਾਬ ਮੁਲਕ ਵਿਚ ਉਸ ਦੀ ਬੜੀ ਸ਼ੁਹਰਤ ਵਧੇਗੀ ਅਤੇ ਉਸ ਦੀ ਮੁਰੀਦ ਇਕ ਸਿਖ ਕੌਮ ਹੋਵੇਗੀ, ਜਿਸ ਦਾ ਉਹ ਪੀਰ (ਗੁਰੂ) ਹੋਵੇਗਾ।

੪. ਸਿੱਖਾਂ ਦੀ ਉਹ ਕੌਮ ਸਾਰੀ ਰਿਆਇਆ ਨਾਲ (ਅਦਲ) ਨਿਆਂ ਕਰੇਗੀ ਅਤੇ (ਚੇਹਲ) ਚਾਲ੍ਹੀ ਸਾਲ ਤਕ ਰਾਜ ਕਰੇਗੀ।

ਇਸ ਸਮੇਂ ਪੰਜ ਸੌ (ਇਸ਼ਤਾਦੋ) ਅੱਸੀ ਸੰਨ ਹਿਜਰੀ ਸੀ, ਜਦ ਮੈਂ ਮੂੰਹ ਨਾਲ ਇਹ ਗੱਲ ਕਹੀ ਅਤੇ ਜਦ (ਯੱਕ) ਇਕ ਹਜ਼ਾਰ (ਸਿਹ) ਤਿੰਨ ਸੌ (ਇਸ਼ਤਾਦ) ਅੱਸੀ ਸੰਨ ਹੋਵੇਗਾ ਤਾਂ ਮੇਰਾ ਇਹ ਕਿਹਾ ਸਭ ਸੱਚਾ ਹੋ ਜਾਵੇਗਾ।

ਨਿਆਮਤ ਉੱਲਾ ਸ਼ਾਹ ਦੀ ਗੁਰੂ ਨਾਨਕ ਸਾਹਿਬ ਬਾਰੇ ਇਹ ਪੇਸ਼ੀਨ-ਗੋਈ ਬੜੀ ਮਹੱਤਵਪੂਰਨ ਹੈ।

ਇਹ ਹਨ ਕੁਝ ਇਕ ਸਤਿਗੁਰੂ ਨਾਨਕ ਦੇਵ ਜੀ ਬਾਰੇ ਉਨ੍ਹਾਂ ਦੇ ਅਵਤਾਰ ਤੋਂ ਵੀ ਹਜ਼ਾਰਾਂ ਬਰਸ ਪਹਿਲੇ ਦੀਆਂ ਪੇਸ਼ੀਨ-ਗੋਈਆਂ, ਜੋ ਸੰਸਾਰ ਦੇ ਕਿਸੇ ਹੋਰ ਵਿਅਕਤੀ ਬਾਰੇ ਨਹੀਂ ਮਿਲਦੀਆਂ। ਪਰ ਅੱਜ ਉਹ ਲੋਕ ਗੁਰੂ ਜਾਂ ਗੁਰੂ ਨਾਨਕ ਹੋਣ ਦਾ ਦਾਅਵਾ ਬੰਨ੍ਹ ਰਹੇ ਹਨ ਜਿਨ੍ਹਾਂ ਦੀਆਂ ਮਾਤਾਵਾਂ ਨੂੰ ਕਦੇ ਕਿਸੇ ਜੋਤਸ਼ੀ ਨੇ ਇੰਨਾ ਵੀ ਨਾ ਦਸਿਆ ਹੋਵੇ ਕਿ ਤੇਰੇ ਘਰ ਲੜਕਾ ਹੋਵੇਗਾ ਜਾਂ ਲੜਕੀ।

# ਗੁਰੂ ਸਾਹਿਬ ਤੋਂ ਪਹਿਲਾਂ ਦੀ ਹਾਲਤ

ਗੁਰੂ ਸਾਹਿਬ ਤੋਂ ਪਹਿਲੇ ਭਾਰਤ-ਵਰਸ਼ ਦੀ ਹਾਲਤ ਬਹੁਤ ਭਿਆਨਕ ਅਤੇ ਤਰਸ-ਯੋਗ ਸੀ। ਆਪ ਜੀ ਨੇ ਉਸ ਦਾ ਨਕਸ਼ਾ ਬਾਣੀ ਦੁਆਰਾ ਇਉਂ ਖਿਚਿਆ ਹੈ :

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸੁ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥੧॥੧੬॥**
*(ਮਾਝ ਕੀ ਵਾਰ, ਸਲੋਕੁ ਮ: ੧, ਸ: ੧੪੫)*

**ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥**
**ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥**
*(ਆਸਾ ਦੀ ਵਾਰ, ਮ: ੧, ਸ: ੪੭੧)*

**ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥**
**ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥੩॥**
*(ਧਨਾਸਰੀ ਮ: ੧, ਸ: ੬੬੩)*

**ਸਤੀ ਪਾਪੁ ਕਰਿ ਸਤੁ ਕਮਾਹਿ॥ ਗੁਰ ਦੀਖਿਆ ਘਰਿ ਦੇਵਣ ਜਾਹਿ॥**
**ਇਸਤਰੀ ਪੁਰਖੈ ਖਟਿਐ ਭਾਉ॥ ਭਾਵੈ ਆਵਉ ਭਾਵੈ ਜਾਉ॥**
**ਸਾਸਤੁ ਬੇਦੁ ਨ ਮਾਨੈ ਕੋਇ॥ ਆਪੋ ਆਪੈ ਪੂਜਾ ਹੋਇ॥੧॥੧੧॥**
*(ਰਾਮਕਲੀ ਕੀ ਵਾਰ, ਸਲੋਕੁ ਮ: ੧, ਸ: ੯੫੧)*

ਭਾਈ ਗੁਰਦਾਸ ਜੀ ਉਸ ਸਮੇਂ ਦੀ ਹਾਲਤ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ :

**ਪਾਪ ਗਿਰਾਸੀ ਪਿਰਥਮੀ ਧਉਲੁ ਖੜਾ ਧਰ ਹੇਠ ਪੁਕਾਰਾ॥**
**ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤ ਕਉ ਪਾਰਿ ਉਤਾਰਾ॥**
**ਜੋਗੀ ਗਿਆਨ ਵਿਹੂਣਿਆ ਨਿਸ ਦਿਨ ਅੰਗ ਲਗਾਇਨਿ ਛਾਰਾ॥**
**ਬਾਝੁ ਗੁਰੂ ਡੁਬਾ ਜਗੁ ਸਾਰਾ॥** *(ਵਾਰ ੧, ਪਉੜੀ ੨੯)*

**ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ॥**
**ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ॥**
**ਪਰਜਾ ਅੰਧੀ ਗਿਆਨ ਬਿਨੁ ਕੂੜੁ ਕੁਸੱਤੁ ਮੁਖਹੁ ਆਲਾਈ॥**
**ਵਰਤਿਆ ਪਾਪ ਸਭਸ ਜਗ ਮਾਹੀ॥**

*(ਵਾਰ ੧, ਪਉੜੀ ੩੦)*

ਉਕਤ ਵਾਕਾਂ ਤੋਂ ਪਤਾ ਲਗਦਾ ਹੈ ਕਿ ਉਸ ਸਮੇਂ ਭਾਰਤ-ਵਰਸ਼ ਵਿਚ ਬਹੁਤ ਅੱਤਿਆਚਾਰ ਹੋ ਰਹੇ ਸਨ, ਰਾਜੇ ਪਰਜਾ 'ਤੇ ਅਕਹਿ ਜ਼ੁਲਮ ਢਾਹ ਰਹੇ ਸਨ, ਪਾਪ ਦੀ ਕਾਲੀ ਬੋਲੀ ਰਾਤ ਸੀ, ਹਿੰਦੂਆਂ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਰੋਜ਼ਾਨਾ ਕਤਲ ਕੀਤਾ ਜਾ ਰਿਹਾ ਸੀ, ਸੈਂਕੜੇ ਮੰਦਰ ਢਾਹੇ ਜਾਂਦੇ ਸਨ, ਮਜ਼੍ਹਬੀ ਝਗੜਿਆਂ ਵਿਚ ਲੋਕੀ ਖਹਿ ਖਹਿ ਕੇ ਮਰ ਰਹੇ ਸਨ, ਗ਼ਰੀਬ ਕੋਹੇ ਜਾ ਰਹੇ ਸਨ ਅਤੇ ਦੁਨੀਆ ਵਿਚ ਹਾਹਾ-ਕਾਰ ਮਚੀ ਹੋਈ ਸੀ। ਤਵਾਰੀਖ਼ਾਂ ਵਿਚ ਉਸ ਸਮੇਂ ਦੀ ਹਾਲਤ ਪੜ੍ਹਿਆਂ ਦਿਲ ਕੰਬ ਜਾਂਦਾ ਹੈ, ਸਰੀਰ ਦੇ ਰੌਂਗਟੇ ਖੜੇ ਹੋ ਜਾਂਦੇ ਹਨ, ਤੇ ਕਲਮ ਰੁਕ ਜਾਂਦੀ ਹੈ। ਉਨ੍ਹਾਂ 'ਚੋਂ ਹੇਠ-ਲਿਖੀ ਵੰਨਗੀ ਪਾਠਕਾਂ ਦੀ ਦ੍ਰਿਸ਼ਟੀ-ਗੋਚਰ ਹੈ:

**ਤਵਾਰੀਖ਼ 'ਤਾਜੁਲ ਮੁਆਸਰ'** ਵਿਚ ਲਿਖਿਆ ਹੈ ਕਿ ਸੰਨ ੧੨੬੩ ਵਿਚ ਜਦ ਕੁੱਤਬ ਦੀਨ ਐਬਕ ਨੇ ਮੇਰਠ ਸ਼ਹਿਰ ਰਾਜਾ ਬੰਸਪਾਲ ਤੋਂ ਜਿਤਿਆ ਤਾਂ ੭੦੦ ਮੰਦਰ ਤੋੜ ਕੇ ਮਸੀਤਾਂ ਬਣਾਈਆਂ ਅਤੇ ਬੰਸਪਾਲ ਦੇ ਤਿੰਨ ਹਜ਼ਾਰ ਆਦਮੀਆਂ ਨੂੰ ਕਤਲ ਕਰ ਕੇ ਖ਼ੂਨ ਨਾਲ ਮੂਰਤੀਆਂ ਨੂੰ ਨੁਹਾਇਆ, ਅਤੇ ਹੱਡੀਆਂ ਦਾ ਚੂਨਾ ਬਣਾ ਕੇ ਮਸੀਤਾਂ ਦੀ ਉਸਾਰੀ ਵਿਚ ਲਾਇਆ।

ਕਲੰਜਰ ਸ਼ਹਿਰ ਦੇ ੧੧੩ ਮੰਦਰ ਢਾਹੇ, ਤੇਤੀ ਹਜ਼ਾਰ ਹਿੰਦੂ ਕਤਲ ਕੀਤੇ ਅਤੇ ੫੦ ਹਜ਼ਾਰ ਲੜਕੀ ਗਜ਼ਨੀ ਭੇਜੀ, ਜੋ ਟਕੇ ਟਕੇ ਤੋਂ ਵਿਕੀ।

**ਤਵਾਰੀਖ਼ ਇਲਾਹੀ** ਵਿਚ ਅਮੀਰ ਖੁਸਰੋ ਲਿਖਦਾ ਹੈ—ਸੰ: ੧੩੪੯ ਵਿਚ ਫ਼ਿਰੋਜ਼ ਸ਼ਾਹ ਖ਼ਿਲਜੀ ਨੇ ਰਾਜਾ ਬੀਰਸੈਨ ਤੋਂ ਦੱਖਣ ਦੇਸ਼ ਫ਼ਤਹ ਕਰ ਕੇ ਮੁਸਲਮਾਨਾਂ ਤੋਂ ਐਸਾ ਲੁਟਾਇਆ ਕਿ ਹਿੰਦੂਆਂ ਦੇ ਘਰਾਂ ਵਿਚ ਅੰਨ ਬਸਤ੍ਰ ਆਦਿ ਕੀਮਤੀ ਵਸਤੂ ਕੋਈ ਨਾ ਛੱਡੀ। ਬੀਰਸੈਨ ਦੀ ਰਾਜਧਾਨੀ ਭਿਸਲਾ ਸ਼ਹਿਰ ਦੀ ਇੱਟ ਇੱਟ ਕਰ ਦਿਤੀ। ਕਿਲ੍ਹੇ ਦੇ ਦਰਵਾਜ਼ੇ ਅਗੇ ਮੂਰਤੀਆਂ ਦਾ ਫ਼ਰਸ਼ ਬਣਵਾ ਕੇ, ਰੋਜ਼ਾਨਾ ਇਕ ਹਜ਼ਾਰ ਹਿੰਦੂ ਉਨ੍ਹਾਂ ਉਤੇ ਕਤਲ ਕਰਦਾ ਰਿਹਾ।

ਮੁਹੰਮਦ ਤੁਗ਼ਲਕ ਬਾਦਸ਼ਾਹ ਬਾਰੇ ਅਮੀਰ ਖੁਸਰੋ ਲਿਖਦਾ ਹੈ ਕਿ ਇਹ ਇਕ ਹਜ਼ਾਰ ਹਿੰਦੂ ਦੀ ਤਾਜ਼ੀ ਲਾਸ਼ ਅਤੇ ਦੋ ਸੌ ਜੱਲਾਦ ਹਰ ਵਕਤ ਆਪਣੇ ਨਾਲ ਰਖਦਾ ਸੀ। ਚੌਥੇ ਪਹਿਰ ਪਿਛੋਂ ਅਗਲੇ ਮੁਰਦੇ ਸੁਟਵਾ ਕੇ ਹੋਰ ਕਤਲ ਕਰਾ ਲੈਂਦਾ ਸੀ।

**ਤਵਾਰੀਖ਼ ਇਲਾਹੀ** ਵਿਚ ਲਿਖਿਆ ਹੈ ਕਿ ਜਦ ਅਲਾਉਦੀਨ ਸਿਕੰਦਰ ਨੇ ਸੰ: ੧੪੨੯ ਵਿਚ ਪੁਰਾਣੀ ਦਿੱਲੀ ਦਾ ਕਿਲ੍ਹਾ ਬਣਵਾਇਆ ਤਾਂ ੧੧ ਹਜ਼ਾਰ ਮੰਦਰ ਤੁੜਵਾ ਕੇ ਮਸਜਦਾਂ ਬਣਵਾਈਆਂ ਅਤੇ ੧੪ ਹਜ਼ਾਰ ਮੁਖੀ ਹਿੰਦੂਆਂ ਦੇ ਸਿਰ ਕਟ ਕੇ ਕਿਲ੍ਹੇ 'ਤੇ ਕਿੰਗਰਿਆਂ ਦੀ ਥਾਵੇਂ ਰਖ ਕੇ ਉਪਰ ਦੀਵੇ ਬਾਲੇ।

ਇਸ ਜ਼ੁਲਮ ਦੀ ਸਤਾਈ ਹੋਈ ਲੋਕਾਈ ਤ੍ਰਾਹ ਤ੍ਰਾਹ ਕਰ ਉਠੀ, ਅਤੇ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ:

**ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ॥...**
**ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ॥**
**ਕਲਿ ਤਾਰਨ ਗੁਰੁ ਨਾਨਕ ਆਇਆ॥**

*(ਵਾਰ ੧, ਪਉੜੀ ੨੩)*

ਸੰਸਾਰ ਵਿਚ ਪ੍ਰਗਟ ਹੋ ਕੇ

**ਪਹਿਲਾ ਬਾਬਾ ਪਾਯਾ ਬਖਸੁ ਦਰਿ ਪਿਛੋਦੇ ਫਿਰਿ ਘਾਲਿ ਕਮਾਈ॥**
**ਰੇਤੁ ਅਕੁ ਆਹਾਰ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ॥**
**ਭਾਰੀ ਕਰੀ ਤਪਸਿਆ ਵਡੇ ਭਾਗੁ ਹਰਿ ਸਿਉ ਬਣਿ ਆਈ॥**
**ਬਾਬਾ ਪੈਧਾ ਸਚ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ॥**
**ਬਾਬਾ ਦੇਖੈ ਧਿਆਨ ਧਰਿ ਜਲਤੀ ਸਭ ਪ੍ਰਿਥਵੀ ਦਿਸਿ ਆਈ॥**
**ਬਾਝਹੁ ਗੁਰੂ ਗੁਬਾਰਿ ਹੈ, ਹੈ ਹੈ ਕਰਦੀ ਸੁਣੀ ਲੁਕਾਈ॥**
**ਬਾਬੇ ਭੇਖ ਬਣਾਇਆ, ਉਦਾਸੀ ਕੀ ਰੀਤਿ ਚਲਾਈ॥**
**ਚੜ੍ਹਿਆ ਸੋਧਣਿ ਧਰਤਿ ਲੁਕਾਈ॥**

*(ਵਾਰ ੧, ਪਉੜੀ ੨੪)*

ਉਪਰੰਤ

**ਬਾਬੇ ਡਿਠੀ ਪਿਰਥਮੀ ਨਵੈ ਖੰਡਿ ਜਿਥੇ ਤਕਿ ਆਹੀ॥**
**ਫਿਰਿ ਜਾ ਚੜੇ ਸੁਮੇਰ ਪਰ ਸਿਧ ਮੰਡਲੀ ਦ੍ਰਿਸਟੀ ਆਈ॥**

*(ਵਾਰ ੧, ਪਉੜੀ ੨੮)*

ਸੋ ਜਿਸ ਤਰ੍ਹਾਂ ਗੁਰੂ ਨਾਨਕ ਸਾਹਿਬ ਨੇ ਚਾਰ ਚੱਕ, ਨੌਂ ਖੰਡ ਪ੍ਰਿਥਵੀ ਦੇ ਜੀਵਾਂ ਦਾ ਉੱਧਾਰ ਕੀਤਾ, ਪਰਮਾਤਮਾ ਤੋਂ ਭੁੱਲੀ ਭਟਕੀ ਦੁਨੀਆ ਨੂੰ ਉਸਦੇ ਨਾਮ ਨਾਲ ਜੋੜਿਆ, ਉਹ ਗਾਥਾ ਅਗਾਧ ਹੈ, ਜਿਸ ਦੀ ਵੰਨਗੀ ਇਉਂ ਹੈ :

"ਬਿਕ੍ਰਮੀ ਸੰ: ੧੫੨੬ ਤੋਂ ੧੫੫੪ ਤਕ ਆਪ ਨੇ ਬਾਲ ਲੀਲ੍ਹਾ ਦੇ ਬੇਅੰਤ ਕੌਤਕ, ਖਰਾ ਸੌਦਾ, ਮੋਦੀਖ਼ਾਨਾ ਆਦਿ ਕੀਤੇ। ੨੯ ਸਾਲ ਦੀ ਆਯੂ ਵਿਚ ਸੁਲਤਾਨਪੁਰ ਤੋਂ ੧੫੫੪ ਨੂੰ ਆਪ ਜੀ ਨੇ ਪਹਿਲੀ ਉਦਾਸੀ ਸ਼ੁਰੂ ਕੀਤੀ, ਜਿਸ ਵਿਚ ਸਾਰੇ ਪੰਜਾਬ ਦੇ ਦੌਰੇ ਤੋਂ ਪਿਛੋਂ, ਕੁਰਖੇਤ੍ਰ, ਦਿੱਲੀ, ਮਥਰਾ, ਬਿੰਦ੍ਰਾਬਨ, ਹਰਿਦੁਆਰ, ਗੋਰਖ ਮਤਾ (ਪੀਲੀ ਭੀਤ), ਕਾਸ਼ੀ, ਬਨਾਰਸ, ਪਟਨਾ, ਢਾਕਾ (ਬੰਗਾਲ) ਚਿਟਾਗਾਂਗ, ਆਸਾਮ, ਬਰ੍ਹਮਾ, ਮਨੀਪੁਰ, ਜਗਨਨਾਥ ਪੁਰੀ, ਰੁਹੇਲਖੰਡ ਆਦਿ ਸ਼ਹਿਰਾਂ ਤੇ ਮੁਲਕਾਂ ਵਿਚ ਆਵਾਜਾਈ ਦਾ ਪ੍ਰਬੰਧ (ਅੱਜ-ਕੱਲ੍ਹ ਦੀ ਤਰ੍ਹਾਂ) ਨਾ ਹੋਣ ਦੇ ਬਾਵਜੂਦ, ਲਗਾਤਾਰ ੧੩ ਸਾਲ ਪੈਦਲ ਸਫ਼ਰ ਕਰ ਕੇ, ਬੇਅੰਤ ਠੱਗਾਂ, ਧਾੜਵੀਆਂ, ਧਰਮ ਦੀ ਆੜ ਵਿਚ ਪਾਪ ਕਰ ਰਹੇ ਲੋਕਾਂ ਵਿਚ ਨਾਮ ਦਾ ਪ੍ਰਚਾਰ ਕੀਤਾ ਅਤੇ ਉਨ੍ਹਾਂ ਨੂੰ ਸਿਧੇ ਰਾਹੇ ਪਾਇਆ।

"੧੫੬੭ ਵਿਚ ਆਪ ਨੇ ਦੱਖਣ ਦੀ ਦੂਜੀ ਉਦਾਸੀ ਸ਼ੁਰੂ ਕੀਤੀ। ਇਸ ਵਿਚ ਧਰਮ ਕੋਟ, ਭਟਨੇਰ ਤੋਂ ਹੁੰਦੇ ਹੋਏ ਅਰਬੁਦ-ਗਿਰ, ਸੇਤ ਬੂੰਦ, ਰਾਮੇਸ਼੍ਵਰ, ਹੋਸੰਗਾਬਾਦ, ਨਰਸਿੰਘਪੁਰ, ਹੈਦਰਾਬਾਦ, ਗੋਲਕੰਡਾ, ਮਦਰਾਸ, ਇੰਦੌਰ, ਪਾਂਡੀਚਰੀ, ਤੰਜੋਰ, ਸੰਗਲਾ ਦੀਪ, ਕਜਲੀ ਬਨ, ਸ੍ਰੀ ਗੰਗਾ ਪੱਟਨ, ਬੰਬਈ, ਸੋਮਨਾਥ (ਕਾਠੀਆਵਾੜ), ਦਵਾਰਕਾ, ਮਾਂਡਵੀ, ਬਹਾਵਲਪੁਰ ਆਦਿ ਸ਼ਹਿਰਾਂ ਤੇ ਮੁਲਕਾਂ ਵਿਚ ਲਗਪਗ ੪ ਸਾਲ ਨਾਮ ਦਾ ਪ੍ਰਚਾਰ ਕੀਤਾ।

"੧੫੭੧ ਵਿਚ ਮਹਾਰਾਜ ਨੇ ਉਤਰਾ ਖੰਡ (ਪਹਾੜ) ਦੀ ਤੀਜੀ ਉਦਾਸੀ ਸ਼ੁਰੂ ਕੀਤੀ, ਜਿਸ ਵਿਚ ਜੰਮੂ, ਕਸ਼ਮੀਰ, ਸਰਮੋਰ, ਗੜ੍ਹਵਾਲ, ਭੂਟਾਨ, ਬਦਰੀਨਾਥ, ਹੇਮਕੁੰਟ, ਰਾਮਪੁਰ, ਗੋਰਖਪੁਰ, ਸੁਮੇਰ, ਤਿੱਬਤ ਆਦਿ ਦੇਸ਼ਾਂ ਵਿਚ ਫਿਰ ਕੇ ਸਿਧਾਂ, ਨਾਥਾਂ, ਜੋਗੀਆਂ ਨਾਲ ਗੋਸ਼ਟ ਕੀਤੀ ਅਤੇ ਉਨ੍ਹਾਂ ਨੂੰ ਸੱਚਾ ਗਿਆਨ ਬਖ਼ਸ਼ ਕੇ ਈਸ਼ਵਰ-ਭਗਤੀ ਵਲ ਜੋੜਿਆ।

"੧੫੭੫ ਵਿਚ ਗੁਰੂ ਸਾਹਿਬ ਨੇ, ਪੱਛਮ ਦੀ ਚੌਥੀ ਉਦਾਸੀ ਸ਼ੁਰੂ ਕੀਤੀ, ਜਿਸ ਵਿਚ ਸ਼ੱਕਰਪੁਰ, ਰੋਹਤਾਸ, ਕਟਾਸ, ਡੇਰਾ ਗ਼ਾਜ਼ੀ ਖ਼ਾਂ, ਬਲੋਚਿਸਤਾਨ, ਦਰਾ ਖ਼ੈਬਰ, ਕਾਬਲ, ਕੰਧਾਰ (ਅਫ਼ਗ਼ਾਨਿਸਤਾਨ), ਈਰਾਨ, ਮਿਸਰ, ਅਫ਼ਰੀਕਾ, ਮੱਕਾ, ਮਦੀਨਾ, ਬਗ਼ਦਾਦ (ਅਰਬ), ਤੁਰਕੀ ਆਦਿ ਮੁਲਕਾਂ ਤਕ ਫਿਰ ਕੇ ਬੜੇ ਬੜੇ ਹਾਜੀਆਂ ਤੇ ਮਜ਼ਬੀ ਆਗੂਆਂ ਨਾਲ ਗੋਸ਼ਟ ਕੀਤੀ, ਅਤੇ ਸਭ ਨੂੰ ਇਕ ਅਕਾਲ ਪੁਰਖ ਦੀ ਉਪਾਸ਼ਨਾ ਵਲ ਲਗਾਇਆ।"

ਸੰਸਾਰ ਵਿਚ ਅੱਜ ਤਕ ਕੋਈ ਐਸਾ ਵਲੀ, ਔਲੀਆ, ਅਵਤਾਰ ਜਾਂ ਪੈਗ਼ੰਬਰ ਨਹੀਂ ਹੋਇਆ, ਜਿਸ ਨੇ ਇਤਨੇ ਮੁਲਕਾਂ ਵਿਚ ਫਿਰ ਕੇ ਲੋਕਾਂ ਦਾ ਸੁਧਾਰ ਅਤੇ ਸੱਚ ਦਾ ਪ੍ਰਚਾਰ ਕੀਤਾ ਹੋਵੇ। ਉਪਰ-ਲਿਖੇ ਅਤੇ ਇਸ ਤੋਂ ਇਲਾਵਾ ਹੋਰ ਬਹੁਤ ਸਾਰੇ ਦੇਸ਼ਾਂ ਵਿਚ ਹੁਣ ਤਕ ਗੁਰੂ ਸਾਹਿਬ ਦੇ ਯਾਦਗਾਰੀ ਅਸਥਾਨ, ਅਥਵਾ ਗੁਰਦੁਆਰੇ ਮੌਜੂਦ ਹਨ[੧]।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਸ ਤਰੀਕੇ ਨਾਲ ਲੋਕਾਂ ਵਿਚ ਸਾਂਝੀਵਾਲਤਾ, ਭ੍ਰਾਤਰੀ ਭਾਵ ਅਤੇ ਪ੍ਰਭੂ-ਭਗਤੀ ਦਾ ਪ੍ਰਚਾਰ ਕੀਤਾ ਹੈ, ਉਸਦੀ ਮਿਸਾਲ ਸਾਰੇ ਸੰਸਾਰ ਵਿਚ ਨਹੀਂ ਮਿਲਦੀ। ਐਸੇ ਮਹਾਨ ਵਿਅਕਤੀ, ਜਗਤ-ਗੁਰੂ ਦੀ ਬਰਾਬਰੀ ਕਰਨ ਅਤੇ ਗੁਰੂ ਬਣਨ ਵਾਲਿਆਂ ਦੀ ਅਕਲ ਦਾ ਪਾਠਕ-ਜਨ ਆਪ ਹੀ ਅੰਦਾਜ਼ਾ ਲਗਾ ਸਕਦੇ ਹਨ।

---

੧. ਦਸਾਂ ਸਤਿਗੁਰਾਂ ਦੇ ਪੰਜ ਸੌ ਗੁਰਦੁਆਰਿਆਂ ਦਾ ਇਤਿਹਾਸ, ਦਸ ਗੁਰੂ ਸਾਹਿਬਾਨ, ਉਨ੍ਹਾਂ ਦੇ ਮਾਤਾ ਪਿਤਾ, ਸੰਤਾਨ, ਅਤੇ ਮੁਖੀ ਸਿੱਖਾਂ ਦੇ ਜੀਵਨ (ਸਣੇ ਜਨਮ ਅਥਵਾ ਜੋਤੀ ਜੋਤਿ ਸਮਾਣ ਦੇ ਸੰਮਤ-ਵਾਰ ਅਤੇ ਤਾਰੀਖ਼ਾਂ ਦੇ) ਪੜ੍ਹੋ—ਦਾਸ ਲਿਖਤ ਪੁਸਤਕ *ਨਿਰਾਲੀ ਖੋਜ*

# ਵਾਹਿਗੁਰੂ ਮੰਤ੍ਰ ਦੀ ਵਿਸ਼ੇਸ਼ਤਾ

ਗੁਰੂ ਸਾਹਿਬ ਜੀ ਨੇ ਜੋ ਦਾਤਾਂ, ਜਗਤ ਦੇ ਦੌਰੇ ਸਮੇਂ ਜੀਵਾਂ ਨੂੰ ਵੰਡੀਆਂ, ਉਨ੍ਹਾਂ 'ਚੋਂ ਮੁਖ ਇਹ ਹਨ

(੧) ਕੀਰਤਨ, (੨) ਗ਼ਰੀਬੀ, (੩) ਨਾਮ।

ਇਥੇ ਇਸ ਗੱਲ ਦਾ ਵੀ ਨਿਰਣਯ ਕਰਨਾ ਜ਼ਰੂਰੀ ਹੈ ਕਿ ਆਪ ਨੇ ਜੋ ਨਾਮ (ਮੰਤ੍ਰ) ਜੀਵਾਂ ਤੋਂ ਜਪਾਇਆ ਅਤੇ ਸਦੀਵ-ਕਾਲ ਜਪਣ ਲਈ ਹੁਕਮ ਕੀਤਾ, ਉਹ ਕੀ ਸੀ ?

ਹਜ਼ੂਰ ਨੇ ਆਪਣੇ ਉਪਦੇਸ਼ ਵਿਚ ਈਸ਼ਵਰ, ਅੱਲਾ, ਖ਼ੁਦਾ, ਰਾਮ, ਹਰੀ, ਗੋਬਿੰਦ, ਨਾਰਾਇਣ ਆਦਿ ਰੱਬ ਦੇ ਸਾਰੇ ਨਾਮਾਂ ਦਾ ਸਤਿਕਾਰ ਕੀਤਾ ਹੈ, ਪਰ ਐਸਾ ਨਾਮ ਜਿਸ ਵਿਚ ਉਕਤ ਸਾਰੇ ਹੀ ਨਾਮਾਂ ਦੀਆਂ ਸਿਫ਼ਤਾਂ ਆ ਜਾਣ, ਨਿਰੰਕਾਰ ਦਾ ਜ਼ਾਤੀ ਨਾਮ (ਮੰਤ੍ਰ) 'ਵਾਹਿਗੁਰੂ' ਹੀ ਨਿਯਤ ਕੀਤਾ ਹੈ।

'ਵਾਹਿ' ਸ਼ਬਦ ਫ਼ਾਰਸੀ ਜ਼ਬਾਨ ਦਾ ਅਤੇ 'ਗੁਰੂ' ਸੰਸਕ੍ਰਿਤ ਦਾ ਹੈ। ਉਸ ਸਮੇਂ ਇਸ ਦੇਸ਼ ਵਿਚ ਵੱਡੀਆਂ ਦੋ ਹੀ ਕੌਮਾਂ ਹਿੰਦੂ ਅਤੇ ਮੁਸਲਮਾਨ ਸਨ। ਮੁਸਲਮਾਨਾਂ ਦੀ ਬੋਲੀ ਫ਼ਾਰਸੀ ਜਾਂ ਅਰਬੀ ਸੀ ਅਤੇ ਹਿੰਦੂਆਂ ਦੀ ਸੰਸਕ੍ਰਿਤ। ਇਨ੍ਹਾਂ ਦੋਹਾਂ ਜ਼ਬਾਨਾਂ ਦੇ ਉਕਤ ਦੋ ਸ਼ਬਦਾਂ ਤੋਂ ਈਸ਼ਵਰ ਦੀ ਜ਼ਾਤ ਨਾਲ ਸਬੰਧ ਰੱਖਣ ਵਾਲਾ, ਆਪ ਨੇ 'ਵਾਹਿਗੁਰੂ' ਮੰਤ੍ਰ ਪ੍ਰਗਟ ਕੀਤਾ।

'ਵਾਹਿ' ਸ਼ਬਦ ਦੇ ਅਰਥ ਅਸਚਰਜ ਅਤੇ 'ਗੁਰੂ' ਦੇ ਪ੍ਰਕਾਸ਼ ਰੂਪ ਹਨ। ਇਹ ਦੋਨੋਂ ਸ਼ਬਦ ਈਸ਼ਵਰ ਦੀ ਜ਼ਾਤ ਅਤੇ ਸਦੀਵੀ ਗੁਣਾਂ ਨਾਲ ਸਬੰਧ ਰਖਦੇ ਹਨ। ਇਸ ਲਈ ਮਹਾਰਾਜ ਨੇ ਦੇਵੀਆਂ, ਦੇਵਤੇ ਅਤੇ ਪੱਥਰ-ਪੂਜ ਲੋਕਾਂ ਅੰਦਰ ਵਾਹਿਗੁਰੂ ਮੰਤ੍ਰ ਦੁਆਰਾ ਅਕਾਲ-ਉਪਾਸ਼ਨਾ ਪੈਦਾ ਕਰਨ ਦਾ ਪ੍ਰਯਤਨ ਕੀਤਾ; ਕਿਉਂਕਿ ਅਕਾਲ-ਉਪਾਸ਼ਨਾ ਹੀ ਮੁਖ ਉਪਾਸ਼ਨਾ ਹੈ।

ਜਿਵੇਂ ਬਿਰਛ ਦੀਆਂ ਜੜ੍ਹਾਂ ਨੂੰ ਪਾਣੀ ਦੇਣ ਨਾਲ ਪੱਤਿਆਂ ਨੂੰ ਆਪਣੇ ਆਪ ਪੁਜ ਜਾਂਦਾ ਹੈ, ਪਰ ਪੱਤਿਆਂ 'ਤੇ ਪਾਣ ਨਾਲ ਜੜ੍ਹਾਂ ਨੂੰ ਨਹੀਂ ਪੁਜਦਾ, ਇਸੇ ਤਰ੍ਹਾਂ ਸ੍ਰਿਸ਼ਟੀ ਦੇ ਮੂਲ ਈਸ਼ਵਰ ਦੀ ਉਪਾਸ਼ਨਾ ਵਿਚ ਸਾਰੇ ਦੇਵੀਆਂ, ਦੇਵਤੇ, ਅਵਤਾਰ, ਪੈਗ਼ੰਬਰ ਅਥਵਾ ਸਾਰਾ ਜਗਤ ਆ ਜਾਂਦਾ ਹੈ, ਜੋ ਉਸੇ ਦੀ ਪੈਦਾਇਸ਼ ਹੈ।

ਜਿਵੇਂ ਪਾਣੀ ਦੀਆਂ ਬੂੰਦਾਂ ਸਮੁੰਦਰ ਵਿਚ ਸਮਾ ਜਾਂਦੀਆਂ ਹਨ ਪਰ ਸਮੁੰਦਰ ਦਾ ਬੂੰਦਾਂ ਵਿਚ ਸਮਾਣਾ ਕਠਨ ਹੀ ਨਹੀਂ, ਸਗੋਂ ਅਸੰਭਵ ਹੈ। ਸੂਰਜ ਰਾਹੀਂ ਕਿਰਨਾਂ ਨੂੰ ਜੋਤਨਾ ਮਿਲਦੀ ਹੈ, ਪਰ ਕਿਰਨਾਂ ਦੁਆਰਾ ਸੂਰਜ ਨੂੰ ਨਹੀਂ। ਸਮੁੰਦਰ ਵਿਚੋਂ ਬੂੰਦਾਂ ਪੈਦਾ ਹੁੰਦੀਆਂ ਹਨ, ਪਰ ਬੂੰਦ ਵਿਚੋਂ ਸਮੁੰਦਰ ਪੈਦਾ ਨਹੀਂ ਹੋ ਸਕਦਾ। ਇਸੇ ਤਰ੍ਹਾਂ ਇਕ ਅਕਾਲ ਪੁਰਖ ਤੋਂ ਕਿਰਨਾਂ ਅਤੇ ਬੂੰਦਾਂ-ਰੂਪ ਸਾਰਾ ਸੰਸਾਰ, ਅਰਥਾਤ ਦੇਵੀਆਂ ਦੇਵਤੇ ਆਦਿ ਪੈਦਾ ਹੋਏ ਹਨ, ਪਰ ਦੇਵੀਆਂ ਦੇਵਤੇ ਵਾਹਿਗੁਰੂ ਦੇ ਰਚਨਹਾਰ ਨਹੀਂ। ਗੁਰੂ ਨਾਨਕ ਸਾਹਿਬ ਨੇ 'ਵਾਹਿਗੁਰੂ' ਜਾਪ ਦੁਆਰਾ ਸਾਰੀ ਸ੍ਰਿਸ਼ਟੀ ਨੂੰ ਅਕਾਲ-ਉਪਾਸ਼ਨਾ ਕਰਨ ਦਾ ਉਪਦੇਸ਼ ਇਸ ਲਈ ਕੀਤਾ ਹੈ ਕਿ ਉਹ ਸਰਬ-ਵਿਆਪੀ ਅਤੇ ਸਰਬੱਗ ਹੈ, ਪਰ ਇਹ ਦੇਵੀਆਂ ਦੇਵਤੇ ਆਦਿ ਸ਼ਕਤੀਆਂ ਪਰ-ਅਧੀਨ ਅਤੇ ਅਲਪੱਗ ਹਨ।

ਇਥੇ ਇਕ ਹੋਰ ਸਵਾਲ ਪੈਦਾ ਹੁੰਦਾ ਹੈ ਕਿ ਗੁਰਬਾਣੀ ਵਿਚ ਰੱਬ ਦੇ ਨਾਮ—ਰਾਮ, ਈਸ਼ਵਰ, ਅੱਲਾ, ਗੋਵਿੰਦ ਆਦਿ ਤਾਂ ਆਉਂਦੇ ਹਨ, ਪਰ 'ਵਾਹਿਗੁਰੂ' ਨਾਮ ਸਪੱਸ਼ਟ ਸਿਵਾਏ ਭੱਟਾਂ ਦੇ ਸਵੱਈਏ ਦੇ ਹੋਰ ਕਿਧਰੇ ਨਹੀਂ ਆਇਆ। ਇਸ ਖ਼ਿਆਲ ਨੂੰ ਲੈ ਕੇ ਕਈ ਸੱਜਣ ਸ਼ੰਕਾ ਕਰਦੇ ਹਨ ਕਿ ਜਦ ਬਾਣੀ ਵਿਚ ਬਾਰੰਬਾਰ ਰਾਮ ਨਾਮ ਦੀ ਮਹਿਮਾ ਲਿਖੀ ਹੋਈ ਹੈ, ਅਤੇ ਕਿਸੇ ਵੀ ਪਾਤਿਸ਼ਾਹੀ ਨੇ 'ਵਾਹਿਗੁਰੂ' ਸ਼ਬਦ ਦਾ ਜ਼ਿਕਰ ਨਹੀਂ ਕੀਤਾ, ਤਾਂ ਫਿਰ ਵਾਹਿਗੁਰੂ ਮੰਤਰ ਵਿਚ ਬਾਕੀ ਨਾਮਾਂ ਨਾਲੋਂ ਕੀ ਵਿਸ਼ੇਸ਼ਤਾ ਹੈ ? ਇਸ ਦਾ ਉੱਤਰ ਸੰਖੇਪ ਸ਼ਬਦਾਂ ਵਿਚ ਹੇਠਾਂ ਦਿਤਾ ਜਾਂਦਾ ਹੈ

ਨਾਮ ਹਮੇਸ਼ਾ ਦੋ ਪ੍ਰਕਾਰ ਦੇ ਹੁੰਦੇ ਹਨ ਗੁਣ ਨਾਮ ਅਤੇ ਕਰਮ ਨਾਮ, ਅਰਥਾਤ ਕ੍ਰਿਤਮ ਨਾਮ ਤੇ ਅਕ੍ਰਿਤਮ ਨਾਮ। ਫ਼ਾਰਸੀ ਵਿਚ ਅਕ੍ਰਿਤਮ ਨਾਮ ਨੂੰ ਜ਼ਾਤੀ ਨਾਮ ਕਹਿੰਦੇ ਹਨ ਅਤੇ ਕ੍ਰਿਤਮ ਨੂੰ ਸਫ਼ਾਤੀ। ਅਕ੍ਰਿਤਮ ਨਾਮ ਨਾਮੀ ਦੇ ਸਰੂਪ ਦਾ ਲਖਾਇਕ ਹੁੰਦਾ ਹੈ ਅਤੇ ਕ੍ਰਿਤਮ ਨਾਮ ਉਸ ਦੇ ਗੁਣਾਂ ਵਾ ਕਰਮਾਂ ਦਾ। ਅਰਥਾਤ ਕ੍ਰਿਤਮ ਨਾਮ ਵਿਚ ਨਾਮੀ ਦੇ ਕਰਮ ਦਾ ਹੀ ਗਿਆਨ ਹੁੰਦਾ ਹੈ ਅਤੇ ਅਕ੍ਰਿਤਮ ਵਿਚ ਉਸ ਦੇ ਸਰੂਪ ਦਾ ਵੀ ਬੋਧ ਹੋ ਜਾਂਦਾ ਹੈ। ਇਸ

ਲਈ ਜ਼ਾਤੀ ਨਾਮ ਦਾ ਨਾਮੀ ਦੀ ਜਾਤ ਨਾਲ ਅਤੇ ਸਫ਼ਾਤੀ ਨਾਮ ਦਾ ਸਿਫ਼ਤ ਜਾਂ ਕਰਮ ਨਾਲ ਸਬੰਧ ਹੁੰਦਾ ਹੈ; ਜਿਵੇਂ 'ਕਿਸ਼ਨ ਸਿੰਘ ਹਲਵਾਈ'। ਕਿਸ਼ਨ ਸਿੰਘ ਜ਼ਾਤੀ ਨਾਮ ਅਤੇ ਹਲਵਾਈ ਸਫ਼ਾਤੀ (ਕਰਮ) ਨਾਮ ਹੈ। ਕਿਸ਼ਨ ਸਿੰਘ ਜੇ ਹਲਵਾਈ ਦਾ ਕੰਮ ਛਡ ਕੇ ਕਪੜੇ ਦੀ ਦੁਕਾਨ ਪਾ ਲਵੇ, ਤੇ ਬਜ਼ਾਜ਼, ਆੜ੍ਹਤ ਦਾ ਕੰਮ ਕਰੇ ਤਾਂ ਆੜ੍ਹਤੀ, ਸੋਨਾ ਚਾਂਦੀ ਵੇਚੇ ਤਾਂ ਸਰਾਫ਼ ਅਤੇ ਦਫ਼ਤਰ ਵਿਚ ਨੌਕਰ ਹੋ ਜਾਵੇ ਤਾਂ ਕਲੱਰਕ ਬਣ ਜਾਵੇਗਾ। ਅਤੇ ਇਸ ਤਰ੍ਹਾਂ ਉਸ ਦੇ ਸਫ਼ਾਤੀ ਨਾਮ ਕਰਮ ਦੇ ਬਦਲਣ ਨਾਲ ਬਦਲਦੇ ਚਲੇ ਜਾਣਗੇ ਪਰ ਜ਼ਾਤੀ ਨਾਮ ਕਿਸ਼ਨ ਸਿੰਘ ਨਹੀਂ ਬਦਲ ਸਕਦਾ।

ਇਸੇ ਤਰ੍ਹਾਂ ਵਾਹਿਗੁਰੂ, ਰਮਿਆ ਹੋਇਆ ਹੋਣ ਕਰਕੇ ਰਾਮ; ਸੰਸਾਰ ਦੀ ਹਰ ਵਸਤੂ ਨੂੰ ਹਰਿਆਵਲ ਦੇਣ ਕਰਕੇ ਹਰੀ; ਨਾਰ—ਪਾਣੀ, ਆਇਣ—ਘਰ, ਪਾਣੀ ਵਿਚ ਵੀ ਵਿਆਪਕ ਹੋਣ ਕਰਕੇ ਨਾਰਾਇਣ; ਅਤੇ ਗੋ—ਅੰਧੇਰਾ, ਬਿੰਦ—ਪ੍ਰਕਾਸ਼, ਅੰਧੇਰੇ ਵਿਚ ਪ੍ਰਕਾਸ਼ ਕਰਨ ਵਾਲਾ ਹੋਣ ਕਰਕੇ ਗੋਬਿੰਦ ਹੈ। ਇਹ ਸਾਰੇ ਨਾਮ ਵਾਹਿਗੁਰੂ ਦੇ ਵੱਖ ਵੱਖ ਗੁਣਾਂ (ਸਿਫ਼ਤਾਂ) ਨੂੰ ਹੀ ਜ਼ਾਹਿਰ ਕਰਦੇ ਹਨ, ਪਰ ਇਕ ਐਸਾ ਸਮਾਂ ਵੀ ਆਉਂਦਾ ਹੈ, ਜਦ ਗੁਰੂ ਕਲਗੀਧਰ ਜੀ ਦੇ ਹੁਕਮ 'ਜਬ ਆਕਰਖ ਕਰਤ ਹੋ ਕਬਹੂੰ॥ ਤੁਮ ਮੈ ਮਿਲਤ ਦੇਹ ਧਰ ਸਭਹੂੰ॥' ਅਨੁਸਾਰ ਈਸ਼ਵਰ ਆਪਣੀ ਆਕੱਰਖਣ ਸ਼ਕਤੀ ਦੁਆਰਾ ਸਾਰੇ ਸੰਸਾਰ ਨੂੰ ਆਪਣੇ ਵਿਚ ਲੈਅ ਕਰ ਲੈਂਦਾ ਹੈ, ਉਸ ਸਮੇਂ ਉਸ ਦਾ ਨਾਮ ਰਾਮ ਨਹੀਂ ਰਹਿੰਦਾ, ਕਿਉਂਕਿ ਜਿਸ ਬ੍ਰਹਿਮੰਡ ਵਿਚ ਰਮਿਆ ਹੋਇਆ ਹੋਣ ਕਰਕੇ ਉਹ ਰਾਮ ਸੀ, ਉਹ ਬ੍ਰਹਿਮੰਡ ਹੀ ਉਸ ਵਿਚ ਲੀਨ ਹੋ ਜਾਂਦਾ ਹੈ। ਇਸੇ ਤਰ੍ਹਾਂ ਨਾ ਉਹ ਹਰੀ ਰਹਿੰਦਾ ਹੈ ਤੇ ਨਾ ਨਾਰਾਇਣ। ਭਾਵ ਉਸ ਦੇ ਸਾਰੇ ਹੀ ਕਿਰਤਮ ਨਾਮ ਉਸ ਵਿਚ ਸਮਾ ਜਾਂਦੇ ਹਨ। ਪਰ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਸ ਵਕਤ ਉਹ ਅਸਚਰਜ ਜਾਂ ਪ੍ਰਕਾਸ਼-ਰੂਪ ਨਹੀਂ, ਕਿਉਂਕਿ ਇਹ ਉਸ ਦੀ ਨਾਸ਼ ਨਾ ਹੋਣ ਵਾਲੀ ਜ਼ਾਤੀ ਸੱਤਾ ਹੈ। ਇਸ ਲਈ ਗੁਰੂ ਸਾਹਿਬ ਨੇ ਕਲਜੁਗੀ ਜੀਵਾਂ ਦੇ ਜਾਪ ਲਈ 'ਵਾਹਿਗੁਰੂ' ਮੰਤਰ ਹੀ ਨਿਯਤ ਕੀਤਾ ਹੈ, ਜੋ ਕ੍ਰਿਤਮ ਅਤੇ ਅਕ੍ਰਿਤਮ ਦੋਨੋਂ ਨਾਮਾਂ ਦੇ ਅਰਥਾਂ ਦਾ ਲਖਾਇਕ ਹੈ।

ਜਿਵੇਂ ਨਦੀਆਂ, ਨਾਲੇ ਅਤੇ ਦਰਿਆ ਸਭ ਸਮੁੰਦਰ ਵਿਚ ਸਮਾ ਜਾਂਦੇ ਹਨ, ਪਰ ਸਮੁੰਦਰ ਕਦੇ ਨਦੀ, ਨਾਲੇ ਜਾਂ ਦਰਿਆ ਵਿਚ ਨਹੀਂ ਸਮਾ ਸਕਦਾ, ਇਸੇ ਤਰ੍ਹਾਂ ਵਾਹਿਗੁਰੂ ਨਾਮ ਵਿਚ ਹਰੀ, ਨਾਰਾਇਣ, ਅੱਲਾ ਆਦਿ ਸਾਰੇ ਨਾਮ ਤੇ ਉਨ੍ਹਾਂ ਦੇ ਭਾਵ ਆ ਜਾਂਦੇ ਹਨ, ਪਰ ਰਾਮ, ਹਰੀ ਜਾਂ ਅੱਲਾ ਸ਼ਬਦ ਵਿਚ ਵਾਹਿਗੁਰੂ ਨਾਮ ਅਤੇ ਇਸਦਾ ਭਾਵ ਨਹੀਂ ਆ ਸਕਦਾ। ਕਿਉਂਕਿ ਉਨ੍ਹਾਂ ਨਾਮਾਂ ਵਿਚ ਕੇਵਲ ਇਕ ਇਕ ਸਿਫ਼ਤ ਆਉਂਦੀ ਹੈ, ਅਤੇ ਵਾਹਿਗੁਰੂ ਨਾਮ ਵਿਚ ਸਾਰੀਆਂ ਹੀ ਸਿਫ਼ਤਾਂ ਆ ਜਾਂਦੀਆਂ ਹਨ।

ਇਸਦਾ ਭਾਵ ਇਹ ਹਰਗਿਜ਼ ਨਹੀਂ ਕਿ ਵਾਹਿਗੁਰੂ ਨਾਮ ਬਿਨਾਂ ਕਿਸੇ ਹੋਰ ਨਾਮ ਦਾ ਉਚਾਰਨ ਕਰਨਾ ਠੀਕ ਨਹੀਂ। ਗੁਰਬਾਣੀ ਵਿਚ ਜਿਤਨੇ ਨਾਮ ਆਏ ਹਨ, ਗੁਰਸਿਖ ਸਭ ਦਾ ਉਚਾਰਨ ਕਰ ਸਕਦਾ ਹੈ, ਕਿਉਂਕਿ ਗੁਰੂ ਸਾਹਿਬ ਦਾ ਹੁਕਮ ਹੈ

**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥**

*(ਬਸੰਤੁ ਮਹਲਾ ੧, ਸ: ੧੧੬੮)*

ਪਰ ਗੁਰ-ਮੰਤ੍ਰ ਰੂਪ ਵਿਚ 'ਵਾਹਿਗੁਰੂ' ਨਾਮ ਦਾ ਉਚਾਰਨ ਕਰਨ ਦੀ ਹੀ ਗੁਰੂ ਕੀ ਆਗਿਆ ਹੈ

**ਸਤਿਗੁਰ ਦਰਸਨੁ ਦੇਖਣਾ ਸਾਧ ਸੰਗਤਿ ਵਿਣੁ ਅੰਨ੍ਹਾ ਖੋਲਾ॥**
**ਵਾਹਿਗੁਰੂ ਗੁਰ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ॥**

*(ਭਾ: ਗੁਰਦਾਸ ਜੀ, ਵਾਰ ੪, ਪਉੜੀ ੧੭)*

**ਗੁਰਸਿਖ ਰਹਿਤ ਸੁਨਹੁ ਮੇਰੇ ਮੀਤ॥ ਉਠਿ ਪਰਭਾਤ ਕਰੇ ਹਿਤ ਚੀਤ॥**
**ਵਾਹਿਗੁਰੂ ਪੁਨ ਮੰਤ੍ਰ ਸੁ ਜਾਪ॥ ਕਰ ਇਸਨਾਨ ਪੜ੍ਹੇ ਜਪ ਜਾਪ॥੧॥**

*(ਰਹਿਤਨਾਮਾ ਭਾਈ ਨੰਦ ਲਾਲ ਜੀ)*

ਸੋ ਜਿਸ ਤਰ੍ਹਾਂ ਕੋਈ ਪਤੀਬ੍ਰਤਾ ਇਸਤ੍ਰੀ, ਆਪਣੇ ਪਤੀ ਦੇ ਬੇਅੰਤ ਗੁਣਾਂ ਨੂੰ ਅਨੁਭਵ ਕਰਦੀ ਹੈ ਕਿ ਮੇਰੇ ਪਤੀ ਦੇਵ ਜੀ ਵਿਦਵਾਨ ਹਨ, ਮਿਠਬੋਲੇ ਅਤੇ ਪਰਉਪਕਾਰੀ ਹਨ ਆਦਿ, ਇਨ੍ਹਾਂ ਸਾਰੇ ਲਫ਼ਜ਼ਾਂ ਵਿਚ ਉਹ ਪਤੀ ਦੇ ਇਕ ਇਕ ਗੁਣ ਨੂੰ ਹੀ ਬਿਆਨ ਕਰ ਸਕੇਗੀ, ਕਿਉਂਕਿ ਇਹ ਸਾਰੇ ਵਖਰੇ ਵਖਰੇ ਗੁਣ ਹਨ, ਤੇ ਜੇ ਉਹ ਕਹੇ ਕਿ ਮੇਰੇ ਪਤੀ ਦੇਵ ਸਰਬ-ਗੁਣਾਂ ਸੰਪੰਨ ਪੂਰਨ ਮਨੁੱਖ ਹਨ, ਤਾਂ ਇਸ ਵਿਚ ਸਾਰੀਆਂ ਸਿਫ਼ਤਾਂ ਆ ਜਾਂਦੀਆਂ ਹਨ। ਪਰ ਜੇ ਕਿਸੇ ਸਮੇਂ ਪਤੀ ਦੀ ਇਕ ਤਾਰੀਫ਼ ਨੂੰ ਹੀ ਬਿਆਨ ਕਰਦੀ ਹੈ ਤਾਂ ਇਸ ਤਰ੍ਹਾਂ ਉਸ ਦੇ ਪਤੀ ਦੇ ਸਤਿਕਾਰ ਵਿਚ ਕੋਈ ਫ਼ਰਕ ਨਹੀਂ ਪੈਂਦਾ। ਇਸੇ ਤਰ੍ਹਾਂ ਜੇ ਗੁਰਸਿਖ, ਵਾਹਿਗੁਰੂ ਨਾਮ ਤੋਂ ਬਿਨਾਂ ਕਿਸੇ ਕਰਮ ਨਾਮ ਦਾ ਉਚਾਰਨ ਕਰਦਾ ਹੈ ਤਾਂ ਇਹ ਵੀ ਉਸੇ ਦੀ ਸਿਫ਼ਤੋ-ਸਾਲਾਹ ਹੈ। ਪਰ ਜੇ ਉਸ ਨਾਮ ਦਾ ਗੁਰ-ਮੰਤ੍ਰ ਰੂਪ ਵਿਚ ਜਾਪ ਕਰੇ ਤਾਂ ਇਸ ਤਰ੍ਹਾਂ ਉਹ ਈਸ਼ਵਰ ਦੇ ਕਿਸੇ ਇਕੋ ਗੁਣ ਨੂੰ

ਅਨੁਭਵ ਕਰ ਸਕੇਗਾ।

ਸੋ ਗੁਰਬਾਣੀ ਵਿਚ ਆਏ ਸਾਰੇ ਸਫ਼ਾਤੀ ਨਾਮਾਂ ਦੁਆਰਾ ਕੇਵਲ ਪ੍ਰਭੂ ਦੇ ਜ਼ਾਤੀ (ਵਾਹਿਗੁਰੂ) ਨਾਮ ਨੂੰ ਜਪਣ ਦੀ ਹੀ ਸੂਚਨਾ ਦਿਤੀ ਗਈ ਹੈ। ਭੱਟਾਂ ਨੇ ਵੀ ਜਗਤ ਦੇ ਰਚਨਹਾਰ ਕਰਤਾਰ ਨੂੰ ਇਸੇ ਵਾਹਿਗੁਰੂ ਨਾਮ ਨਾਲ ਹੀ ਯਾਦ ਕੀਤਾ ਹੈ

**ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ॥**
**ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯ੍ਯਾ,**
**ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ॥੩॥੧੩॥**

*(ਸਵਈਏ ਮਹਲੇ ਚਉਥੇ ਕੇ, ਸ: ੧੪੦੩)*

'ਵਾਹਿਗੁਰੂ' ਨਾਮ ਦੀ ਰਚਨਾ ਬਾਰੇ ਜ਼ਿਕਰ ਆਉਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜਦ ਸੰਸਾਰ ਦੀ ਦਸ਼ਾ ਨੂੰ ਨਿਰੰਕਾਰ ਦੀ ਹਜ਼ੂਰੀ ਵਿਚ ਪੇਸ਼ ਕਰਨ ਲਈ ਵੇਈਂ ਨਦੀ ਵਿਚ ਪ੍ਰਵੇਸ਼ ਕਰ ਕੇ ਅੰਤਰ-ਧਿਆਨ ਹੋਏ ਤਾਂ ਈਸ਼ਵਰ ਦੇ ਜਲਵੇ, ਉਸ ਦੀ ਰਚਨਾ, ਵਿਆਪਕਤਾ ਅਤੇ ਪ੍ਰਕਾਸ਼ ਨੂੰ ਅਨੁਭਵ ਕਰਦਿਆਂ ਹੋਇਆਂ ਆਪ ਨੇ ਕਿਸੇ ਵਿਸਮਾਦ ਅਵਸਥਾ ਵਿਚ ਆ ਕੇ ਇਸ ਗੁਪਤ ਨਾਮ ਦਾ ਉਚਾਰਨ ਕੀਤਾ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ। ਭਾਵ ਅਸਚਰਜ ਹੈਂ, ਪ੍ਰਕਾਸ਼ ਹੈਂ, ਅਸਚਰਜ ਹੈਂ, ਪ੍ਰਕਾਸ਼-ਰੂਪ ਹੈਂ। ਇਸ ਤਰ੍ਹਾਂ ਉਚਾਰਨ ਹੋਇਆ ਇਹ ਚੁ-ਅੱਖਰਾ ਨਾਮ ਹੀ ਹਜ਼ੂਰ ਨੇ ਕਲਜੁਗੀ ਜੀਵਾਂ ਦੇ ਜਾਪ ਲਈ ਨਿਸਚਿਤ ਕੀਤਾ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

**ਸ੍ਰੀ ਨਾਨਕ ਸਿੱਖਨ ਕੇ ਹੇਤ॥**
**ਵਾਹਿਗੁਰੂ ਸਿਰਜਿਉ ਨਿਤ ਚੇਤ॥** *(ਸੂਰਜ ਪ੍ਰਕਾਸ਼)*

ਸਾਰੇ ਬ੍ਰਹਿਮੰਡ ਵਿਚ ਵਾਹਿਗੁਰੂ ਨਾਮ ਦਾ ਪ੍ਰਚਾਰ ਕਰਨ ਤੋਂ ਉਪਰੰਤ ਵੀ ਕਰਤਾਰਪੁਰ ਅਸਥਾਨ ਵਸਾ ਕੇ, ਆਪ ਜਗਿਆਸੂ ਨੂੰ ਇਸੇ ਵਾਹਿਗੁਰੂ ਨਾਮ ਦੀ ਬਖ਼ਸ਼ਸ਼ ਕਰਦੇ ਰਹੇ ਹਨ:

**ਧਰਮਸਾਲ ਕਰਤਾਰਪੁਰ ਸਾਧ ਸੰਗਤਿ ਸਚਖੰਡ ਵਸਾਇਆ॥**
**ਵਾਹਿਗੁਰੂ ਗੁਰ ਸਬਦ ਸੁਣਾਇਆ॥**

*(ਭਾਈ ਗੁਰਦਾਸ, ਵਾਰ ੨੪, ਪਉੜੀ ੧)*



**ਨਿਰੰਕਾਰ ਆਕਾਰੁ ਕਰਿ ਜੋਤਿ ਸਰੂਪ ਅਨੂਪ ਦਿਖਾਇਆ॥**
**ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ॥**

*(ਵਾਰ ੧੨, ਪਉੜੀ ੧੭)*

ਭਾਈ ਸਾਹਿਬ ਜੀ ਦੇ ਕਥਨਾਂ ਤੋਂ ਭਲੀ ਪ੍ਰਕਾਰ ਸਿਧ ਹੋ ਜਾਂਦਾ ਹੈ ਕਿ ਜਦ ਵੀ ਕਿਸੇ ਨੇ ਹਜ਼ੂਰ ਤੋਂ ਨਾਮ ਦੀ ਯਾਚਨਾ ਕੀਤੀ, ਤਾਂ ਆਪ ਨੇ ਦਿਆਲੂ ਹੋ ਕੇ ਉਸ ਨੂੰ 'ਵਾਹਿਗੁਰੂ' ਨਾਮ ਦੀ ਦਾਤ ਹੀ ਬਖਸ਼ੀ:

**ਪਰਦੱਖਣਾ ਡੰਡਉਤ ਕਰਿ ਮਸਤਕੁ ਚਰਣ ਕਮਲ ਗੁਰ ਲਾਇਆ॥**
**ਸਤਿਗੁਰ ਪੁਰਖ ਦਇਆਲ ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਇਆ॥**

*(ਵਾਰ ੧੧, ਪਉੜੀ ੩)*

**ਚਾਰੋ ਅਛਰ ਇਕੁ ਕਰਿ ਵਾਹਿਗੁਰੂ ਜਪੁ ਮੰਤ੍ਰ ਜਪਾਵੈ॥**
**ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ॥**

*(ਵਾਰ ੧, ਪਉੜੀ ੪੯)*

ਜੋ ਵੀਰ 'ਵਾਹਿਗੁਰੂ' ਸ਼ਬਦ ਨੂੰ 'ਵਾਹ ਗੁਰੂ' ਸਿੱਧ ਕਰਦੇ ਹਨ ਉਹ ਭੁੱਲ ਵਿਚ ਹਨ, ਕਿਉਂਕਿ ਇਸ ਬਾਰੇ ਸਭ ਤੋਂ ਪੁਰਾਤਨ ਅਤੇ ਸਹੀ ਉਗਾਹੀ ਭਾਈ ਗੁਰਦਾਸ ਜੀ ਦੀ ਬਾਣੀ ਹੈ, ਜਿਸ ਵਿਚ ਵਾਹੁ ਗੁਰੂ ਨਹੀਂ, ਵਾਹਿਗੁਰੂ ਸ਼ਬਦ ਹੈ, ਅਤੇ ਜਿਤਨੇ ਵੀ ਸਿਖ ਧਰਮ ਦੇ ਹੋਰ ਪ੍ਰਮਾਣੀਕ ਗ੍ਰੰਥ ਹਨ, ਸਭ ਦੇ ਵਿਚ ਵਾਹਿਗੁਰੂ ਸ਼ਬਦ ਹੀ ਆਉਂਦਾ ਹੈ, ਵਾਹੁ ਗੁਰੂ ਨਹੀਂ। ਇਹ ਗੱਲ ਮੰਨਣ ਵਿਚ ਨਹੀਂ ਆਉਂਦੀ ਕਿ ਕਿਸੇ ਵਲੋਂ ਵਾਹੁ ਗੁਰੂ ਸ਼ਬਦ ਬਦਲ ਕੇ ਇਕੋ ਵੇਰ ਸਭ ਥਾਈਂ ਵਾਹਿਗੁਰੂ ਕਰ ਦਿਤਾ ਗਿਆ ਹੋਵੇ। ਵਾਹੁ ਗੁਰੂ ਸ਼ਬਦ ਸ: ਤੇਜਾ ਸਿੰਘ ਜੀ ਭਸੌੜ ਵਾਲਿਆਂ ਨੇ ਪ੍ਰਚੱਲਤ ਕਰਨ ਦਾ ਯਤਨ ਕੀਤਾ ਹੈ। ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਨੇ ਇਹ ਖ਼ਿਆਲ —"ਨਾਨਕ ਦਾਸ ਕਹਹੁ ਗੁਰ ਵਾਹੁ"[1] ਪੰਗਤੀ ਤੋਂ ਲਿਆ ਹੈ।

ਵਾਹਿਗੁਰੂ ਮੰਤ੍ਰ ਦੇ ਅਰਥ ਜਦ ਬਾਬਾ ਬੁੱਢਾ ਜੀ ਨੇ ਗੁਰੂ ਨਾਨਕ ਸਾਹਿਬ ਤੋਂ ਪੁਛੇ ਸਨ, ਤਾਂ ਹਜ਼ੂਰ ਨੇ ਉੱਤਰ ਦਿਤਾ ਸੀ:

**ਸਤਿ ਨਾਮ ਸ੍ਰੀ ਵਾਹਿਗੁਰੂ ਸੁਨਹੁ ਅਰਥ ਇਸ ਕੇਰ॥**
**ਜਿਸ ਕੇ ਸਿਮਰਨ ਅਧਿਕ ਫਲ ਮਿਟਹਿ ਚਰਾਸੀ ਫੇਰ॥੩੬॥**

*(ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੫੭)*

੧. ਆਸਾ ਮ: ੫, ਪੰਨਾ ੩੭੬

ਭਾਈ ਸੰਤੋਖ ਸਿੰਘ ਜੀ ਨੇ ਵਾਹਿਗੁਰੂ ਸ਼ਬਦ ਦੇ ਅਰਥ ਇਉਂ ਕੀਤੇ ਹਨ

**ਨਿਰਗੁਨ ਨਾਮਨ ਤੇ ਵਧਿ ਐਸੇ॥**
**ਸੋ ਕਰਿ ਅਰਥ ਬਖਾਨੌਂ ਜੈਸੇ॥**
**ਵਾਹਿ ਨਾਮੁ ਅਚਰਜ ਕੋ ਹੋਈ॥**
**ਅਚਰਜ ਤੇ ਪਰਿ ਉਕਤਿ ਨ ਕੋਈ॥੬੨॥**

*(ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੧)*

***ਭਾਵ:*** ਵਾਹਿਗੁਰੂ ਨਾਮ ਦਾ ਨਿਰਗੁਣ ਨਾਮਾਂ ਤੋਂ ਵਧ ਜਿਸ ਤਰ੍ਹਾਂ ਅਰਥ ਬਣਦਾ ਹੈ, ਮੈਂ ਉਹ ਵਰਣਨ ਕਰਦਾ ਹਾਂ ਜੋ ਇਉਂ ਹੈ 'ਵਾਹਿ' ਦਾ ਅਰਥ ਹੈ, ਅਸਚਰਜ ਅਤੇ ਅਸਚਰਜ ਤੋਂ ਪਰੇ ਹੋਰ ਕੋਈ (ਉਕਤ) ਬਾਣੀ ਹੀ ਨਹੀਂ। ਅਗੇ ਆਪ ਲਿਖਦੇ ਹਨ

**'ਗੋ' ਤਮ ਨਾਮ ਅਗਯਾਨ ਅਨਿੱਤ॥ 'ਰੋ' ਪਰਕਾਸ ਕਿਯੋ ਜਿਨ ਚਿੱਤੁ॥**
**ਇਉਂ ਸ੍ਰੀ ਨਾਨਕ ਨਾਮ ਬਨਾਯੋ॥ ਸੁਨਿ ਸ਼੍ਰੁਤਿ ਸੰਤਨ ਚਿਤ ਸੁਖ ਪਾਯੋ॥੬੩॥**

*(ਨਾਨਕ ਪ੍ਰਕਾਸ਼, ਪੂਰਬਾਰਧ, ਅਧਿ: ੧)*

***ਭਾਵ:*** 'ਗੋ' ਨਾਮ ਅਗਿਆਨ-ਰੂਪੀ ਅੰਧੇਰੇ ਦਾ ਹੈ, ਜੋ ਹਰ ਜੀਵ ਦੇ ਹਿਰਦੇ 'ਤੇ ਛਾਇਆ ਹੋਇਆ ਹੈ। ਅਤੇ 'ਰੂ' ਦੇ ਅਰਥ ਹਨ ਪ੍ਰਕਾਸ਼। ਸੋ ਜੋ ਹਰ ਅਗਿਆਨਤਾ ਵਾਲੇ ਚਿੱਤ ਵਿਚ (ਗਿਆਨ) ਦਾ ਪ੍ਰਕਾਸ਼ ਕਰਦਾ ਹੈ, ਉਹ ਵਾਹਿਗੁਰੂ ਨਾਮ, ਗੁਰੂ ਨਾਨਕ ਦੇਵ ਜੀ ਨੇ ਬਣਾਇਆ ਹੈ, ਜਿਸ ਨੂੰ ਸੁਣ ਕੇ ਸਤਪੁਰਸ਼ ਸਰੋਤਾ ਜਨਾਂ ਨੇ ਸੁਖ ਪਾਇਆ ਹੈ। ਇਕ ਹੋਰ ਜਗ੍ਹਾ ਆਪ ਲਿਖਦੇ ਹਨ

**'ਵਾਹਿ' ਨਾਮ ਅਚਰਜ ਪਹਿਚਾਨੋ॥ ਜਿਹ ਕੀ ਸੱਤਯਾ ਜਗ ਪ੍ਰਗਟਾਨੋ॥**
**ਜਿਹ ਸੱਤਯਾ ਕਰ ਲਖਿਯਤਿ ਭਵ ਹੈ॥ ਸੋ ਨਹਿੰ ਲਖੀ ਜਾਇ ਅਨੁਭਵ ਹੈ॥**
**ਯਾਂਤੇ ਸੋ ਅਚਰਜ ਭਯੋ ਗੁਰੂ ਅਰਥ ਸੁਨਿ ਕਾਨ॥**
**ਅੰਧਕਾਰ 'ਗੋ' ਨਾਮ ਹੈ 'ਰੂ' ਪ੍ਰਕਾਸ਼ ਪਹਿਚਾਨ॥੬੩॥**

*(ਨਾਨਕ ਪ੍ਰਕਾਸ਼, ਉ:, ਅਧਿ: ੪੩)*

ਅਗੇ ਜਾ ਕੇ ਇਕ ਥਾਂ ਤੇ ਆਪ ਲਿਖਦੇ ਹਨ

**ਅਚਰਜ ਰੂਪ ਜੁ ਐਸੇ ਅਹੈ॥**
**ਤਿਸ ਕੋ ਨਾਮ 'ਵਾਹਿ' ਕਰਿ ਕਹੈਂ॥**
**'ਗੋ' ਤਮ ਜੜ ਅਗਯਾਨ ਅਨਿੱਤ॥**
**ਕਰਿ ਪ੍ਰਕਾਸ਼ ਚੇਤਨ 'ਰੂ' ਨਿੱਤ॥੩੩॥** *(ਗੁ: ਪ੍ਰ: ਸੂ, ਰਾਸ ੧, ਅੰਸੂ ੨੦)*

**ਗੋ ਤਮ ਨਾਮ ਅਗਯਾਨ ਮਹਾਨ ਕੋਂ ਪਾਇ ਬੰਧਾਨ ਸਦੀਵ ਬੁਰੂ॥**
**ਦੇਹਿ ਅਨੇਕ ਧਰੇ, ਜਨਮੇ, ਮ੍ਰਿਤੁ ਸੰਕਟ ਹੋਤਿ ਬਿਸ਼ਾਲ ਬੁਰੂ॥**
**ਸੋ ਤਤਕਾਲ ਬਿਲੀਨ ਕਰੈ ਹੁਇ ਜਾਤਿ ਪ੍ਰਕਾਸ਼ ਕਹੈਂ ਇਸ-ਰੂ॥**
**ਜੋ ਅਸਚਰਜ ਮਹਾਂ ਬਿਸਮਾਵਤਿ ਤਾਂਹਿ ਕਹੋ ਮੁਖ ਵਾਹਿਗੁਰੂ॥੩੭॥**

*(ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੫੭)*

ਗੁਰੂ ਕਲਗੀਧਰ ਜੀ ਨੇ ਵੀ ਆਪਣੀ ਹਰ ਇਕ ਰਚਨਾ ਦੇ ਆਦਿ ਵਿਚ ਸੰਖੇਪ ਮੰਗਲ ਰੂਪ ਵਾਹਿਗੁਰੂ ਮੰਤ੍ਰ ਦਾ ਹੀ ਉਚਾਰਨ ਕੀਤਾ ਹੈ, ਜਿਵੇਂ— ੧ੴ ਵਾਹਿਗੁਰੂ ਜੀ ਕੀ ਫ਼ਤਹ॥ ਅਤੇ ਗੁਰਸਿੱਖਾਂ ਦੇ ਪਰਸਪਰ ਮਿਲਾਪ ਸਮੇਂ ਵੀ ਸਦੀਵ-ਕਾਲ ਅਕਾਲ-ਪੂਜਾ ਅਤੇ ਚੜ੍ਹਦੀ ਕਲਾ ਦੇ ਮੰਡਲਾਂ ਵਿਚ ਵਿਚਰਨ ਲਈ ਗੁਰਮਤਿ ਅਨੁਸਾਰ ਇਹੀ ਬੋਲਾ ਬੋਲਿਆ ਜਾਂਦਾ ਹੈ:

**ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤਹ॥**

ਜਿਸ ਦੇ ਅਰਥ ਹਨ—ਖ਼ਾਲਸਾ ਵਾਹਿਗੁਰੂ ਦਾ ਹੈ ਅਤੇ ਫ਼ਤਹ ਵੀ ਵਾਹਿਗੁਰੂ ਦੀ ਹੈ। ਅੰਤ ਸਮੇਂ ਵੀ ਆਪ ਨੇ ਫ਼ੁਰਮਾਇਆ ਸੀ

**ਮਤਿ ਊਚੀ ਰਾਖਹੁ ਮਨ ਨੀਵਾਂ॥**
**ਸਿਮਰਹ ਵਾਹਿਗੁਰੂ ਸੁਖ ਸੀਵਾਂ॥** *(ਗੁ: ਪ੍ਰ: ਸੂ:, ਰੁਤ ੩, ਅੰ:*

ਪਾਤੰਜਲ ਰਿਖੀ ਨੇ ਅੱਜ ਤੋਂ ਹਜ਼ਾਰਾਂ ਬਰਸ ਪਹਿਲੇ ਵਾਹਿਗੁਰੂ ਸ਼ਬਦ ਈਸ਼ਵਰ ਲਈ ਵਰਤਿਆ ਹੈ:

**ਵਾਹਯੰਤੀ ਕਾਰਯੰਤੀ ਜਗਦੁੱਤਪਤੀ ਆਦਕ ਇਤਿ**
**ਵਾਹਾ: ਬ੍ਰਹਮਾਦਯ: ਤੇਸ਼ਾਂ ਗੁਰੂ ਇਤਿ ਵਾਹਿਗੁਰੂ॥**

***ਅਰਥ:*** ਜਗਤ ਕੀ ਉੱਤਪਤੀ, ਪਾਲਣਾ, ਸੰਘਾਰ ਕਰਨੇ-ਹਾਰ ਬ੍ਰਹਮਾ, ਵਿਸ਼ਨੂੰ, ਸ਼ਿਵ.......ਇਨ ਕਾ ਜੋ ਕਰਤਾ ਅਤੇ ਗੁਰੂ ਹੈ, ਸੋ ਕਹੀਏ ਵਾਹਿਗੁਰੂ।

*(ਸ:*

ਬਾਬਾ ਸ੍ਰੀ ਚੰਦ ਜੀ ਦੀ ਮੋਹਰ 'ਤੇ ਇਹ ਅੱਖਰ ਲਿਖੇ ਹੋਏ ਹਨ

**ਸ੍ਰੀ ਵਾਹਿਗੁਰੂ ਕਰਤਾਰ ਨਾਨਕ ਅਲਮਸਤ ਰਾਜ ਗੁਰੂ ਤਖ਼ਤ ਨਾਨਕ ਛਤ॥**

ਬਿਹਾਰ ਦੇ ਰਹਿਣ ਵਾਲੇ ਨਾਨਕ ਪੰਥੀ ਲੋਕ ਅੱਜ ਤਕ ਇਸ ਮੰਤ੍ਰ ਦਾ ਜਾਪ ਇਉਂ ਕਰਦੇ ਹਨ:

**ਸ੍ਰੀ ਮੋਖਸ਼ ਲਖਸ਼ਮੀ ਵਹਿਤੀ ਸ਼ੁਭ ਭਗਤਾਸ ਪ੍ਰਾਪਤੀ ਇਤੀ ਵਾਹਿਗੁਰੂ ॥**

ਇਨ੍ਹਾਂ ਸਾਰੇ ਪ੍ਰਮਾਣਾਂ ਤੋਂ ਜ਼ਾਹਿਰ ਹੈ ਕਿ ਗੁਰੂ ਦਾ ਬਖ਼ਸ਼ਿਆ ਗੁਰ-ਮੰਤ੍ਰ (ਨਾਮ) ਵਾਹਿਗੁਰੂ ਮੰਤ੍ਰ ਹੀ ਹੈ, ਜੋ ਅੱਜ ਤਕ ਪ੍ਰਚਲਤ ਹੈ। ਹੁਣ ਸਵਾਲ ਕੇਵਲ ਇਹ ਬਾਕੀ ਰਹਿ ਜਾਂਦਾ ਹੈ ਕਿ ਗੁਰੂ ਸਾਹਿਬਾਂ ਨੇ ਇਹ ਮੰਤ੍ਰ ਗੁਪਤ ਕਿਉਂ ਰੱਖਿਆ ਹੈ, ਬਾਣੀ ਵਿਚ ਇਸ ਦੇ ਜਾਪ ਦਾ ਹੁਕਮ ਆਮ ਕਿਉਂ ਨਹੀਂ ਆਇਆ।

ਇਸ ਦਾ ਉੱਤਰ ਇਹ ਹੈ ਕਿ ਜੁਗਾਂ-ਜੁਗਾਂਤਰਾਂ ਤੋਂ ਗੁਰ-ਮੰਤ੍ਰ ਨੂੰ ਗੁਪਤ ਹੀ ਰਖਣ ਅਰ ਦੇਣ ਦੀ ਮਰਯਾਦਾ ਚਲੀ ਆਉਂਦੀ ਹੈ। ਜਿਵੇਂ

**ਗੁਪਤੋ ਗੁਰੂ ਗਿਰਾ ਨਾਥੋ ਪ੍ਰਾਣਾਯਾਮ ਪ੍ਰਣਾਮ ॥**

***ਅਰਥ :*** ਗੁਰੂ ਦੀ ਬਾਣੀ (ਮੰਤ੍ਰ) ਨੂੰ ਗੁਪਤ ਹੀ ਰਖਣਾ ਚਾਹੀਦਾ ਹੈ।

**ਗੁਪਤਾਯ ਗੁਪਤਹ ਗੁਰ ਮੰਤ੍ਰਯੋਂਸ ਵੇਦ ਸਮਾਗਮਣੰ ਵਿਧੀ ॥**

*(ਗੋਰਖ ਸਹੰਸ੍ਰਨਾਮਾ)*

***ਅਰਥ :*** ਗੁਪਤ ਤੋਂ ਗੁਪਤ ਰੱਖਿਆ ਜਾਂਦਾ ਹੈ, ਗੁਰ-ਮੰਤ੍ਰ ਨੂੰ। ਇਹ ਰਾਏ ਵੇਦ ਦੀ ਹੈ।

ਬਾਣੀ ਵਿਚ ਹੁਕਮ ਹੈ :

**ਗੁਪਤੀ ਬਾਣੀ ਪਰਗਟੁ ਹੋਇ ॥੫੩॥**

*(ਰਾਮਕਲੀ ਮ: ੧, ਸਿਧ ਗੋਸਟਿ, ਸ: ੯੪੪)*

**ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ**
**ਘਟਿ ਘਟਿ ਹਰਿ ਭਰਪੂਰਿ ਰਹਿਆ ॥**
**ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ,**
**ਜੋ ਗੁਰ ਸਰਣਾਈ ਭਜਿ ਪਇਆ ॥੨॥੬॥**

*(ਪ੍ਰਭਾਤੀ ਮ: ੩, ਸ: ੧੩੩੪)*

**ਘਟਿ ਘਟਿ ਪੂਰਿ ਰਹੇ ਸੁਖ ਸਾਗਰ ਭੈ ਭੰਜਨ ਮੇਰੇ ਪ੍ਰਾਣ ॥**
**ਮਨਹਿ ਪ੍ਰਗਾਸ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ ॥੧॥**

*(ਕਾਨੜਾ ਮ: ੫, ਸ: ੧੩੦੨)*

ਉਕਤ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ ਇਸੀ ਤਰੀਕੇ ਮੁਤਾਬਿਕ ਗੁਰੂ ਸਾਹਿਬ ਵੀ ਨਾਮ ਦੀ ਯਾਚਨਾ ਕਰਨ ਵਾਲੇ ਹਰ ਪ੍ਰਾਣੀ-ਮਾਤ੍ਰ ਨੂੰ, ਆਪਣੇ ਪਵਿਤਰ ਮੁਖਾਰਬਿੰਦ ਦੁਆਰਾ 'ਵਾਹਿਗੁਰੂ' ਨਾਮ ਦੀ ਦਾਤ ਬਖ਼ਸ਼ਦੇ ਸਨ, ਅਤੇ ਗੁਰੂ ਕਲਗੀਧਰ ਜੀ ਤਕ ਇਹ ਗੁਰ-ਮੰਤ੍ਰ ਗੁਪਤ ਰੀਤੀ ਨਾਲ ਹੀ ਜਗਿਆਸੂਆਂ ਨੂੰ ਪ੍ਰਾਪਤ ਹੁੰਦਾ ਰਿਹਾ ਹੈ। ਇਸ ਦੇ ਦੇਣ ਦਾ ਅਧਿਕਾਰ ਗੁਰੂ ਸਾਹਿਬ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਸੀ। ਅਤੇ ਆਪ ਨੇ ਜੋਤੀ ਜੋਤਿ ਸਮਾਉਣ ਸਮੇਂ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪਣ ਵੇਲੇ ਇਹ ਅਧਿਕਾਰ ਖ਼ਾਲਸਾ ਪੰਥ (ਪੰਜਾਂ ਪਿਆਰਿਆਂ) ਨੂੰ ਸੌਂਪਿਆ ਸੀ, ਜਿਸ ਦਾ ਜ਼ਿਕਰ ਵਿਸਥਾਰ ਨਾਲ ਅਗੇ ਚਲ ਕੇ ਕੀਤਾ ਜਾਵੇਗਾ।

ਸੋ ਇਹ ਸੀ ਨਾਮ (ਗੁਰ-ਮੰਤ੍ਰ) ਜੋ ਗੁਰੂ ਸਾਹਿਬਾਂ ਨੇ ਕਲਜੁਗੀ ਜੀਵਾਂ ਤੋਂ ਜਪਾਇਆ—ਜਿਸ ਦੇ ਮਹਾਤਮ ਦਾ ਜ਼ਿਕਰ ਇਉਂ ਆਇਆ ਹੈ

**ਜੈਸੇ ਅਠਸਠ ਤੀਰਥ ਪਰਸ ਕੀਓ ਜੁਗ ਚਾਰ ਚੜ੍ਹਿਓ ਕੈਲਾਸੁ ਰਹਿਓ ॥**
**ਜੈਸੇ ਕੋਟ ਜਨਮ ਤਪ ਉਰਧ ਮੁਖੀ ਬੈਸੰਤਰ ਮੈ ਤਨ ਦਾਹ ਦੀਓ ॥**
**ਜੈਸੇ ਲਾਖ ਬੇਰ ਕੁਰਖੇਤ੍ਰ ਮੈ ਅਸਮੇਧ ਜੱਗ ਅਭੰਗ ਠਇਓ ॥**
**ਪੁਨ ਅੰਮ੍ਰਿਤ ਨਾਮ ਵਿਸ਼ੇਸ਼ ਇਤੀ ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ ॥**

ਇਸ 'ਵਾਹਿਗੁਰੂ' ਨਾਮ ਦੇ ਚਾਰ ਅੱਖਰਾਂ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ

**ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸ਼ਨਾ ਨਾਮ ਜਪਾਵੈ ॥**
**ਦੁਆਪੁਰਿ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮੁ ਜਪਾਵੈ ॥**
**ਤੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ ॥**
**ਕਲਿਜੁਗਿ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮੁ ਅਲਾਵੈ ॥**
**ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ ॥**
**ਚਾਰੋ ਅਛਰ ਇਕੁ ਕਰਿ ਵਾਹਿਗੁਰੂ ਜਪੁ ਮੰਤ੍ਰੁ ਜਪਾਵੈ ॥**
**ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ ॥**

*(ਵਾਰ ੧, ਪਉੜੀ ੪੯)*

***ਭਾਵ :*** ਸਤਿਜੁਗ ਦੇ 'ਵਿਸ਼ਨੂੰ' ਨਾਮ ਤੋਂ ਗੁਰੂ ਸਾਹਿਬ ਨੇ ਵਵਾ, ਦੁਆਪੁਰ ਦੇ 'ਹਰੀ' ਤੋਂ ਹਾਹਾ, ਤ੍ਰੇਤੇ ਦੇ 'ਰਾਮ' ਤੋਂ ਰਾਰਾ ਅਤੇ ਕਲਜੁਗ ਦੇ 'ਗੋਬਿੰਦ' ਤੋਂ ਗੱਗਾ ਅੱਖਰ ਲੈ ਕੇ ਇਹ ਚੁ-ਅੱਖਰਾ ਵਾਹਿਗੁਰੂ ਨਾਮ ਰਚਿਆ ਹੈ।

ਵਿਦਵਾਨ ਪੁਰਸ਼ ਜਾਣਦੇ ਹਨ ਕਿ ਕਿਸੇ ਸ਼ਬਦ ਦਾ ਟੀਕਾ ਕਰਨ ਦੇ ਛੇ ਤ੍ਰੀਕੇ ਹੁੰਦੇ ਹਨ :

**ਪੱਦਯ ਛਦਾ ਪਲਾਰਥਕਤਿ ਵਿਗ੍ਰਿਹਯ ਵਾਕਯ ਲੋਯਨਾ।**
**ਅਖਯਪੋ ਅਤਿ ਸਮਾਧਾਨੰ ਖਟ ਬਿਧ ਬਿਯਾਖਯਨੰ ਸਿੰਮ੍ਰਿਤੰ।**

*ਅਰਥਾਤ* (੧) ਵਾਕ ਦੇ ਪਦ ਵੱਖੋ-ਵੱਖ ਕਹਿਣੇ। (੨) ਪਦਾਂ ਦੇ ਅਰਥ ਦਸਣੇ। (੩) ਵਿਆਕਰਣ ਅਨੁਸਾਰ ਪਦਾਂ ਦੀ ਵਿਯੋਤਪਤਿ ਕਰਨੀ। (੪) ਵਾਕ ਦੇ ਪਦ (ਅਨ੍ਹੈ) ਪਿਛੇ ਦੇ ਅਗੇ ਤੇ ਅਗੇ ਦੇ ਪਿਛੇ ਕਰਨੇ। (੫) ਅਰਥ ਵਿਚ ਸ਼ੰਕਾ ਕਰਨੀ। (੬) ਸ਼ੰਕੇ ਦਾ (ਸਮਾਧਾਨ ਕਰਨਾ) ਉੱਤਰ ਦੇਣਾ।

ਸੋ ਇਸ ਪਉੜੀ ਵਿਚ ਉਪਰ-ਲਿਖੇ ਨਿਯਮ ੪ ਅਨੁਸਾਰ ਭਾਈ ਸਾਹਿਬ ਦੀ ਇਸ ਪਉੜੀ ਦਾ ਟੀਕਾ ਕੀਤਿਆਂ ਵਾਹਿਗੁਰੂ ਪਦ ਦੇ ਅਰਥ ਸਪੱਸ਼ਟ ਬਣਦੇ ਹਨ। ਕਈ ਸੱਜਣ ਇਸ ਦੇ ਭਾਵ ਨੂੰ ਪੂਰੀ ਤਰ੍ਹਾਂ ਸਮਝੇ ਬਿਨਾਂ ਹੇਠ-ਲਿਖੇ ਸ਼ੰਕੇ ਕਰਦੇ ਹਨ—੧. ਭਾਈ ਸਾਹਿਬ ਦੀ ਇਸ ਰਚਨਾ ਅਨੁਸਾਰ ਪਦ 'ਵਾਹਿਗੁਰੂ' ਨਹੀਂ 'ਵਾਹ ਗੋਰਾ' ਬਣਦਾ ਹੈ, ਕਿਉਂਕਿ ਲੱਗਾਂ ਵੱਧ ਘੱਟ ਹਨ। ੨. ਇਸ ਪਉੜੀ ਨੂੰ ਜੇ ਸੱਚੀ ਮੰਨਿਆ ਜਾਵੇ ਤਾਂ ਗੁਰੂ ਸਾਹਿਬ ਵਿਸ਼ਨੂੰ, ਕ੍ਰਿਸ਼ਨ ਅਤੇ ਰਾਮ ਦੇ ਉਪਾਸ਼ਕ ਸਿਧ ਹੁੰਦੇ ਹਨ। ਸੋ ਇਨ੍ਹਾਂ ਦੇ ਸੰਖੇਪ ਉੱਤਰ ਇਉਂ ਦਿਤੇ ਜਾਂਦੇ ਹਨ :

(੧) ਭਾਈ ਗੁਰਦਾਸ ਜੀ ਇਥੇ ਵਾਹਿਗੁਰੂ ਪਦ ਦੀ ਰਚਨਾ ਨਹੀਂ ਕਰ ਰਹੇ, ਬਲਕਿ ਇਹ ਦੱਸ ਰਹੇ ਹਨ ਕਿ ਗੁਰੂ ਸਾਹਿਬ ਨੇ ਕਿਸ ਕਿਸ ਵਿਅਕਤੀ ਦੇ ਨਾਮ ਤੋਂ (ਉਸ ਨੂੰ ਈਸ਼ਵਰ ਦੀ ਪੈਦਾ ਕੀਤੀ ਹੋਈ ਸਿੱਧ ਕਰਨ ਲਈ) ਕਿਹੜਾ ਕਿਹੜਾ ਅੱਖਰ ਲਿਆ ਹੈ। ਇਸ ਲਈ ਲਗਾਂ ਦੇ ਵੱਧ ਘੱਟ ਜਾਂ ਅੱਗੇ ਪਿਛੇ ਹੋਣ ਨਾਲ ਇਥੇ ਕੋਈ ਫ਼ਰਕ ਨਹੀਂ ਪੈਂਦਾ। ਦੂਜੀ ਗੱਲ ਇਹ ਹੈ ਕਿ ਜਿਵੇਂ 'ਖਟਦਸ' ਅਤੇ 'ਖੋੜਸ' ਪਦ ਦੇ ਇਕ ਹੀ ਅਰਥ ਹਨ, ਅਤੇ ਜੇ 'ਖਟਦਸ' ਵਾਲੇ ਟੈਂਕੇ ਨੂੰ ਖੱਖੇ ਦਾ ਹੋੜਾ ਅਤੇ ਦੱਦੇ ਨੂੰ ੜਾੜਾ ਬਣਾ ਦੇਈਏ ਤਾਂ 'ਖੋੜਸ' ਬਣ ਜਾਂਦਾ ਹੈ, ਇਸੇ ਤਰ੍ਹਾਂ ਹਰੀ ਤੋਂ ਹਿਰਨਯ ਗਰਭ ਭਾਵ ਲੈ ਕੇ, ਗੱਗੇ ਵਾਲਾ ਹੋੜਾ ਔਂਕੜ ਦੀ ਜਗ੍ਹਾ ਅਤੇ ਰਾਰੇ ਵਾਲਾ ਕੰਨਾ ਦੁਲੈਂਕੜਿਆਂ ਦੀ ਥਾਂ ਵਰਤ ਕੇ 'ਵਾਹ ਗੋਰਾ' ਦਾ 'ਵਾਹਿਗੁਰੂ' ਬਣਦਾ ਹੈ। ਵਿਆਕਰਣ ਵਿਚ ਇਸ ਤ੍ਰੀਕੇ ਨੂੰ ਬਰਣਕਾ ਬਿਕਾਰ ਕਹਿੰਦੇ ਹਨ, ਜਿਸਦਾ ਭਾਵ ਹੈ, ਵਿੱਦਵਤਾ ਨਾਲ ਵਾਕ ਰਚਨਾ ਵਿਚ ਕਿਸੇ ਵਸਤੂ ਦਾ ਹੋਰ ਰੂਪ ਬਣਾ ਦੇਣਾ, ਪਰ ਭਾਵ ਸਹੀ ਨਿਕਲਣਾ।

(੨) ਗੁਰੂ ਸਾਹਿਬ ਨੇ ਉਕਤ ਵਿਅਕਤੀਆਂ ਨੂੰ ਇਸ਼ਟ ਮੰਨ ਕੇ ਇਨ੍ਹਾਂ ਅੱਖਰਾਂ ਦੀ ਚੋਣ ਨਹੀਂ ਕੀਤੀ, ਬਲਕਿ ਇਹ ਸਿੱਧ ਕੀਤਾ ਹੈ ਕਿ ਜਿਸ ਈਸ਼ਵਰ



ਦੀ ਸ਼ਕਤੀ ਤੋਂ ਵਿਸ਼ਨੂੰ, ਹਰੀ (ਕ੍ਰਿਸ਼ਨ) ਅਤੇ ਰਾਮ ਆਦਿ ਹਸਤੀਆਂ ਪੈਦਾ ਹੋਈਆਂ ਹਨ, ਜਿਨ੍ਹਾਂ ਨੂੰ ਪਹਿਲੇ ਜੁਗਾਂ ਵਿਚ ਰੱਬ ਮੰਨ ਕੇ ਉਨ੍ਹਾਂ ਦੇ ਨਾਮਾਂ ਦਾ ਹੀ ਜਾਪ ਕੀਤਾ ਜਾਂਦਾ ਰਿਹਾ ਹੈ, ਉਸ ਗੋਬਿੰਦ ਪ੍ਰਭੂ ਦੀਆਂ ਸਰਬ ਸ਼ਕਤੀਆਂ ਦਾ ਲਖਾਇਕ ਰੂਪ ਜ਼ਾਤੀ ਨਾਮ ਵਾਹਿਗੁਰੂ ਹੈ। ਦੂਜਾ ਵਾਸਦੇਵ ਤੋਂ ਵਿਆਪਕ, ਹਰੀ ਤੋਂ ਹਰਿਆਵਲ ਦੇਣ ਵਾਲਾ, ਗੋਬਿੰਦ ਤੋਂ ਅਗਿਆਨ ਰੂਪ ਅੰਧੇਰੇ ਵਿਚ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਅਤੇ ਰਾਮ ਤੋਂ ਰਮਿਆ ਹੋਇਆ ਅਰਥ ਲੈ ਕੇ ਗੁਰੂ ਸਾਹਿਬ ਨੇ ਚਾਰੇ ਸਿਫ਼ਤਾਂ ਭਰਪੂਰ ਵਾਹਿਗੁਰੂ ਨਾਮ ਪ੍ਰਗਟਾਇਆ ਹੈ। ਕਲਗੀਧਰ ਜੀ ਦਾ ਫ਼ੁਰਮਾਨ ਹੈ

**ਵਾਹਿਗੁਰੂ ਪਦ ਅਛਰ ਚਾਰ॥ ਚਾਰ ਜੁਗ ਕੋ ਜਾਪ ਨਿਰਧਾਰ॥**
**ਕ੍ਰਿਤ ਤ੍ਰੇਤਾ ਦੁਆਪੁਰ ਕਲ ਜਾਨ॥ ਵੱਵਾ ਹਾਹਾ ਗਾਗਾ ਠਾਨ॥**
**ਰਾਰਾ ਚੱਤਰਥਾ ਅੱਖਯਰ ਚਾਰ॥ ਵਾਸਦੇਵ ਹਰਿ ਗੋਬਿੰਦ ਧਾਰ॥**
**ਰਾਮ ਸ਼ੁਧਾ ਅਖਯਰ ਤਾਰਕ ਸਾਰ॥[1] ਚਾਰੋਂ ਮਿਲ ਵਾਹਿਗੁਰੂ ਉਚਾਰ॥**
**ਸਾਰ ਮੰਤ੍ਰ ਚਾਰੋਂ ਕਾ ਸਾਰ॥ ਵਾਹਿਗੁਰੂ ਮੰਤ੍ਰ ਨਿਰਧਾਰ.....॥**
**ਸਾ ਮੰਤ੍ਰ ਗੁਰ ਖਾਲਸਹਿ ਦੀਨਾ॥ ਵਾਹਿਗੁਰੂ ਪਦ ਪਾਵਨ ਕੀਨਾ॥**

*(ਲੋਹ ਪ੍ਰਕਾਸ਼, ਸ: ੨੩੬)*

ਅਥਵਾ

**ਜਿਮ ਚੰਦਨ ਪਰਸਤ ਤਰ ਚੰਦਨ॥ ਪਾਰਸ ਪਰਸ ਲੋਸਟ ਸੁਧ ਕੰਚਨ॥**
**ਸੁਰ ਸਰ ਮਿਲਤ ਆਨ ਜਲ ਪਾਵਨ॥ ਪਰਮਾਤਮ ਪਰਸ ਜੀਵ ਲੌਂ ਪਾਵਨ॥**
**ਤਿਮ ਇਹ ਨਾਮ ਮੰਤ੍ਰ ਸੁਚ ਤਾਰਕ॥ ਅਧਮ ਉਧਾਰਨ ਪਾਵਨ ਸਾਰਕ॥**
**ਸਤਿਗੁਰ ਸਿੱਖਨ ਪ੍ਰਤਿ ਉਪਦੇਸਿਓ॥ ਵਾਹਿਗੁਰੂ ਸੁਚ ਮੰਤ੍ਰ ਬਿਸੇਖਿਓ॥**

*(ਲੋਹ ਪ੍ਰਕਾਸ਼, ਸ: ੨੪੬)*

ਭਾਈ ਗੁਰਦਾਸ ਜੀ ਨੇ ਕਾਸ਼ੀ ਵਿਚ ਰਹਿਣ ਸਮੇਂ ਅਨਮਤਾਂ ਦੇ ਵਿਦਵਾਨ ਲੋਕਾਂ ਨਾਲ ਜੋ ਗੋਸ਼ਟ ਕੀਤੀ ਸੀ, ਉਸ ਵਿਚ ਆਪ ਵਾਹਿਗੁਰੂ ਨਾਮ ਦੇ ਚਾਰ ਅੱਖਰਾਂ ਦੀ ਵਿਆਖਿਆ ਇਸ ਪ੍ਰਕਾਰ ਕਰਦੇ ਹਨ :

**ਵਰ੍ਣਾ ਵਰ੍ਣ ਵਿਹੀਨਾਯ, ਵੇਦਸਾਰ ਪ੍ਰਵਰਤ੍ਰਕ: ਵਿਸ਼ਵ ਵਰਗ**
**ਮਹੀਧੀਸ਼ੰ, ਵਕਾਰੰ ਤੰ ਨਮਾਮਿਹੰ ॥੨॥**

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾ: ੭, ਅੰ: )*

---

੧. ਜਿਸ ਨੂੰ ਤ੍ਰੇਤੇ ਜੁਗ ਦਾ ਤਾਰਕ ਮੰਤ੍ਰ ਕਿਹਾ ਜਾਂਦਾ ਹੈ।

***ਅਰਥ :*** (ਵਰ੍ਣਾ ਵਰ੍ਣ) ਜੋ ਸਾਕਾਰ ਅਤੇ ਨਿਰਾਕਾਰ ਰੂਪ ਕਹਿਣ ਕਥਨ ਤੋਂ (ਵਿਹੀ ਨਾਯ) ਰਹਿਤ ਅਤੇ (ਵੇਦ ਸਾਰ) ਆਪਣੇ ਓਅੰਕਾਰ ਸਰੂਪ ਦਾ (ਪ੍ਰਵਰਤਕ) ਕਰਣਹਾਰ ਹੈ, (ਵਿਸ਼ਵ ਵਰ੍ਗ) ਐਸੇ ਜਗਤ ਦੇ (ਮਹੀਧੀਸ਼ੰ) ਮਹਾਰਾਜ ਵਾਹਿਗੁਰੂ ਦੇ ਨਾਮ ਦਾ ਜੋ (ਵਕਾਰੰ) ਵੱਵਾ ਅੱਖਰ ਹੈ (ਤੰ ਨਮਾਮਿਹੰ) ਤਿਸ ਨੂੰ (ਮੇਰੀ) ਨਮਸਕਾਰ ਹੈ।

**ਹਰੀ ਹਰਾਦਿ ਸ੍ਰਯੰ ਬ੍ਰਹਮ੍, ਹੰਸ ਬੋਧ ਪ੍ਰਕਾਸ਼ਤੰ ॥**
**ਹਸਕ੍ਸ਼ਮਲ ਵਰਯ ਵੀਜੰ, ਹਕਾਰੰ ਤੰ ਨਮਾਮਿਹੰ ॥੩॥**

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾ: ੭, ਅੰ: ੩)*

***ਅਰਥ :*** (ਹਰੀ ਹਰਾਦਿ) ਵਿਸ਼ਨੂੰ ਸ਼ਿਵ ਆਦਿ ਦਾ ਮੂਲ, (ਸ੍ਰਯੰ ਬ੍ਰਹਮ੍) ਸਾਖਯਾਤ ਬ੍ਰਹਮ (ਹੰਸ ਬੋਧ) ਜੀਵ ਦੇ ਗਿਆਨ ਨੂੰ (ਪ੍ਰਕਾਸ਼ਤੰ) ਪ੍ਰਕਾਸ਼ਨ ਵਾਲਾ, ਹ ਸ ਕ੍ਸ਼ ਮ ਲ ਵ ਰ ਯ ਅੱਖਰਾਂ ਨਾਲ ਉਚਾਰੇ ਜਾਣ ਵਾਲੇ ਸਾਰੇ ਨਾਮਾਂ ਦਾ ਬੀਜ ਰੂਪ ਜੋ ਵਾਹਿਗੁਰੂ ਹੈ, ਉਸ ਦੇ ਨਾਮ ਦਾ ਜੋ ਦੂਜਾ (ਹਕਾਰੰ) ਹਾਹਾ ਅੱਖਰ ਹੈ (ਤੰ ਨਮਾਮਜਹੰ), ਤਿਸ ਨੂੰ (ਮੇਰੀ) ਨਮਸ਼ਕਾਰ ਹੈ।

**ਗਯਾਨਾਰਕੰ ਗਿਰਾਧੀਸ਼ੰ, ਗੋਤੀਤੰ ਸ੍ਵੱਛ ਸਾਖਿਣੰ ॥**
**ਗਮਨਾ-ਗਮਜ ਵਿਹੀਨਾਯ, ਤੰ ਗਕਾਰੰ ਨਮਾਮਿਹੰ ॥੪॥**

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾ: ੭, ਅੰ: ੩)*

***ਅਰਥ :*** (ਗਯਾਨਾਰਕੰ) ਗਿਆਨ ਦਾ ਜੋ ਸੂਰਜ, (ਗਿਰਾਧੀਸ਼ੰ) ਬਾਣੀ ਦਾ ਸੁਆਮੀ, (ਗੋਤੀਤੰ) ਇੰਦਰੀਆਂ ਦੇ ਰਸਾਂ ਤੋਂ ਅਤੀਤ, (ਸਵੱਛ) ਸ਼ੁਧ (ਸਾਖਿਣੰ) ਸਾਖੀ ਰੂਪ, (ਗਮਨਾ-ਗਮਜ ਵਹੀਨਾਯ) ਆਵਾ-ਗਉਣ ਤੋਂ ਰਹਿਤ ਵਾਹਿਗੁਰੂ ਨਾਮ ਦਾ ਤੀਜਾ ਜੋ (ਗਕਾਰੰ) ਗੱਗਾ ਅੱਖਰ ਹੈ (ਤੰ ਨਮਾਮਿਹੰ) ਤਿਸ ਨੂੰ (ਮੇਰੀ) ਨਮਸ਼ਕਾਰ ਹੈ।

**ਰਾਮ ਵੀਜ ਸੁਰੇਸ਼ਵਰੰ, ਦੇਵ ਦੈਤਯਾ ਭਿਬੰਦਿਤੰ ॥**
**ਸਰ੍ਵ੍ਾਸਯੰ ਸਰਵ੍ਾਮਿਤੀ ਸ਼ਕਤੀ, ਤੰਰਕਾਰੰ ਨਮਾਮਿਹੰ ॥੫॥**

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾ: ੭, ਅੰ:*

***ਅਰਥ :*** (ਰਾਮ ਵੀਜ) ਜੋ ਰਾਮ ਦਾ ਵੀ ਬੀਜ ਰੂਪ ਅਤੇ (ਸੁਰੇਸ਼ਵਰੰ) ਦੇਵਤਿਆਂ ਦਾ ਵੀ ਈਸ਼ਵਰ ਹੈ, ਅਰਥਾਤ ਜਿਸ ਨੂੰ (ਦੇਵ ਦੈਤਯਾ ਭਿਬੰਦਿਤੰ) ਦੇਵਤੇ ਅਤੇ ਦੈਂਤ ਵੀ (ਬੰਦਨਾ) ਨਮਸ਼ਕਾਰ ਕਰਦੇ ਹਨ, ਉਸ (ਸਰ੍ਵ੍ਾਸਯੰ) ਸਭ ਦੇ ਆਸਰਾ ਰੂਪ (ਸਰਵ੍ ਮਿਤੀ ਸ਼ਕਤੀ) ਸਭ ਨੂੰ ਮਰਯਾਦਾ ਅਤੇ ਸ਼ਕਤੀ ਦੇ ਦੇਣਹਾਰ ਵਾਹਿਗੁਰੂ ਦੇ ਨਾਮ ਦਾ ਜੋ ਚੌਥਾ (ਰਕਾਰੰ) ਰਾਰਾ ਅੱਖਰ ਹੈ (ਤੰ ਨਮਾਮਿਹੰ) ਤਿਸ ਨੂੰ ਮੇਰੀ ਨਮਸ਼ਕਾਰ ਹੈ।

ਸੋ ਇਸ ਪਵਿਤਰ ਮਹਾਂ-ਮੰਤ੍ਰ ਵਾਹਿਗੁਰੂ ਦੇ ਚਾਰ ਅੱਖਰਾਂ ਦੀ ਵਿਆਖਿਆ ਅਤੇ ਮਹਾਤਮ ਗੁਰੂ-ਘਰ ਦੇ ਇਕ ਕਰਣੀ ਵਾਲੇ, ਮੁਖੀ ਵਿਦਵਾਨ ਸਿਖ ਨੇ ਇਸ ਪ੍ਰਕਾਰ ਬਿਆਨ ਕੀਤਾ ਹੈ, ਜਿਸ ਤੋਂ ਇਸ ਬਾਰੇ ਕੋਈ ਸ਼ੰਕਾ ਬਾਕੀ ਨਹੀਂ ਰਹਿ ਜਾਂਦਾ। ਇਸ ਲਈ ਜੋ ਵੀ ਪ੍ਰਾਣੀ ਮਾਤ੍ਰ ਪਿਆਰ ਨਾਲ ਇਕ-ਚਿੱਤ ਹੋ ਕੇ ਵਾਹਿਗੁਰੂ ਮੰਤ੍ਰ ਦਾ ਜਾਪ ਕਰੇ, ਉਸਦਾ ਹਿਰਦਾ ਸੀਤਲ ਹੁੰਦਾ ਹੈ, ਪਾਪ ਨਾਸ਼ ਹੁੰਦੇ ਹਨ ਅਤੇ ਉਸਨੂੰ ਸਰਬ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ।

ਪਰ ਇਹ ਦੇਖ ਕੇ ਦੁਖ ਹੋ ਰਿਹਾ ਹੈ ਕਿ ਸਿਖ ਕੌਮ ਵਿਚ ਹੀ ਐਸੇ ਕਈ ਟੋਲੇ ਪੈਦਾ ਹੋ ਰਹੇ ਹਨ, ਜੋ ਜਿਥੇ ਝੂਠੇ ਗੁਰੂ-ਡੰਮ ਵਿਚ ਲੋਕਾਂ ਨੂੰ ਫਸਾਉਂਦੇ ਹਨ, ਉਥੇ ਵੱਖਰੀ ਵੱਖਰੀ ਕਿਸਮ ਦੇ ਗੁਰ-ਮੰਤ੍ਰ ਵੀ ਦੇ ਰਹੇ ਹਨ। ਲੋਕਾਂ ਨੂੰ ਵਰਗਲਾਉਣ ਲਈ ਭਾਵੇਂ ਉਨ੍ਹਾਂ ਅੱਖਰਾਂ ਨੂੰ ਬਾਣੀ ਦੇ ਅੱਖਰ ਹੀ ਦਸਦੇ ਹਨ, ਪਰ ਇਸ ਦਾ ਮਤਲਬ ਇਹ ਨਹੀਂ ਕਿ ਐਸੇ ਕੋਈ ਅੱਖਰ (ਜੋ ਬਾਣੀ ਵਿਚ ਹੋਣ) ਲੈ ਕੇ ਵੱਖਰਾ ਕੋਈ ਮੰਤ੍ਰ ਘੜ ਲਿਆ ਜਾਵੇ। ਇਹ ਭਾਰੀ ਭੁੱਲ ਹੈ ਅਤੇ ਐਸੇ ਮੰਤ੍ਰ-ਜੰਤ੍ਰ ਲੈਣ ਵਾਲਿਆਂ ਨੂੰ ਖ਼ਬਰਦਾਰ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਗੁਰੂ ਸਾਹਿਬ ਤੋਂ ਬੇਮੁਖ ਹੋ ਕੇ ਅਵੱਗਿਆ ਦੇ ਭਾਗੀ ਨਹੀਂ ਬਣਨਾ ਚਾਹੀਦਾ। ਗੁਰੂ ਨਾਨਕ ਦੇਵ ਜੀ ਨੇ ਦਸ ਜਾਮਿਆਂ ਵਿਚ ਵਾਹਿਗੁਰੂ ਮੰਤ੍ਰ ਹੀ ਜਪਾਇਆ ਹੈ, ਅਤੇ

**ਗੁਰਦੇਵ ਮੰਤੁ ਨਿਰੋਧਰਾ।**

*(ਗਉੜੀ ਬਾਵਨ ਅਖਰੀ ਮ: ੫, ਸ: ੨੫੦)*

ਦੇ ਭਾਵ ਅਨੁਸਾਰ ਇਹੀ ਐਸਾ ਨਾਮ (ਮੰਤ੍ਰ) ਹੈ ਜੋ ਨਿਰ-ਓਧਰ ਹੈ, ਭਾਵ ਜਿਸ ਤੇ ਹੋਰ ਕੋਈ ਮੰਤ੍ਰ ਨਹੀਂ ਚਲ ਸਕਦਾ, ਅਤੇ ਇਹ ਸਾਰੇ ਮੰਤ੍ਰਾਂ ਤੇ ਚਲਣ ਵਾਲਾ ਸ਼੍ਰੋਮਣੀ ਮੰਤ੍ਰ ਹੈ, ਜਿਸ ਦੇ ਬਦਲਣ ਦਾ ਕਿਸੇ ਨੂੰ ਵੀ ਅਧਿਕਾਰ ਨਹੀਂ।

# ਦਸ ਗੁਰੂ ਇਕ ਜੋਤਿ

ਆਮ ਤੌਰ 'ਤੇ ਗੁਰੂ-ਡੰਮ ਫੈਲਾਉਣ ਵਾਲੇ ਵੀਰ ਇਹ ਭੁਲੇਖਾ ਪਾਉਣ ਦਾ ਯਤਨ ਕਰਦੇ ਹਨ ਕਿ ਜਿਵੇਂ ਦਸ ਗੁਰੂ ਹੋਏ ਹਨ, ਇਸੇ ਤਰ੍ਹਾਂ ਗਿਆਰਾਂ ਬਾਰਾਂ ਆਦਿ ਕਈ ਗੁਰੂ ਵੀ ਹੋ ਸਕਦੇ ਹਨ, ਅਤੇ ਨਾਲ ਹੀ ਦਸ ਗੁਰੂ ਸਾਹਿਬਾਨ ਨੂੰ ਵੱਖਰੇ ਵੱਖਰੇ ਖ਼ਿਆਲ ਕਰਦੇ ਹਨ। ਉਹ ਇਸ ਗੱਲ ਨੂੰ ਸਮਝਣ ਦਾ ਯਤਨ ਨਹੀਂ ਕਰਦੇ ਕਿ ਗੁਰੂ ਨਾਨਕ ਦੇਵ ਜੀ ਦੇ ਦਸ ਜਾਮਿਆਂ ਦੀ ਗੁਰੂ-ਜੋਤਿ ਇਕੋ ਸੀ, ਜੋ ਕਲਜੁਗ ਵਿਚ ਮਨੁੱਖ ਜਾਮਾ ਧਾਰ ਕੇ ਪ੍ਰਗਟ ਹੋਈ, ਅਤੇ ਦਸ ਜਾਮੇ ਧਾਰਨ ਉਪਰੰਤ ਇਸ ਸਮੇਂ ਪਰਤੱਖ (ਸ਼ਬਦ ਰੂਪ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਮੌਜੂਦ ਹੈ, ਜੋ ਗੁਰੂ ਤਖ਼ਤ ਤੇ ਬਿਰਾਜਮਾਨ ਹੈ। ਇਸ ਖ਼ਿਆਲ ਦੀ ਪੁਸ਼ਟੀ ਲਈ, ਬਹੁਤ ਹਵਾਲੇ ਦਿਤੇ ਜਾ ਸਕਦੇ ਹਨ, ਪਰ ਇਥੇ ਸੰਖੇਪ ਮਾਤ੍ਰ ਹੀ ਲਿਖੇ ਜਾਂਦੇ ਹਨ। ਈਸ਼ਵਰ ਤੋਂ ਗੁਰੂ ਜੋਤਨਾ ਦੇ ਪ੍ਰਕਾਸ਼ ਬਾਰੇ ਗੁਰੂ ਨਾਨਕ ਦੇਵ ਜੀ ਦਾ ਵਾਕ ਹੈ

**ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥੭॥**
**ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ ॥੮॥**

*(ਰਾਮਕਲੀ ਮ: ੧, ਸ: ੯੦੭)*

ਉਪਰੰਤ ਪਹਿਲਾ ਚੋਲਾ ਤਬਦੀਲ ਕਰਨ ਬਾਰੇ ਬਾਣੀ ਵਿਚ ਹੁਕਮ ਹੈ :

**ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥**
**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥**

*(ਸਤੇ ਬਲਵੰਡ ਦੀ ਵਾਰ, ਸ: ੯੬੬)*

ਅਥਵਾ : **ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥੪॥**

*(ਸਤੇ ਬਲਵੰਡ ਦੀ ਵਾਰ, ਸ: ੯੬੭)*

**ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ ॥**
**ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ ॥**

*(ਸਤੇ ਬਲਵੰਡ ਦੀ ਵਾਰ, ਸ: ੯੬੭)*



ਭਾਈ ਗੁਰਦਾਸ ਜੀ ਦਾ ਫ਼ੁਰਮਾਨ ਹੈ

**ਥਾਪਿਆ ਲਹਿਣਾ ਜੀਵਦੇ ਗੁਰਿਆਈ ਸਿਰਿ ਛੱਤ੍ਰ ਫਿਰਾਇਆ ॥**
**ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕ ਰੂਪ ਵਟਾਇਆ ॥**
**ਲਖਿ ਨ ਕੋਈ ਸਕਈ ਆਚਰਜੇ ਆਚਰਜ ਦਿਖਾਇਆ ॥**
**ਕਾਇਆ ਪਲਟਿ ਸਰੂਪ ਬਣਾਇਆ ॥**

*(ਵਾਰ ੧, ਪਉੜੀ ੪੫)*

**ਪਾਰਬ੍ਰਹਮੁ ਪੂਰਣ ਬ੍ਰਹਮੁ ਗੁਰ ਨਾਨਕ ਦੇਉ ॥**
**ਗੁਰ ਅੰਗਦੁ ਗੁਰੂ ਅੰਗ ਤੇ ਸਚ ਸਬਦ ਸਮੇਉ ॥**
**ਅਮਰਾਪਦੁ ਗੁਰ ਅੰਗਦਹੁ ਅਤਿ ਅਲਖ ਅਭੇਉ ॥**
**ਗੁਰ ਅਮਰਹੁ ਗੁਰ ਰਾਮਨਾਮ ਗਤਿ ਅਛਲ ਅਛੇਉ ॥**
**ਰਾਮਦਾਸ ਅਰਜਨ ਗੁਰੂ ਅਬਿਚਲ ਅਰਖੇਉ ॥**
**ਹਰਿਗੋਬਿੰਦ ਗੋਬਿੰਦ ਗੁਰੁ ਕਾਰਣ ਕਰਣੇਉ ॥**

*(ਵਾਰ ੧੩, ਪਉੜੀ ੨੫)*

**ਲੈਹਣੇ ਪਾਈ ਨਾਨਕੋ ਦੇਣੀ ਅਮਰਦਾਸ ਘਰਿ ਆਈ ॥**
**ਗੁਰ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ ॥**

*(ਵਾਰ ੧, ਪਉੜੀ ੪੬)*

**ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥੪॥**

*(ਸਵਈਏ ਮਹਲੇ ਪੰਜਵੇ ਕੇ, ਸ: ੧੪੦੯)*

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ

**ਜੋਤਿ ਮਾਹਿ ਰਹੀ ਜੋਤਿ ਸਮਾਇ ॥ ਜਿਉ ਜਲ ਮੋ ਜਲ ਢੁਲ ਮਿਲ ਜਾਇ ॥**
**ਸੁੰਨ ਮਾਹਿ ਜਿਮ ਸੁੰਨ ਸਮਾਈ ॥ ਅਕੱਥ ਕਥਾ ਗੁਰ ਲਖੀ ਨ ਜਾਇ ॥**

*(ਸੂਰਜ ਪ੍ਰਕਾਸ਼)*

**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥**
**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥੭॥**

*(ਸਵਈਏ ਮਹਲੇ ਪਹਿਲੇ ਕੇ, ਸ: ੧੩੯੦)*

ਮੁਹਸਨ ਫ਼ਾਨੀ ਲਿਖਦਾ ਹੈ

**ਅਕੀਦਾ ਆਂ ਅਸਤ ਕਿ ਗੁਰੂ ਰਾਇ ਹਮਾ ਅੰਦ ॥**

**ਭਾਵ :** ਸਿੱਖਾਂ ਦਾ ਅਕੀਦਾ ਹੈ, ਕਿ ਦਸ ਗੁਰੂ, ਗੁਰੂ-ਨਾਨਕ ਹੀ ਹਨ।

ਸੋ ਨਿਰੰਕਾਰ ਰੂਪ ਗੁਰੂ ਜੋਤਿ (ਗੁਰੂ ਨਾਨਕ) ਪਹਿਲੇ ਜਾਮੇ ਵਿਚ, ਕਤਕ ਪੂਰਨਮਾਸ਼ੀ ਸੰਮਤ ੧੫੨੬ ਤੋਂ ਲੈ ਕੇ ਅਸੂ ਵਦੀ ੫ ਸੰਮਤ ੧੫੯੬ ਤਕ ੭੦ ਵਰ੍ਹੇ ੩ ਮਹੀਨੇ ੨੮ ਦਿਨ ਰਹੀ। ਅਤੇ ਉਪਰੰਤ

**ਨਾਨਕ ਅੰਗਦ ਕੋ ਬਪੁ ਧਰਾ॥ ਧਰਮ ਪ੍ਰਚੁਰ ਇਹ ਜਗ ਮੋ ਕਰਾ॥੭॥**
*(ਬਚਿਤ੍ਰ ਨਾਟਕ ਪਾ: ੧੦, ਅਧਿ: ੫)*

ਗੁਰੂ ਜੋਤਿ ਨੇ ਗੁਰੂ ਅੰਗਦ ਦੂਜੇ ਜਾਮੇ ਵਿਚ ੧੩ ਵਰ੍ਹੇ ੯ ਮਹੀਨੇ ੧੭ ਦਿਨ ਰਹਿ ਕੇ ਈਸ਼ਵਰ-ਭਗਤੀ, ਸਹਿਨਸ਼ੀਲਤਾ, ਨਾਮ ਬਾਣੀ, ਸੇਵਾ ਉਪਕਾਰ ਆਦਿ ਦਾ ਪ੍ਰਚਾਰ ਕਰਦੇ ਹੋਇ ਤੀਜਾ ਜਾਮਾ ਧਾਰਨ ਕੀਤਾ, ਯਥਾ

**ਅਮਰਦਾਸ ਪੁਨਿ ਨਾਮੁ ਕਹਾਯੋ॥ ਜਨ ਦੀਪਕ ਤੇ ਦੀਪ ਜਗਾਯੋ॥**
*(ਬਚਿਤ੍ਰ ਨਾਟਕ, ਅਧਿ: ੫)*

ਇਸ ਜਾਮੇ ਵਿਚ ਸੰ: ੧੬੦੯ ਚੇਤਰ ਸੁਦੀ ੧ ਤੋਂ ਲੈ ਕੇ ੧੬੩੧ ਭਾਦਰੋਂ ਸੁਦੀ ੧੩ ਤਕ ੨੨ ਵਰ੍ਹੇ ੪ ਮਹੀਨੇ ੨੮ ਦਿਨ ਰਹਿ ਕੇ ਰੱਬੀ ਗਿਆਨ ਦਾ ਪ੍ਰਚਾਰ ਕੀਤਾ। ਸਾਂਝਾ ਲੰਗਰ, ਪਖੰਡ ਦੀ ਨਿਖੇਧੀ ਅਤੇ ਹੋਰ ਮਹਾਨ ਉਪਕਾਰ ਕੀਤੇ। ਉਪਰੰਤ

**ਅਮਰਦਾਸ ਰਾਮਦਾਸ ਕਹਾਯੋ॥ ਸਾਧਨਿ ਲਖਾ ਮੂੜ੍ਹ ਨਹਿ ਪਾਯੋ॥**
*(ਬਚਿਤ੍ਰ ਨਾਟਕ, ਅਧਿ: ੫)*

ਇਸ ਚੌਥੇ ਸਰੂਪ ਵਿਚ, ਸੰਮਤ ੧੬੩੧ ਭਾਦਰੋਂ ਸੁਦੀ ੧੩ ਤੋਂ ਲੈ ਕੇ ੧੬੩੮ ਭਾਦਰੋਂ ਸੁਦੀ ੨ ਤਕ ੬ ਸਾਲ ੧੧ ਮਹੀਨੇ ੧੮ ਦਿਨ ਗੁਰੂ ਜੋਤਿ ਨੇ ਨਿਵਾਸ ਕੀਤਾ। ਕਲਜੁਗੀ ਜੀਵਾਂ ਲਈ ਸ੍ਰੀ ਅੰਮ੍ਰਿਤਸਰ ਵਰਗੇ ਇਕ ਮਹਾਨ ਤੀਰਥ ਨੂੰ ਪ੍ਰਗਟ ਕੀਤਾ। ਹੋਰ ਮਹਾਨ ਪਵਿਤਰ ਬੇਅੰਤ ਕਾਰਨਾਮੇ ਕੀਤੇ ਅਤੇ ਇਸ ਦੇ ਬਾਅਦ :

**ਰਾਮਦਾਸ ਹਰਿ ਸੋ ਮਿਲ ਗਏ॥ ਗੁਰਤਾ ਦੇਤ ਅਰਜਨਹਿ ਭਏ॥**
*(ਬਚਿਤ੍ਰ ਨਾਟਕ, ਅਧਿ: ੫)*

ਪੰਜਵੇਂ ਪੰਚ-ਭੂਤਕ ਚੋਲੇ ਵਿਚ, ਸੰਮਤ ੧੬੩੮ ਭਾਦਰੋਂ ਸੁਦੀ ੨ ਤੋਂ ਲੈ ਕੇ ੧੬੬੩ ਜੇਠ ਵਦੀ ੮ ਤਕ, ੨੪ ਵਰ੍ਹੇ ੮ ਮਹੀਨੇ ੨੧ ਦਿਨ ਗੁਰੂ ਨਾਨਕ ਜੋਤਿ ਨੇ ਨਿਵਾਸ ਕੀਤਾ।



ਪੱਖੀ ਬਾਣੀ ਦਾ ਸੰਗ੍ਰਹਿ ਕਰ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨੀ, ਹਰਿਮੰਦਰ ਸਾਹਿਬ ਅਤੇ ਸਰੋਵਰ ਦੀ ਰਚਨਾ ਕਰ ਕੇ ਚਾਰੇ ਵਰਨਾਂ ਦੇ ਲੋਕਾਂ ਨੂੰ, ਰੱਬੀ ਯਾਦ ਲਈ ਮਿਲ ਬੈਠਣ ਦਾ ਅਧਿਕਾਰ ਦੇਣਾ ਅਤੇ ਅੰਤ ਤੇ ਤੱਤੀ ਤਵੀ 'ਤੇ ਚੌਂਕੜਾ ਮਾਰ ਕੇ, ਗਰਮ ਰੇਤਾ ਬਦਨ 'ਤੇ ਪਵਾਂਦੇ ਹੋਇ ਰੱਬੀ ਭਾਣੇ ਨੂੰ ਮੰਨ ਕੇ, ਹਸੂੰ ਹਸੂੰ ਕਰਦਿਆਂ ਸ਼ਹੀਦੀ ਪ੍ਰਾਪਤ ਕਰਨੀ, ਆਪ ਦੇ ਮਹਤ ਬੜੇ ਕਾਰਨਾਮੇ ਹਨ। ਉਪਰੰਤ :

**ਜਬ ਅਰਜਨ ਪ੍ਰਭ ਲੋਕ ਸਿਧਾਏ॥ ਹਰਿ ਗੋਬਿੰਦ ਤਿਹ ਠਾਂ ਠਹਿਰਾਏ॥**
*(ਬਚਿਤ੍ਰ ਨਾਟਕ, ਅਧਿ: ੫)*

ਦਸਮੇਸ਼ ਪਿਤਾ ਜੀ ਦੇ ਵਾਕ ਅਨੁਸਾਰ ਇਸ ਛੇਵੇਂ ਮਨੁੱਖ ਜਾਮੇ ਵਿਚ ਗੁਰੂ ਜੋਤਿ ਨੇ ਸੰਮਤ ੧੬੬੩, ਜੇਠ ਵਦੀ ੮ ਤੋਂ ਲੈ ਕੇ ੧੭੦੧ ਚੇਤਰ ਵਦੀ ੧੩ ਤਕ, ੩੭ ਵਰ੍ਹੇ ੧੦ ਮਹੀਨੇ, ੭ ਦਿਨ ਰਹਿ ਕੇ ਨਾਮ ਦਾ ਪ੍ਰਚਾਰ ਕੀਤਾ। ਦੂਰ ਦੂਰ ਦੇਸ਼ਾਂ ਵਿਚ ਦੌਰਾ ਕਰ ਕੇ, ਜ਼ਾਲਮਾਂ ਤੋਂ ਜ਼ੁਲਮ ਛੁਡਾਉਣ ਲਈ ਯੁਧ ਕੀਤੇ, ਸਿੱਖੀ ਦੇ ਕੇਂਦਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨੀਂਹ ਰੱਖੀ, ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ, ਅਤੇ ਸੰਸਾਰ ਵਿਚ ਰਹਿੰਦੇ ਹੋਏ ਈਸ਼ਵਰ ਨਾਲ ਜੁੜੇ ਰਹਿਣ ਦਾ ਅਲੌਕਿਕ ਨਮੂਨਾ ਪੇਸ਼ ਕੀਤਾ। ਉਪਰੰਤ :

**ਹਰਿ ਗੋਬਿੰਦ ਪ੍ਰਭ ਲੋਕ ਸਿਧਾਰੇ॥ ਹਰੀ ਰਾਇ ਤਿਹ ਠਾਂ ਬੈਠਾਰੇ॥**
*(ਬਚਿਤ੍ਰ ਨਾਟਕ, ਅਧਿ: ੫)*

ਤਖ਼ਤ ਪਰ ਬਿਰਾਜਮਾਨ ਹੋਇ ਗੁਰੂ ਹਰਿ ਰਾਇ ਨਾਮ ਸਤਵੇਂ ਜਾਮੇ ਵਿਚ ਸੰਮਤ ੧੭੦੧ ਚੇਤਰ ਵਦੀ ੧੩ ਤੋਂ ਲੈ ਕੇ ਕਤਕ ਵਦੀ ੯, ਸੰਮਤ ੧੭੧੮ ਤਕ ੧੭ ਵਰ੍ਹੇ, ੫ ਮਹੀਨੇ ੮ ਦਿਨ ਗੁਰੂ ਜੋਤਿ ਨੇ ਵਾਸਾ ਕੀਤਾ। ਇਸ ਸਮੇਂ [illegible] ਨੇ ਫਿਰ ਸ਼ਾਂਤਮਈ ਧਾਰਨ ਕਰ ਕੇ, ਵਕਤ ਦੀ ਹਕੂਮਤ ਨੂੰ ਜ਼ੁਲਮ ਛਡ ਕੇ, ਇਨਸਾਫ਼ ਦੀ ਪੱਧਰ ਤੇ ਆਉਣ ਦਾ ਮੌਕਿਆ ਦਿਤਾ। ਤਲਵਾਰ ਮਿਆਨ ਵਿਚ ਹੀ ਰੱਖੀ, ਬਾਣੀ ਦੇ ਸਤਿਕਾਰ ਨੂੰ ਕਾਇਮ ਰਖਣ ਲਈ, ਆਪਣੇ ਪੁੱਤਰ ਰਾਮਰਾਇ ਨੂੰ ਸੰਗਤ ਤੋਂ ਛੇਕਿਆ ਅਤੇ ਸਚਾਈ ਦਾ ਪ੍ਰਚਾਰ ਕੀਤਾ। ਇਸ ਤੋਂ ਪਿਛੋਂ :

**ਹਰੀ ਕ੍ਰਿਸ਼ਨ ਤਿਨ ਕੇ ਸੁਤ ਵਏ॥**

ਦੇ ਵਾਕ ਅਨੁਸਾਰ ਗੁਰੂ-ਜੋਤਿ ਅਠਵੇਂ ਜਾਮੇ ਵਿਚ ਆਈ, ਜਿਸ ਨੇ ਸੰਮਤ ੧੭੧੮ ਕਤਕ ਵਦੀ ੯ ਤੋਂ ਲੈ ਕੇ ਚੇਤਰ ਸੁਦੀ ੧੪ ਸੰਮਤ ੧੭੨੧ ਤਕ, ੨ ਸਾਲ ੫ ਮਹੀਨੇ ੨੧ ਦਿਨ ਰਹਿ ਕੇ ਬਾਲ ਅਵਸਥਾ ਵਿਚ ਬੇਅੰਤ ਕੌਤਕ

ਕੀਤੇ। ਨਾਮ-ਸ਼ਕਤੀ ਦੁਆਰਾ ਹਜ਼ਾਰਾਂ ਰੋਗੀਆਂ ਦੇ ਰੋਗ ਮਿਟਾਏ, ਛੱਜੂ ਨਾਮੀ ਝੀਵਰ ਤੋਂ ਗੀਤਾ ਦੇ ਅਰਥ ਕਰਵਾ ਕੇ ਲਾਲ ਚੰਦ ਪੰਡਤ ਦੇ ਸ਼ੰਕੇ ਨੂੰ ਨਵਿਰਤ ਕੀਤਾ। ਆਪਣੀ ਛੋਟੀ ਉਮਰ ਵਿਚ (ਜੋ ਕੁਲ ੭ ਵਰ੍ਹੇ ੮ ਮਹੀਨੇ ੨੬ ਦਿਨ ਸੀ) ਆਪ ਨੇ ਬਹੁਤ ਵਡੇ ਕੰਮ ਕੀਤੇ, ਅਤੇ ਸਾਬਤ ਕੀਤਾ ਕਿ ਗੁਰੂ-ਜੋਤਿ ਉਮਰ ਕਰਕੇ ਨਹੀਂ, ਬਲਕਿ ਸ਼ਕਤੀ ਕਰਕੇ ਮੰਨੀ ਗਈ ਹੈ।

ਔਰੰਗਜ਼ੇਬ ਦੀ ਨੀਤੀ ਤੋਂ ਕੌਮ ਨੂੰ ਖ਼ਬਰਦਾਰ ਕਰਨਾ, ਅਤੇ ਆਪਣੇ ਪਿਛੇ 'ਬਾਬਾ ਬਕਾਲੇ' ਕਹਿ ਕੇ ਸੰਗਤਾਂ ਨੂੰ ਗੁਰੂ ਲਭਣ ਦੇ ਕਰੜੇ ਇਮਤਿਹਾਨ ਵਿਚ ਪਾ ਕੇ ਸਫਲਤਾ ਦੀ ਦਾਤ ਬਖ਼ਸ਼ਣੀ, ਆਪ ਦੇ ਬੜੇ ਬੜੇ ਵਿਚਾਰਵਾਨਾਂ ਨੂੰ ਚਕ੍ਰਿਤ ਕਰਨ ਵਾਲੇ ਕਾਰਨਾਮੇ ਹਨ। ਇਸ ਤੋਂ ਪਿਛੋਂ :

**ਤਿਨ ਤੇ ਤੇਗ ਬਹਾਦਰ ਭਏ॥** *(ਬਚਿਤ੍ਰ ਨਾਟਕ)*

ਇਸ ਹੁਕਮ ਅਨੁਸਾਰ ਗੁਰੂ ਜੋਤਿ ਨੌਵੇਂ ਜਾਮੇ ਵਿਚ ਆਈ। ('ਤਿਨ ਤੇ ਤੇਗ ਬਹਾਦਰ ਭਏ' ਦਾ ਅਰਥ ਪਿਤਾ ਪੁੱਤਰ ਨਹੀਂ, ਕਿਉਂਕਿ ਗੁਰੂ ਤੇਗ ਬਹਾਦਰ ਜੀ ਤਾਂ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਰਿਸ਼ਤੇ ਕਰਕੇ ਦਾਦਾ (ਜੀ) ਲਗਦੇ ਸਨ, ਕਿਉਂਕਿ ਆਪ ਦੇ ਦਾਦਾ ਗੁਰੂ ਹਰਿ ਗੋਬਿੰਦ ਸਾਹਿਬ ਦੇ ਵਡੇ ਸਾਹਿਬਜ਼ਾਦੇ ਬਾਬਾ ਗੁਰਦਿਤਾ ਜੀ ਤੇ ਗੁਰੂ ਤੇਗ ਬਹਾਦਰ ਜੀ ਸਕੇ ਭਾਈ ਸਨ।)

ਇਸ ਜਾਮੇ ਵਿਚ ਸੰਮਤ ੧੭੨੧ ਚੇਤਰ ਸੁਦੀ ੧੪ ਤੋਂ ਲੈ ਕੇ ਮੱਘਰ ਸੁਦੀ ੩ ਸੰਮਤ ੧੭੩੨ ਤਕ ੧੦ ਵਰ੍ਹੇ ੭ ਮਹੀਨੇ ੧੮ ਦਿਨ ਗੁਰੂ ਨਾਨਕ ਜੋਤਿ ਨੇ ਸੰਸਾਰੀ ਜੀਵਾਂ ਨੂੰ ਵੈਰਾਗ-ਮਈ ਉਪਦੇਸ਼ ਕੀਤਾ। ਦੇਸਾਂ-ਬਦੇਸਾਂ ਦਾ ਦੌਰਾ ਕਰ ਕੇ, ਔਰੰਗਜ਼ੇਬ ਦੀ ਨੀਤੀ ਦਾ ਟਾਕਰਾ ਕਰਨ ਲਈ ਜਨਤਾ ਨੂੰ ਜਥੇਬੰਦ ਕੀਤਾ ਅਤੇ ਆਖ਼ਰ ਮਜ਼ਲੂਮ ਹਿੰਦੂ ਧਰਮ ਦੀ ਰੱਖਿਆ ਲਈ ਆਪਣਾ ਸੀਸ ਤਕ ਕੁਰਬਾਨ ਕਰ ਦਿਤਾ।

ਗੁਰੂ ਕਲਗੀਧਰ ਜੀ ਦਾ ਫ਼ੁਰਮਾਨ ਹੈ :

**ਸਾਧਨਿ ਹੇਤਿ ਇਤੀ ਜਿਨ ਕਰੀ॥**
**ਸੀਸ ਦੀਆ ਪਰ ਸੀ ਨ ਉਚਰੀ॥੧੩॥**
**ਧਰਮ ਹੇਤ ਸਾਕਾ ਜਿਨਿ ਕੀਆ॥**
**ਸੀਸੁ ਦੀਆ ਪਰ ਸਿਰਰੁ ਨ ਦੀਆ॥...**
**ਠੀਕਰਿ ਫੋਰਿ ਦਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥**
**ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥੧੫॥**

ਨੌਵਾਂ ਜਾਮਾ ਤਿਆਗਣ ਦੇ ਉਪਰੰਤ ਸੰਮਤ ੧੭੩੨, ਮੱਘਰ ਸੁਦੀ ੩ ਤੋਂ ਲੈ ਕੇ ਕਤਕ ਸੁਦੀ ੪ ਸੰਮਤ ੧੭੬੫ ਤਕ, ੩੨ ਵਰ੍ਹੇ ੧੦ ਮਹੀਨੇ ੨੬ ਦਿਨ ਦਸਵੇਂ ਜਾਮੇ ਸ੍ਰੀ ਗੁਰੂ ਗੋਬਿੰਦ ਸਿੰਘ ਨਾਮ ਵਿਚ ਰਹਿ ਕੇ, ਗੁਰੂ ਨਾਨਕ ਦੇਵ ਜੀ ਨੇ ਸਦੀਆਂ ਤੋਂ ਪਛੜੇ ਅਤੇ ਲਤਾੜੇ ਹੋਏ ਭਾਰਤ-ਵਰਸ਼ ਨੂੰ ਸੁਤੰਤਰ ਕਰਨ ਲਈ ਆਪਣਾ ਪਿਤਾ, ਮਾਤਾ, ਚਾਰ ਸਾਹਿਬਜ਼ਾਦੇ ਅਤੇ ਬੇਅੰਤ, ਜਾਨ ਤੋਂ ਵੀ ਪਿਆਰੇ [illegible] ਸਿਖ, ਧਰਮ ਦੀ ਰੱਖਿਆ ਲਈ ਕੁਰਬਾਨ ਕੀਤੇ। ਲਗਾਤਾਰ ੩੩ ਸਾਲ ਜ਼ੁਲਮ ਦੇ ਖਿਲਾਫ਼ ਭਾਰੀ ਜੱਦੋ-ਜਹਿਦ ਕੀਤੀ। ਖ਼ਾਲਸਾ ਪੰਥ ਸਾਜਿਆ, ਅੰਮ੍ਰਿਤ ਦੀ ਸ਼ਕਤੀ ਦੁਆਰਾ ਕਾਇਰ ਅਤੇ ਮੁਰਦਾ ਲੋਕਾਂ ਵਿਚ ਸ਼ੇਰਾਂ ਵਾਲੀ ਸ਼ਕਤੀ ਪੈਦਾ ਕੀਤੀ, ਜਿਨ੍ਹਾਂ ਨੇ ਜ਼ੁਲਮੀ ਰਾਜ ਦਾ ਤਖ਼ਤਾ ਉਲਟਾ ਕੇ ਰੱਖ ਦਿਤਾ।

ਕੀ ਇਹ ਉਕਤ ਕਾਰਨਾਮੇ (ਜੋ ਦਸ ਜਾਮਿਆਂ ਵਿਚ ਗੁਰੂ ਜੋਤਿ ਨੇ ਕੀਤੇ) ਕਰਨ ਦੀ ਸਮਰੱਥਾ ਅੱਜ-ਕੱਲ੍ਹ ਦੇ ਕਿਸੇ ਦੇਹਧਾਰੀ ਗੁਰੂ ਵਿਚ ਹੈ? ਹਰਗਿਜ਼ ਨਹੀਂ। ਐਸੀ ਮਿਸਾਲ ਜੁਗਾਂ-ਜੁਗਾਂਤਰਾਂ ਤੋਂ ਸਾਰੇ ਸੰਸਾਰ ਵਿਚ ਨਹੀਂ ਮਿਲਦੀ। [illegible] ਗੁਰੂ-ਜਾਮਿਆਂ ਬਾਰੇ ਵੇਦ ਵਿਚ ਇਉਂ ਪੇਸ਼ੀਨ-ਗੋਈ ਮਿਲਦੀ ਹੈ :

**ਬੀ ਚਕਰਮੇ ਪ੍ਰਿਥਵੀ ਏਬਏਤਾਨ ਕਿਬੜ੍ਹਾਇ॥....**
**ਮਨੁਬਏ ਦਸ ਅਸੁਆਨ ਧ੍ਵਾ ਸੋ ਅਸਏ॥**
**ਕੀਰਜੂ ਜਨਾਸ ਊਰੂ ਸੁ ਜਨਮਾ ਚਕਾਰ॥**

*(ਰਿ: ਵੇ:, ਧਿ: ੬, ਮੰ: ੪ ਸ: ਖੋ:)*

***ਭਾਵ :*** ਕਲਜੁਗ ਵਿਚ ਪ੍ਰਿਥਵੀ 'ਤੇ ਈਸ਼ਵਰ ਛਤ੍ਰੀ ਕੌਮ ਵਿਚ ਦਸ ਜਾਮੇ ਧਾਰੇਗਾ।

ਆਖ਼ਰ ਕਲਗੀਧਰ ਜੀ ਨੇ ਸਰਬੰਸ ਵਾਰ ਕੇ, ਧਰਮ ਦਾ ਰਾਜ ਸਥਾਪਤ ਕਰਨ ਲਈ ਬੰਦਾ ਸਿੰਘ ਬਹਾਦਰ ਨੂੰ ਆਪਣੀ ਪਰਮ ਸ਼ਕਤੀ ਪ੍ਰਦਾਨ ਕੀਤੀ, ਅਤੇ ਕਤਕ ਸੁਦੀ ੪ ਸੰਮਤ ੧੭੬੫ ਨੂੰ 'ਧੁਰ ਕੀ ਬਾਣੀ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪਣੇ ਆਪ ਨੂੰ ਲਿਵਲੀਨ ਕੀਤਾ। ਗੁਰ ਸ਼ਬਦ (ਬਾਣੀ) ਧੁਰ ਦਰਗਾਹੋਂ ਹੀ ਗੁਰੂ ਰੂਪ ਸੀ ਅਤੇ ਇਸੇ ਤੋਂ ਗੁਰੂ ਜੋਤਿ ਮੂਰਤੀਮਾਨ ਹੋ ਸੰਸਾਰ ਵਿਚ ਪ੍ਰਗਟੀ ਸੀ, ਜੋ ਦਸ ਜਾਮਿਆਂ ਵਿਚ ਬਾਣੀ ਅਗੇ ਝੁਕਦੀ ਰਹੀ, ਤੇ ਅੰਤ ਨੂੰ ਫਿਰ ਸ਼ਬਦ ਰੂਪ ਹੋ ਗਈ।

ਉਕਤ ਵੀਚਾਰ ਅਨੁਸਾਰ, ਕਤਕ ਦੀ ਪੂਰਨਮਾਸ਼ੀ ਸੰਮਤ ੧੫੨੬ ਤੋਂ ਲੈ ਕੇ, ਕਤਕ ਸੁਦੀ ੪ ਸੰਮਤ ੧੭੬੫ ਤਕ, ਕੁਲ ੨੩੯ ਸਾਲ, ੧ ਮਹੀਨਾ,

੧੩ ਦਿਨ, ਗੁਰੂ-ਜੋਤਿ ਮਨੁੱਖ ਜਾਮਿਆਂ ਵਿਚ ਰਹੀ। ਅਤੇ ਉਪਰੰਤ ਸ਼ਬਦ ਰੂਪ ਹੋ ਕੇ ਸਦੀਵ-ਕਾਲ ਲਈ ਗੁਰ-ਤਖ਼ਤ ਪਰ ਬਿਰਾਜਮਾਨ ਹੋਈ। ਇਸ ਬਾਰੇ ਦਿਗ-ਬਿਜੈ ਗ੍ਰੰਥ ਵਿਚ ਇਹ ਪੇਸ਼ੀਨ-ਗੋਈ ਮਿਲਦੀ ਹੈ

**ਤਤੋ ਅਸ਼ਟੌ ਜਮਨਾ ਭਾਵਿਆ ਪ੍ਰਸਕਸ਼ਚ ਚਕ੍ਰ ਦਸਾ ਭੂਯੋ।**
**ਦਸ ਗਰੁੰਥਅਸਚ ਮੌਨਾਇ ਕਦੀ ਸਈ ਵਤ੍ਰੂ॥**

***ਭਾਵ :*** ਅਠ ਰਾਜੇ ਯਵਨ ਜਦ ਹੋਣਗੇ, ਅਤੇ ਸਾਰੇ ਭਾਰਤ-ਵਰਸ਼ ਵਿਚ ਉਨ੍ਹਾਂ ਦੀ ਹਕੂਮਤ ਹੋਵੇਗੀ, ਉਸ ਸਮੇਂ ਪਰਮਾਤਮਾ ਦਸ ਜਾਮੇ ਧਾਰੇਗਾ, ਅਤੇ ਉਪਰੰਤ ਇਕ ਮੋਨੀ ਗੁਰੂ ਹੋਵੇਗਾ, ਜੋ ਬੁਲਾਇਆਂ ਬੋਲੇਗਾ, ਜਿਸ ਦਾ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੈ।

ਸੋ ਗੁਰੂ ਸਾਹਿਬ ਨੇ ਦਸ ਜਾਮਿਆਂ ਵਿਚ ਗੁਰਮਤਿ, ਨੀਤੀ, ਸੁਭਾਵ ਆਦਿ ਵਿਚ ਜੇ ਕੋਈ ਤਬਦੀਲੀ ਕੀਤੀ ਵੀ, ਤਾਂ ਉਹ ਸਮੇਂ ਅਤੇ ਜ਼ਰੂਰਤ ਦੇ ਮੁਤਾਬਕ ਸੀ, ਨਿਸ਼ਾਨਾ ਇਕੋ ਹੀ ਰਿਹਾ ਹੈ। ਜਦ ਉਹ ਕੰਮ (ਜੋ ਮਨੁੱਖ ਜਾਮੇ ਵਿਚ ਹੀ ਹੋ ਸਕਦਾ ਸੀ) ਸੰਪੂਰਨ ਹੋ ਗਿਆ, ਤਾਂ ਆਪ ਨੇ (ਤਾਬਿਆ) ਪੰਜਾਂ ਪਿਆਰਿਆਂ ਨੂੰ ਖੜਾ ਕਰ ਕੇ, ਗੁਰਿਆਈ ਰੱਬੀ ਗਿਆਨ ਦੇ ਭੰਡਾਰ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੌਂਪ ਦਿਤੀ ਅਤੇ ਹੁਕਮ ਕੀਤਾ ਕਿ ਬਾਣੀ ਗੁਰੂ ਦੀ, ਆਤਮਾ ਰੂਪ ਹੈ, ਅਤੇ ਪੰਥ (ਪੰਜ ਪਿਆਰੇ) ਦੇਹ ਰੂਪ। ਅਗੇ ਰੱਬੀ ਗਿਆਨ ਦੇ ਪ੍ਰਚਾਰਨ ਅਤੇ ਨਾਮ-ਮੰਤ੍ਰ ਦੇਣ ਲਈ ਗੁਰੂ-ਦੇਹ ਇਕ ਹੋਇਆ ਕਰਦੀ ਸੀ, ਤੇ ਹੁਣ ਗੁਰੂ ਦੀ ਆਤਮਾ ਰੂਪ ਬਾਣੀ ਦੇ ਪ੍ਰਚਾਰਨ ਲਈ, ਪੰਜ ਦੇਹਾਂ ਮਿਲ ਕੇ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਇਹ ਜ਼ਿੰਮੇਵਾਰੀ ਅਦਾ ਕਰ ਸਕਣਗੀਆਂ। ਹੋਰ ਕੋਈ ਦੇਹਧਾਰੀ ਗੁਰੂ ਨਹੀਂ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਪਿਆਰੇ ਹੀ ਜਗਿਆਸੂ ਨੂੰ ਵਾਹਿਗੁਰੂ ਮੰਤ੍ਰ ਦਿਆ ਕਰਨਗੇ।

ਇਸ ਦਾ ਭਾਵ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਪੰਜਾਂ ਪਿਆਰਿਆਂ ਦੇ ਚਰਨ, ਗੁਰੂ ਦੇ ਚਰਨ ਹਨ ਅਤੇ ਜਲ, ਪ੍ਰਸ਼ਾਦ, ਪੱਖੇ ਆਦਿ ਦੁਆਰਾ ਗੁਰੂ ਪੰਥ ਦੀ ਸੇਵਾ ਕਰਨੀ ਸਤਿਗੁਰੂ ਦੀ ਸੇਵਾ ਹੈ। ਦੂਜੀ ਗੱਲ ਇਹ ਹੈ ਕਿ ਜੇ 'ਗੁਰ ਕੇ ਚਰਨ ਹਿਰਦੈ ਵਸਾਵਹੁ', ਦੇ ਵਾਕ ਨੂੰ ਲੈ ਕੇ ਹੀ ਇਹ ਸਵਾਲ ਖੜਾ ਕੀਤਾ ਜਾਵੇ ਕਿ ਗੁਰੂ ਗ੍ਰੰਥ ਸਾਹਿਬ ਦੇ ਚਰਨ ਨਹੀਂ, ਇਸ ਲਈ ਇਹ ਗੁਰੂ ਨਹੀਂ ਹੋ ਸਕਦਾ ਤਾਂ 'ਚਰਨ ਕਮਲ ਪ੍ਰਭ ਕੇ ਨਿਤ ਧਿਆਵਉ'[1], ਦੇ ਮਹਾਂ ਵਾਕ ਅਨੁਸਾਰ ਵਾਹਿਗੁਰੂ ਦੀ ਹਸਤੀ ਨੂੰ ਮੰਨਣ ਤੋਂ ਵੀ ਇਨਕਾਰ ਕਰਨਾ ਪਵੇਗਾ, ਕਿਉਂਕਿ ਉਸ ਦੇ ਵੀ ਦ੍ਰਿਸ਼ਟਮਾਨ ਚਰਨ ਨਹੀਂ। ਸੋ ਪਾਠਕਾਂ ਨੂੰ ਇਹ ਯਾਦ ਰਹੇ ਕਿ ਗੁਰਬਾਣੀ ਵਿਚ ਵਾਹਿਗੁਰੂ ਦੇ ਧਿਆਨ ਨੂੰ ਚਰਨ ਕਮਲ ਦੀ ਤਸ਼ਬੀਹ ਦੇਣ ਦਾ ਭਾਵ ਇਹ ਹੈ ਕਿ ਚਰਨ ਕਿਉਂਕਿ ਨਿਮ੍ਰਤਾ ਅਤੇ ਗ਼ਰੀਬੀ ਦੇ ਸੂਚਕ ਹਨ, ਅਤੇ ਕਮਲ ਤੋਂ ਭਾਵ ਇਥੇ ਮਹਿਕ, ਖੇੜਾ ਅਤੇ ਸੁੰਦਰਤਾ ਹੈ, ਇਸ ਤਰ੍ਹਾਂ ਪ੍ਰਭੂ ਦੇ ਚਰਨ ਕਮਲਾਂ ਤੋਂ ਮੁਰਾਦ ਨਿਮ੍ਰਤਾ, ਗ਼ਰੀਬੀ ਅਤੇ ਸ਼ਾਂਤੀ ਭਰਪੂਰ ਉਸਦਾ ਮਹਿਕ, ਸੁੰਦਰਤਾ ਅਥਵਾ ਖੇੜੇ ਭਰਿਆ ਸਰੂਪ ਹੈ। ਇਸੇ ਤਰ੍ਹਾਂ ਇਸ ਸਮੇਂ 'ਗੁਰ ਕੇ ਚਰਨ' ਦਾ ਅਰਥ ਗ਼ਰੀਬੀ, ਨਿਰਮਾਣਤਾ, ਖੇੜੇ ਅਤੇ ਮਹਿਕ ਭਰਿਆ ਜੀਵਨ ਬਖ਼ਸ਼ਣ ਵਾਲਾ ਗੁਰ-ਸ਼ਬਦ ਹੈ, ਜਿਸਦੇ ਭਾਵ ਵਿਚ ਸੁਰਤ ਨੂੰ ਲੀਨ ਕਰਨਾ ਹੀ ਗੁਰੂ-ਚਰਨਾਂ ਦਾ ਧਿਆਨ ਕਰਨਾ ਹੈ।

ਗੁਰੂ ਸਾਹਿਬ ਦਾ ਇਹ ਪੰਚਾਇਤੀ ਅਸੂਲ ਬਣਾਨਾ ਸਾਡੇ 'ਤੇ ਇਕ ਮਹਾਨ ਉਪਕਾਰ ਹੈ। ਨਹੀਂ ਤਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਪ੍ਰਗਟ ਹੋਣ ਸਮੇਂ ਗੁਰੂ ਬਣਨ ਲਈ ਜੋ ਬਾਈ ਸੋਢੀ ਤਕੀਏ ਲਾ ਕੇ ਬੈਠ ਗਏ ਸਨ, ਤਾਂ ਅੱਜ ਕੀ ਹਾਲਤ ਹੁੰਦੀ ? ਘਰ ਘਰ ਗੁਰੂ ਹੁੰਦਾ, ਕੌਮ ਵਿਚ ਹਜ਼ਾਰਾਂ ਫ਼ਿਰਕੇ ਪੈਦਾ ਹੋ ਜਾਂਦੇ, ਤੇ ਜੇ ਕਿਸੇ ਖ਼ਾਸ ਸੰਸਥਾ ਨੂੰ ਗੁਰੂ ਸਾਹਿਬ ਇਹ ਅਧਿਕਾਰ ਦੇ ਜਾਂਦੇ, ਤਾਂ ਸ਼ਾਇਦ ਕੌਮ ਵਿਚ ਕਈ ਖ਼ਾਮੀਆਂ ਆ ਜਾਣ ਦਾ ਡਰ ਹੁੰਦਾ। ਜਿੰਨੇ ਸਿਖ, ਉਨੇ ਹੀ ਗੁਰੂ ਹੁੰਦੇ, ਅਤੇ ਜਿੰਨੀ ਕੁ ਖ਼ਾਲਸਾ ਪੰਥ ਦੀ ਜਥੇਬੰਦੀ ਹੁਣ ਹੈ, ਇਹ ਵੀ ਨਾ ਹੁੰਦੀ।

ਪਰ ਗੁਰੂ ਸਾਹਿਬ ਜੀ ਨੇ ਐਸਾ ਅਸੂਲ ਬਣਾ ਦਿਤਾ ਕਿ ਬਾਣੀ ਤਾਂ ਬਦਲ ਨਹੀਂ ਸਕਦੀ, ਕਿਉਂਕਿ ਉਹ ਆਤਮਾ ਰੂਪ ਅਮਰ ਵਸਤੂ ਹੈ, ਅਤੇ ਦੇਹ ਰੂਪ ਪੰਜ ਪਿਆਰੇ ਕਿਸੇ ਵੀ ਜਾਤ ਤੋਂ ਤਿਆਰ-ਬਰ-ਤਿਆਰ ਹੋਏ ਅੰਮ੍ਰਿਤਧਾਰੀ ਨਾਮ ਅਭਿਆਸ ਕਮਾਈ ਵਾਲੇ ਪੁਰਸ਼ਾਂ ਚੋਂ ਚੁਣੇ ਜਾ ਸਕਦੇ ਹਨ। ਇਸ ਲਈ ਹਮੇਸ਼ਾ ਲਈ ਸ਼ਖ਼ਸੀ ਗੁਰਤਾ ਨੂੰ ਮਹਾਰਾਜ ਨੇ ਖ਼ਤਮ ਕਰ ਕੇ ਸਿਖ ਪੰਥ ਨੂੰ ਜਥੇਬੰਦ ਕਰ ਦਿਤਾ।

ਉਪਰ-ਲਿਖੀ ਵੀਚਾਰ ਅਤੇ ਪ੍ਰਮਾਣਾਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਸਾਰੀ ਲੀਲ੍ਹਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੀ ਸੀ, ਜਿਸ ਨੂੰ ਪੂਰੀ ਤਰ੍ਹਾਂ ਕਲਮਬੰਦ ਕਰਨਾ ਕਿਸੇ ਇਨਸਾਨੀ ਤਾਕਤ ਤੋਂ ਬਾਹਰ ਦੀ ਗੱਲ ਹੈ ਅਤੇ ਉਹੀ ਜੋਤਿ ਕਤਕ ਸੁਦੀ ੪ ਸੰਮਤ ੧੭੬੫ ਤੋਂ ਲੈ ਕੇ ਵਰਤਮਾਨ ਕਾਲ ਤਕ ਪਰਤੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਵਿਚ ਤਖ਼ਤ ਪਰ ਬਿਰਾਜਮਾਨ ਹੈ, ਜਿਸ ਦੀ ਹਜ਼ੂਰੀ

੧. ਬਿਲਾਵਲ ਮਹਲਾ ੫, ਘਰੁ ੪, ਸ: ੮੦੬

ਵਿਚ ਰੋਜ਼ਾਨਾ ਪੜ੍ਹਿਆ ਜਾਂਦਾ ਹੈ

**ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ॥**

ਉਪਰ-ਲਿਖੇ ਸਾਰੇ ਹਵਾਲੇ ਤਵਾਰੀਖ਼ੀ ਅਤੇ ਗੁਰਬਾਣੀ ਦੇ ਹਨ; ਪਰ ਅੱਜ-ਕੱਲ੍ਹ ਜੋ ਲੋਕ ਗੁਰੂ ਨਾਨਕ ਦੀ ਗੱਦੀ ਦੇ ਦਾਅਵੇ-ਦਾਰ ਬਣੇ ਬੈਠੇ ਹਨ, ਉਨ੍ਹਾਂ ਪਾਸ ਝੂਠ ਨੂੰ ਸੱਚ ਸਾਬਤ ਕਰਨ ਦੀ ਕੋਈ ਦਲੀਲ ਨਹੀਂ।

ਇਹ ਸਭ ਕੁਝ ਹੋਣ ਦੇ ਬਾਵਜੂਦ ਵੀ ਜੋ ਉਨ੍ਹਾਂ ਨੇ ਸਿਖ ਸੰਗਤਾਂ ਨੂੰ ਭੁਲੇਖੇ ਵਿਚ ਪਾਉਣ ਦਾ ਯਤਨ ਕੀਤਾ ਹੈ ਅਤੇ ਕਰ ਰਹੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਨਹੀਂ ਦਿਤੀ ਤੇ ਨਾ ਹੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹੋ ਸਕਦੇ ਹਨ, ਇਸ ਬਾਰੇ ਉਹ ਲੋਕ ਜੋ ਦਲੀਲਾਂ ਦੇਂਦੇ ਹਨ, ਉਨ੍ਹਾਂ ਦਾ ਸੰਖੇਪ ਉੱਤਰ ਇਤਿਹਾਸਕ ਹਵਾਲਿਆਂ ਸਹਿਤ ਅਗਲੇ ਸਫ਼ਿਆਂ 'ਤੇ ਦਿਤਾ ਜਾਂਦਾ ਹੈ। ਜੋ ਵੀਰ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਨੀਤੀ ਵਿਚ ਫ਼ਰਕ ਸਮਝਦੇ ਹਨ, ਉਨ੍ਹਾਂ ਨੂੰ ਉਪਰ-ਲਿਖੇ ਹਵਾਲਿਆਂ ਤੋਂ ਸਬਕ ਲੈਣਾ ਚਾਹੀਦਾ ਹੈ ਕਿ ਗੁਰੂ-ਜੋਤਿ ਇਕੋ ਸੀ, ਕੇਵਲ ਜੁਗਤੀ ਵਿਚ ਫ਼ਰਕ ਹੈ, ਜੋ ਸਮੇਂ ਅਨੁਸਾਰ ਜ਼ਰੂਰੀ ਸੀ। ਜਿਵੇਂ ਇਕ ਬਿਰਛ ਨਾਲ ਲਗੇ ਸਾਰੇ ਫੁੱਲਾਂ ਵਿਚ ਇਕੋ ਖ਼ੁਸ਼ਬੂ, ਅਗਨੀ ਵਿਚ ਇਕੋ ਪ੍ਰਕਾਸ਼-ਸ਼ਕਤੀ, ਸੁੱਚੇ ਮੋਤੀਆਂ ਦੀ ਮਾਲਾ ਦੇ ਮਣਕਿਆਂ ਵਿਚ ਇਕੋ ਚਮਕ ਅਤੇ ਇਕੋ ਤਖ਼ਤ ਪਰ ਬੈਠੇ ਇਕੋ ਕਾਨੂੰਨ ਨੂੰ ਚਲਾਉਣ ਵਾਲੇ ਬਾਦਸ਼ਾਹ ਦਾ ਹੁਕਮ ਤੇ ਤਾਕਤ ਇਕੋ ਹੁੰਦੀ ਹੈ, ਇਸੇ ਤਰ੍ਹਾਂ ਗੁਰੂ ਸਾਹਿਬ ਦੇ ਦਸ ਜਾਮਿਆਂ ਵਿਚ ਇਕੋ ਜੋਤਿ ਪ੍ਰਕਾਸ਼ਮਾਨ ਰਹੀ ਹੈ। ਸੰਸਾਰ ਭਰ ਵਿਚ ਹੋਰ ਕਿਸੇ ਵਿਅਕਤੀ ਨੇ ਆਪਣੇ ਉਦੇਸ਼ ਦੀ ਪੂਰਤੀ ਲਈ ਦੂਜਾ ਜਾਮਾ ਨਹੀਂ ਧਾਰਿਆ, ਪਰ ਗੁਰੂ ਨਾਨਕ ਦੇਵ ਜੀ ਨੇ ਦਸ ਜਾਮੇ ਧਾਰਨ ਕੀਤੇ ਹਨ। ਜੋ ਲੋਕ ਲਿਖਣ ਜਾਂ ਬੋਲਣ ਵਿਚ ਪੰਜਵੇਂ ਗੁਰੂ ਦਾ ਗੁਰਪੁਰਬ ਜਾਂ ਨੌਵੇਂ ਗੁਰੂ ਦੀ ਸ਼ਹੀਦੀ ਆਦਿ ਸ਼ਬਦ ਵਰਤਦੇ ਹਨ, ਉਹ ਗ਼ਲਤੀ ਕਰਦੇ ਹਨ। ਸਾਡੇ ਗੁਰੂ ਦਸ ਨਹੀਂ, ਗੁਰੂ ਦੇ ਜਾਮੇ ਦਸ ਹਨ, ਗੁਰੂ ਇਕੋ ਗੁਰੂ ਨਾਨਕ ਹਨ।

***ਨੋਟ :*** ਉਪਰ-ਲਿਖੇ ਵਰ੍ਹੇ, ਮਹੀਨੇ ਅਤੇ ਦਿਨਾਂ ਦਾ ਭਾਵ ਉਹੀ ਸਮਾਂ ਹੈ, ਜਿਸ ਵਿਚ ਕਿਸੇ ਇਕ ਜਾਮੇ ਨੇ ਗੁਰੂ ਜੋਤਿ ਪ੍ਰਾਪਤ ਕਰ ਕੇ ਦੂਜੇ ਜਾਮੇ ਨੂੰ ਸੌਂਪੀ। ਦਸ ਜਾਮਿਆਂ ਦੀ ਸਾਰੀ ਸਰੀਰਕ ਆਯੂ ਦਾ ਸਮਾਂ ਇਸ ਵਿਚ ਸ਼ਾਮਲ ਨਹੀਂ, ਤੇ ਨਾ ਉਹ ਦਿਨ ਸ਼ਾਮਲ ਹਨ, ਜੋ ਦੂਜੇ ਜਾਮੇ ਵਿਚ ਪ੍ਰਵੇਸ਼ ਕਰ ਕੇ ਪਹਿਲਾ ਜਾਮਾ ਤਿਆਗਣ ਤਕ ਲਗੇ। (ਸੰਮਤਾਂ ਤੇ ਤਾਰੀਖਾਂ ਬਾਰੇ ਵਧੇਰੇ ਖੋਜ ਦੀ ਲੋੜ ਹੈ) ਪੂਰਾ ਵਿਸਥਾਰ ਦਾਸ ਲਿਖਤ *ਨਿਰਾਲੀ ਖੋਜ* ਵਿਚ ਪੜ੍ਹੋ।

# ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੂ ਹੋਣ ਦੇ ਸਬੂਤ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ, ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ, ਦੂਜੇ, ਤੀਜੇ ਅਤੇ ਚੌਥੇ ਜਾਮੇ ਵਿਚ ਉਚਾਰੀ ਗਈ ਬਾਣੀ ਦੇ ਨਾਲ ਆਪਣੀ ਅਤੇ ਭਗਤਾਂ ਦੀ ਬਾਣੀ ਵੀ ਸ਼ਾਮਲ ਕਰਕੇ ਸੰਮਤ ੧੬੬੧ ਵਿਚ ਸੰਪੂਰਨ ਕੀਤੀ, ਅਤੇ ਇਸੇ ਸਾਲ ਭਾਦਰੋਂ ਸੁਦੀ ੧ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਚ ਪਹਿਲੀ ਵੇਰ ਪ੍ਰਕਾਸ਼ ਕੀਤਾ। ਆਪ ਬਾਣੀ ਦਾ ਬਹੁਤ ਅਦਬ ਕਰਦੇ ਸਨ। ਗੁਰ ਤਖ਼ਤ ਪਰ ਬਿਰਾਜਮਾਨ ਹੋਣ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਨੂੰ ਪੋਥੀ ਸਾਹਿਬ ਵੀ ਕਿਹਾ ਜਾਂਦਾ ਸੀ, ਗੁਰੂ ਸਾਹਿਬ ਪੋਥੀ ਸਾਹਿਬ ਦੀ ਮਹਾਨਤਾ ਬਾਰੇ ਫ਼ੁਰਮਾਂਦੇ ਹਨ

**ਪੋਥੀ ਪਰਮੇਸਰ ਕਾ ਥਾਨੁ॥**
**ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ॥**

*(ਸਾਰੰਗ ਮ: ੫, ਸ: ੧੨੨੬)*

ਭਾਈ ਸੰਤੋਖ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਬਾਰੇ ਲਿਖਦੇ ਹਨ

**ਸੰਗਤ ਅਪਣੀ ਸਗਲ ਉਧਾਰਨ॥**
**ਗੁਰੂ ਗ੍ਰੰਥ ਗੁਰ ਕੀਨ ਉਚਾਰਨ॥** *(ਸੂ: ਪ੍ਰ:, ਰੁ: ੨, ਅੰ: ੩੦)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਸਭ ਤੋਂ ਪਹਿਲਾ ਉਤਾਰਾ ਮਾਂਗਟ ਨਿਵਾਸੀ ਭਾਈ ਬੰਨੋ ਜੀ ਨੇ ਕੀਤਾ, ਜਦ ਉਹ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਜਿਲਦ-ਬੰਦੀ ਕਰਨ ਲਈ ਬੀੜ ਲਾਹੌਰ ਲੈ ਗਏ ਸਨ। ਇਸ ਤੋਂ ਪਿਛੋਂ ਆਮ ਉਤਾਰੇ ਭਾਈ ਬੰਨੋ ਜੀ ਦੀ ਬੀੜ ਦੇ ਸ਼ੁਰੂ ਹੋ ਗਏ, ਅਤੇ ਜਦ ਕਰਤਾਰਪੁਰ ਵਾਲੀ ਆਦਿ ਬੀੜ ਜੋ ਧੀਰ ਮਲੀਆਂ ਪਾਸ ਸੀ, ਕਲਗੀਧਰ ਜੀ ਦੇ ਮੰਗਣ 'ਤੇ ਉਨ੍ਹਾਂ ਨੇ ਇਨਕਾਰ ਕਰ ਦਿਤਾ ਤਾਂ ਹਜ਼ੂਰ ਨੇ ਦਮਦਮੇ ਸਾਹਿਬ ਵਾਲੀ ਬੀੜ ਆਪ ਜ਼ਬਾਨੀ ਉਚਾਰ ਕੇ ਭਾਈ ਮਨੀ ਸਿੰਘ ਜੀ ਪਾਸੋਂ ਲਿਖਵਾ

ਲਈ, ਅਤੇ ਇਸ ਦੀ ਪੂਰੀ ਸ਼ੁਧੀ ਵੀ ਕਰ ਲਈ। ਜਦ ਆਪ ਹਜ਼ੂਰ ਸਾਹਿਬ ਪੁਜ ਕੇ ਜੋਤੀ ਜੋਤਿ ਸਮਾਉਣ ਲਗੇ, ਤਾਂ ਇਸੇ ਪਾਵਨ ਬੀੜ ਨੂੰ ਗੁਰਤਾ ਸੌਂਪ ਕੇ ਆਪ ਨੇ ਬਚਨ ਕੀਤਾ:

**ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟ ਚਲਾਯੋ ਪੰਥ॥**
**ਸਭ ਸਿਖਨ ਕੋ ਬਚਨ ਹੈ ਗੁਰੂ ਮਾਨੀਅਹੁ ਗ੍ਰੰਥ॥੩੦॥**

*(ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ)*

ਘਨੱਈਆ ਲਾਲ ਜੀ ਲਿਖਦੇ ਹਨ

**ਗੁਰੂ ਗੋਬਿੰਦ ਸਿੰਘ ਜੀ ਆਖ਼ਰੀ ਵਕਤ ਗ੍ਰੰਥ ਸਾਹਿਬ ਕੇ ਆਗੇ**
**ਪਾਂਚ ਪੈਸੇ ਅਉਰ ਸਿਰੀ ਫਲ ਗੁਰਿਆਈ ਕਾ ਰੱਖਾ।**

*(ਤਵਾਰੀਖ਼ੇ ਪੰਜਾਬ, ਸ: ੫੬)*

ਇਸ ਸਮੇਂ ਗੁਰੂ ਸਾਹਿਬ ਨੇ ਹੁਕਮ ਕੀਤਾ, ਖਾਲਸਾ ਜੀ! ਇਸ ਤੋਂ ਪਿਛੋਂ ਤੁਸਾਂ ਨੇ ਉਪਾਸ਼ਨਾ ਅਕਾਲ ਪੁਰਖ ਦੀ, ਦੀਦਾਰ ਖ਼ਾਲਸੇ ਦਾ, ਪਰਚਾ ਬਾਣੀ ਦਾ, ਅਮਲ ਪਰਸ਼ਾਦੇ ਦਾ ਅਤੇ ਆਸਰਾ ਨਾਮ ਦਾ ਰਖਣਾ।

ਮਨੁੱਖ ਜਾਮਾ ਬਦਲਣ ਸਮੇਂ ਅਰਦਾਸਾ, ਨਾਰੀਅਲ, ਤਿਲਕ ਆਦਿ ਦੀ ਰਸਮ ਵੀ ਤਾਂ ਹੁੰਦੀ ਸੀ, ਪਰ ਗੁਰੂ ਜੋਤਿ ਦਾ ਦੂਜੇ ਜਾਮੇ ਵਿਚ ਪ੍ਰਵੇਸ਼, ਪਵਿੱਤਰ ਮੁਖਾਰਬਿੰਦ ਤੋਂ ਉਚਾਰੇ ਬਚਨ ਦੁਆਰਾ ਹੀ ਹੋ ਜਾਂਦਾ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਸਮੇਂ ਉਚਾਰੇ ਵਾਕ 'ਬਾਬਾ ਬਕਾਲੇ' ਦੁਆਰਾ ਹੀ ਗੁਰ ਜੋਤਿ ਨੇ ਨੌਵੇਂ ਜਾਮੇ ਵਿਚ ਪ੍ਰਵੇਸ਼ ਕਰ ਲਿਆ ਸੀ।

ਇਹ ਗੱਲ ਹੁਣ ਤਕ ਪ੍ਰਚਲਤ ਹੈ ਕਿ ਕੋਈ ਵੀ ਮਹਾਤਮਾ ਜਦ ਆਪਣੇ ਪਿਛੇ ਕਿਸੇ ਦੂਜੇ ਨੂੰ ਡੇਰੇਦਾਰ ਸਥਾਪਤ ਕਰਦਾ ਹੈ, ਤਾਂ ਰਸਮ ਰੀਤੀ ਤੋਂ ਇਲਾਵਾ, ਜੋ ਉਹ ਬਚਨ ਬੋਲਦਾ ਹੈ, ਉਸੇ ਨੂੰ ਸਭ ਤੋਂ ਵਧ ਮਹਾਨਤਾ ਦਿਤੀ ਜਾਂਦੀ ਹੈ। ਸੋ ਇਸੇ ਤਰ੍ਹਾਂ ਕਲਗੀਧਰ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਗੁਰੂ ਹੋਣ ਦਾ ਜੋ ਬਚਨ ਕੀਤਾ ਸੀ, ਉਸੇ ਵਿਚ ਸਾਰੀ ਸ਼ਕਤੀ ਮੌਜੂਦ ਹੈ। ਜੋ ਸੱਜਣ ਇਸ ਗੱਲ ਦਾ ਨਿਰਣਾ ਗੁਰਬਾਣੀ ਵਿਚੋਂ ਲਭਣਾ ਚਾਹੁੰਦੇ ਹਨ, ਉਹਨਾਂ ਦੀ ਭੁਲ ਹੈ, ਕਿਉਂਕਿ ਗੁਰਬਾਣੀ ਦੇ ਉਚਾਰਨ ਹੋਣ ਸਮੇਂ 'ਗੁਰੂ ਕੀ ਮੂਰਤ' 'ਗੁਰੂ ਕੇ ਚਰਨ' ਆਦਿ ਸ਼ਬਦਾਂ ਦਾ ਆਉਣਾ ਕੁਦਰਤੀ ਸੀ, ਕਿਉਂਕਿ ਗੁਰੂ ਜੋਤਿ ਉਸ ਸਮੇਂ ਦੇਹ ਵਿਚ ਸੀ, ਜਿਨ੍ਹਾਂ ਦੀ ਆੜ ਲੈ ਕੇ, ਅੱਜ ਕਈ ਅਨਮਤੀ ਲੋਕ ਦੇਹਧਾਰੀ ਗੁਰੂ ਦਾ ਹੋਣਾ ਸਾਬਤ ਕਰਨ ਦਾ ਮਿਥਿਆ ਯਤਨ ਕਰ ਰਹੇ ਹਨ। ਜੇ ਇਹਨਾਂ ਦਾ ਇਹ ਮਨਮਤੀ ਢੌਂਗ ਸਫਲ ਹੁੰਦਾ ਗਿਆ, ਤਾਂ ਕੁਝ ਅਰਸੇ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ (ਸ਼ਬਦ) ਅਤੇ ਇਕ ਅਕਾਲ ਪੁਰਖ ਦੀ ਉਪਾਸ਼ਨਾ ਅਥਵਾ ਗੁਰੂ ਕਲਗੀਧਰ ਜੀ ਦਾ ਰਚਿਆ ਪੰਜਾਂ ਪਿਆਰਿਆਂ ਵਾਲਾ ਅਸੂਲ ਅਲੋਪ ਹੋ ਜਾਵੇਗਾ। ਉਨ੍ਹਾਂ ਦਾ ਇਹ ਕਹਿਣਾ ਵੀ ਮਿਥਿਆ ਹੈ ਕਿ ਬਾਣੀ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੂ ਹੋਣ ਦਾ ਕੋਈ ਜ਼ਿਕਰ ਨਹੀਂ, ਸੋ ਇਹ ਤਾਂ ਹੋ ਨਹੀਂ ਸੀ ਸਕਦਾ, ਕਿਉਂਕਿ ਬਾਣੀ ਰੱਬੀ ਕਲਾਮ ਹੈ, ਤਵਾਰੀਖ਼ ਨਹੀਂ, ਜਿਸ ਵਿਚ ਇਹੋ ਜਿਹੇ ਜ਼ਿਕਰ ਆਉਂਦੇ। ਇਹ ਸਮਾਚਾਰ ਇਤਿਹਾਸ ਵਿਚ ਹੀ ਲਿਖੇ ਜਾ ਸਕਦੇ ਹਨ। ਹਾਂ, ਐਸੇ ਸ਼ਬਦ ਬਾਣੀ ਵਿਚ ਕਈ ਮਿਲਦੇ ਹਨ, ਜਿਨ੍ਹਾਂ ਵਿਚ ਗੁਰਬਾਣੀ ਨੂੰ ਗੁਰੂ ਰੂਪ ਵਰਣਨ ਕੀਤਾ ਗਿਆ ਹੈ, ਜਿਨ੍ਹਾਂ ਦਾ ਜ਼ਿਕਰ ਅਗੇ ਆਵੇਗਾ।

ਇਤਿਹਾਸ ਵਿਚ ਇਹੋ ਜਿਹੇ ਵੀ ਬਹੁਤ ਸਾਰੇ ਹਵਾਲੇ ਮਿਲਦੇ ਹਨ ਕਿ ਗੁਰੂ ਸਾਹਿਬ ਪਾਸ ਕਈ ਤਰ੍ਹਾਂ ਦੇ ਪ੍ਰਸ਼ਨ ਸਿਖ ਕਰਦੇ ਰਹਿੰਦੇ ਸਨ, ਜਿਨ੍ਹਾਂ ਦਾ ਉੱਤਰ ਜੋ ਗੁਰੂ ਸਾਹਿਬ ਦੇਂਦੇ ਸਨ, ਉਸ ਨੂੰ ਯਾਦ ਕਰਨ ਲਈ ਸਿੰਘ ਨੋਟ ਕਰ ਲਿਆ ਕਰਦੇ ਸਨ। ਜਿਹਾ ਕਿ ਭਾਈ ਨੰਦ ਲਾਲ ਜੀ ਨੇ ਪ੍ਰਸ਼ਨ ਕੀਤਾ—ਸੱਚੇ ਪਾਤਿਸ਼ਾਹ! ਖ਼ਾਲਸੇ ਨੂੰ ਆਪ ਜੀ ਦੇ ਦਰਸ਼ਨ ਕਿਵੇਂ ਅਤੇ ਕਿਥੇ ਹੋਇਆ ਕਰਨਗੇ? ਅਗੋਂ ਆਪ ਨੇ ਉੱਤਰ ਦਿੱਤਾ

**ਤੀਨ ਰੂਪ ਹੈਂ ਮੋਰ ਕੇ ਸੁਨੋ ਨੰਦ ਚਿਤ ਲਾਇ॥**
**ਨਿਰਗੁਣ ਸਰਗੁਣ ਗੁਰ ਸ਼ਬਦ ਕਹਹੁ ਤੋਹਿ ਸਮਝਾਇ॥**
**ਏਕ ਰੂਪ ਤਿਹੁ ਗੁਣ ਤੇ ਪਰੇ॥**
**ਨੇਤਿ ਨੇਤਿ ਜਿਹ ਨਿਗਮ ਉਚਰੇ॥੭॥**

*(ਰਹਿਤਨਾਮਾ ਭਾਈ ਨੰਦ ਲਾਲ ਜੀ)*

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:

**ਗਿਆਨ ਬਗਯਾਨ ਅਕਾਲ ਕੋ ਗੁਰੂ ਗ੍ਰੰਥ ਤੈ ਹੋਤ॥**
**ਪ੍ਰਤਪਾਦਕ ਪ੍ਰਤਿਪਾਦਯ ਜਗ ਰੂਪ ਅਕਾਲ ਉਦੋਤ॥**

*(ਪੰਥ ਪ੍ਰਕਾਸ਼)*

ਮਹਿਮਾ ਪ੍ਰਕਾਸ਼ ਅਤੇ ਹੋਰ ਕਈ ਗ੍ਰੰਥਾਂ ਵਿਚ ਲਿਖਿਆ ਹੈ

**ਸਿਖਾਂ ਨੇ ਪੂਛਾ ਅਬ ਦਰਸ਼ਨ ਕਹਾਂ ਕਰਹਿੰ॥**
**ਸਤਿਗੁਰ ਦੀਨ ਦਇਆਲ ਬਚਨ ਕੀਆ ਜੋ ਦਸ ਸਰੂਪ ਹਮਾਰੇ ਸੰਪੂਰਨ ਭਏ,**
**ਅਬ ਮੇਰੀ ਜਾਹਗਾ ਸ੍ਰੀ ਗੁਰੂ ਗ੍ਰੰਥ ਸਾਹਿਬ ਕੋ ਜਾਣਨਾ॥**

**ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ,**
**ਆਦਿ ਗੁਰੂ ਗ੍ਰੰਥ ਸਾਹਿਬ ਕਾ ਪਾਠ ਕਰਨਾ, ਮੇਰੇ ਸੇ ਬਾਤ ਹੋਵੇਗੀ॥**
*(ਮਹਿਮਾ ਪ੍ਰਕਾਸ਼)*

**ਹੇ ਖ਼ਾਲਸਾ ਜੀ ! ਇਸੀ ਤਰ੍ਹਾਂ ਹਮਾਰਾ ਯਾਰ੍ਹਵਾਂ ਅਵਤਾਰ ਗੁਰੂ ਗ੍ਰੰਥ ਜੀ ਕੋ ਜਾਨੋ।** *(ਗੋਬਿੰਦ ਗੀਤਾ)*

**ਗੁਰੂ ਦਰਸ ਜਹਿ ਦੇਖਨਾ ਸ੍ਰੀ ਗ੍ਰੰਥ ਦਰਸਾਇ॥**
**ਬਾਤ ਕਰਨ ਗੁਰ ਸੋਂ ਚਹੈ ਪੜ੍ਹੈ ਗ੍ਰੰਥ ਮਨ ਲਾਇ॥**
*(ਗੁਰ ਬਿਲਾਸ ਪਾ: ੬, ਧਿ: ੪)*

**ਪਰਤੱਖ ਗੁਰੂ ਉਪਦੇਸਟਾ ਗੁਰੂ ਸਰੂਪ ਪਛਾਨ॥**
**ਇਸ਼ਟ ਦੇਵ ਗੁਰੂ ਗ੍ਰੰਥ ਯੋ ਰਾਖਿਓ ਨਿਸਚੇ ਮਾਨ॥**
*(ਪੰਥ ਪ੍ਰਕਾਸ਼)*

**ਦੂਸਰੁ ਰੂਪ ਗ੍ਰੰਥ ਜੀ ਮਾਨੋ॥ ਅਪਨੋ ਅੰਗ ਮੇਰੋ ਕਰ ਜਾਨੋ॥**
**ਰੋਮ ਰੋਮ ਅਛਰ ਸੋ ਲਹੁ॥ ਜਥਾਰਥ ਬਾਤ ਤੁਮ ਸੇ ਸਭ ਕਹੌਂ॥**

ਸੌ ਸਾਖੀ ਵਿਚ ਕਲਗੀਧਰ ਜੀ ਨੇ ਹੁਕਮ ਕੀਤਾ ਹੈ:

**ਦਸ ਸਰੂਪ ਗੁਰ ਏਕ ਸਮ ਯੌਂ ਜਾਨੈ ਸੋ ਮੇਰ॥**
**ਏਕ-ਦਸਮੋ[1] ਗੁਰੂ ਗਰੰਥ ਜੀ ਬਾਣੀ ਸਤਿਗੁਰ ਹੇਰ॥**
*(ਸਾਖੀ ੭੮, ਅੰਕ ੨)*

ਕਲਗੀਧਰ ਜੀ ਦੇ ਖਿਡਾਵੇ ਭਾਈ ਚੌਪਾ ਸਿੰਘ ਜੀ ਨੇ ਆਪਣੇ ਰਹਿਤਨਾਮੇ ਵਿਚ ਲਿਖਿਆ ਹੈ, ਗੁਰੂ ਸਾਹਿਬ ਨੇ ਖ਼ਾਲਸੇ ਨੂੰ ਹੁਕਮ ਕੀਤਾ—"ਆਗਿਆ ਗੁਰੂ ਗ੍ਰੰਥ ਸਾਹਿਬ ਦੀ ਮੰਨਣੀ, ਤੇ ਅਮਲ ਪ੍ਰਸ਼ਾਦੇ ਦਾ ਰਖਣਾ।" ਇਹ ਗੁਰੂ ਸਾਹਿਬ ਦੇ ਇਕ ਅਤਿ ਨਿਕਟਵਰਤੀ ਅਨਿੰਨ ਸਿੰਘ ਦੀ ਉਗਾਹੀ ਹੈ।

ਉਸ ਵਕਤ ਦੀ 'ਸਾਧ ਸੰਗਤ ਦੀ ਪ੍ਰਾਰਥਨਾ' ਨਾਮ ਦੀ ਇਕ ਲਿਖਤੀ ਪੁਸਤਕ ਵੀ ਮਿਲਦੀ ਹੈ, ਜਿਸ ਵਿਚ ਲਿਖਿਆ ਹੈ

**'ਗੁਰੂ ਗ੍ਰੰਥ ਸਾਹਿਬ ਦੇ ਪਾਠ ਤੋਂ ਸਭ ਫਲ ਪ੍ਰਾਪਤ ਹੁੰਦੇ ਹਨ।'**
ਅਥਵਾ– **'ਗੁਰੂ ਗ੍ਰੰਥ ਸਾਹਿਬ ਤੋਂ ਵਧ ਕੇ ਵੇਦ ਸ਼ਾਸਤ੍ਰ ਔਰ ਕਿਸੀ ਪੁਸਤਕ ਨੂੰ ਨਹੀਂ ਜਾਣਨਾ।'**

੧. ਭਾਵ ਯਾਰ੍ਹਵਾਂ।



ਬਾਬਾ ਪਰਤਾਪ ਸਿੰਘ ਜੀ ਨਾਮਧਾਰੀ ਦੇ ਸਿਖਿਆ-ਦਾਤਾ ਭਾਈ ਧਿਆਨ ਸਿੰਘ ਜੀ ਆਪਣੀ ਲਿਖਤ ਪੁਸਤਕ *ਸ੍ਰੀ ਸਤਿਗੁਰ ਬਿਲਾਸ* ਵਿਚ ਲਿਖਦੇ ਹਨ:

**ਗੁਰੂ ਗ੍ਰੰਥ ਮੈ ਜੋਈ ਲਿਖਿਆ॥ ਸੋਈ ਧਾਰੋ ਮਨ ਮੈ ਸਿਖਿਆ॥**

ਗੁਰੂ ਸਾਹਿਬ ਦੇ ਸਮੇਂ ਦਾ ਇਕ ਪੁਰਾਤਨ ਗ੍ਰੰਥ ਸਰਬ ਲੋਹ ਹੈ, ਜਿਸ ਵਿਚ ਲਿਖਿਆ ਹੈ

**ਦੂਤੀ ਰੂਪ ਸ੍ਰੀ ਗੁਰੂ ਗ੍ਰੰਥਾ॥**
**ਇਨ ਕੇ ਦਰਸਨ ਸਤਿਗੁਰ ਕੇ ਦਰਸਨ, ਬੋਲਨ ਗੁਰੂ ਸ਼ਬਦ ਗੁਰ ਗ੍ਰੰਥਾ॥**
**ਦੁਆਦਸ (ਭਾਵ ਯਾਰ੍ਹਵਾਂ) ਰੂਪ ਸਤਿਗੁਰ ਇਹ ਕਹੀਅਤ**
**ਦੁਆਦਸ ਭਾਨ ਪ੍ਰਗਟੇ ਹਰ ਸੰਥਾ॥**
**ਦਾਸ ਗੋਬਿੰਦ ਫਤੇ ਸਤਿਗੁਰ ਕੋ॥**
**ਖਾਲਸਾ ਗ੍ਰੰਥ ਗੁਰੂ ਰੂਪ ਬਦੰਥਾ॥**

ਉਪਰ-ਲਿਖੇ ਪ੍ਰਮਾਣੀਕ ਹਵਾਲਿਆਂ ਤੋਂ ਇਲਾਵਾ ਉਸ ਵਕਤ ਦੀਆਂ ਤਵਾਰੀਖ਼ਾਂ ਚੋਂ ਵੀ ਇਸ ਭਾਵ ਦੇ ਬਹੁਤ ਸਾਰੇ ਸਬੂਤ ਮਿਲਦੇ ਹਨ ਕਿ ਗੁਰੂ ਸਾਹਿਬ ਨੇ ਵਿਅਕਤੀ-ਗਤ ਗੁਰਤਾ ਦਾ ਸਿਲਸਿਲਾ ਖ਼ਤਮ ਕਰ ਕੇ ਸਿਖ ਸੰਗਤਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨੀਂ ਲਾ ਦਿਤਾ ਸੀ, ਜੈਸਾ ਕਿ:

**ਔਲਾਦੇ ਗੁਰੂ ਗੋਬਿੰਦ (ਸਿੰਘ) ਮਜ਼ਕੂਰ ਕਰ ਜੰਗੇ**
**ਆਲਮਗੀਰ ਕੁਸ਼ਤਾ ਸ਼ੁਦ........ਬਾਅਦ ਅਜ਼ ਓ ਖ਼ਲੀਫ਼ਾ ਨੇਸਤ**
**ਬਜੁਜ਼ ਈਂ ਇਬਾਦਤ ਨਦਾਰੰਦ।**
*(ਤਵਾਰੀਖ਼ ਮਿਰਾਤੁਲ ਅਹਿਵਾਲ ਜਹਾਨ ਨੁਮਾ, ਕਰਤਾ ਅਹਿਮਦ ਬਿਨ, ਸ: ੨੧੪)*

*ਭਾਵ:* ਗੁਰੂ ਗੋਬਿੰਦ (ਸਿੰਘ) ਜੀ ਦੀ ਸੰਤਾਨ ਆਲਮਗੀਰ ਜੰਗ ਵਿਚ ਕਤਲ ਹੋ ਗਈ ਸੀ, ਉਨ੍ਹਾਂ ਤੋਂ ਪਿਛੋਂ ਕੋਈ ਖ਼ਲੀਫ਼ਾ (ਗੁਰੂ) ਨਹੀਂ ਹੈ। (ਉਸਦੇ ਸਿਖ) ਸਿਵਾਏ ਇਸ (ਗੁਰੂ ਗ੍ਰੰਥ ਸਾਹਿਬ) ਦੇ (ਹੋਰ ਕਿਸੇ ਦੀ) ਇਬਾਦਤ ਨਹੀਂ ਕਰਦੇ।

**ਵਕਤੇ ਨਜ਼ਅ ਸ਼ੱਖ਼ਸੇ ਅਜ਼ ਨਿਆਜ਼ ਮੰਦਾਨੇ ਅਬੂਦੀਅਤ**
**ਨਿਸ਼ਾ ਅਰਜ਼ ਨਮੂਦ ਕਿ ਬਾਅਦ ਅਜ਼ ਇੰਤਹਾਜ਼ ਜ਼ਾਤੇ ਵਾਲਾ**
**ਸਫ਼ਾਤ ਅਜ਼ ਆਲਮੇ ਫ਼ਾਨੀ ਬਤੱਰਫ਼ ਜਹਾਨੇ ਜਾਵਿਦਾਨੀ**
**ਕੁਦਾਮ ਕਸ ਰਾ ਗੁਰੂ ਮੁਕੱਰਰ ਨਮੂਦਹ ਇਰਸ਼ਾਦ ਲਾਜ਼ਮ ਉਲ**

**ਇਨਕਯਾਦ ਜੱਲਵਾ ਈਯਾਦ ਯਾਫ਼ਤ ਕਿ ਗੁਰੂ ਗ੍ਰੰਥ ਜੀ ਅਸਤ।**
**ਦਰਮਿਆਨੇ ਗ੍ਰੰਥ ਵਾ ਗੁਰੂ ਹੇਤ ਫ਼ਰਕੇ ਨੇਸਤ ਅਜ਼ ਦੀਦਾਰੇ**
**ਗ੍ਰੰਥ ਜੀ ਮੁਸ਼ਹਿਦਾ ਦੀਦਾਰੇ ਫ਼ਰਹਤ।**

*(ਉਮਦਾਤ ਤ੍ਵਾਰੀਖ਼, ਸ: ੬੫)*

***ਭਾਵ :*** (ਗੁਰੂ ਸਾਹਿਬ ਦੇ) ਜੋਤੀ ਜੋਤਿ ਸਮਾਉਣ ਸਮੇਂ ਆਗਿਆਕਾਰੀ ਸਿੰਘਾਂ ਨੇ ਬੇਨਤੀ ਕੀਤੀ (ਸੱਚੇ ਪਾਤਿਸ਼ਾਹ), ਆਪ ਜੀ ਦੀ ਸਰਬ ਗੁਣਾਂ ਸੰਪੰਨ ਜੋਤਿ ਦੇ (ਪਰਮ ਜੋਤਿ ਵਿਚ) ਸਮਾ ਜਾਣ ਪਿਛੋਂ ਕਿਸ ਨੂੰ (ਆਪ ਨੇ) ਗੁਰੂ ਸਥਾਪਨ ਕੀਤਾ ਹੈ। (ਅਗੋਂ) ਰੱਬੀ ਜੱਲਵੇ ਵਾਲੇ ਗੁਰੂ (ਕਲਗੀਧਰ) ਸਾਹਿਬ ਜੀ ਦਾ ਹੁਕਮ ਮਿਲਿਆ ਕਿ (ਸ੍ਰੀ ਗੁਰੂ) ਗ੍ਰੰਥ ਜੀ ਹੀ ਗੁਰੂ ਹਨ, ਗੁਰੂ ਤੇ (ਗੁਰੂ) ਗ੍ਰੰਥ ਸਾਹਿਬ ਵਿਚ ਭੇਦ ਨਹੀਂ। (ਗੁਰੂ) ਗ੍ਰੰਥ ਜੀ ਦੇ ਦਰਸ਼ਨ ਤੋਂ (ਤੁਹਾਨੂੰ) ਗੁਰੂ ਦੇ ਪ੍ਰਸੰਨਤਾ ਭਰੇ ਦੀਦਾਰ ਹੋਇਆ ਕਰਨਗੇ।

ਪ੍ਰਸਿੱਧ ਨਾਮਧਾਰੀ ਆਗੂ ਬਾਬਾ ਰਾਮ ਸਿੰਘ ਜੀ ਲਿਖਦੇ ਹਨ :

**ਗੁਰੂਆਂ ਗੁਰੂ (ਸ੍ਰੀ ਗੁਰੂ) ਗ੍ਰੰਥ ਸਾਹਿਬ (ਜੀ) ਗੁਰੂ ਹੈ। ਸੋ ਸ਼ਬਦ ਗੁਰੂ ਜਿਥੇ ਕੋਈ ਮੰਨੂਗਾ ਉਸਦਾ ਉਥੇ ਭਲਾ ਹੋਵੇਗਾ। ਅਥਵਾ ਗੁਰੂ ਗ੍ਰੰਥ ਸਾਹਿਬ ਗੁਰੂ ਦੀ ਦੇਹ ਪਰਤੱਖ ਹੈ।**

*(ਹੁਕਮਨਾਮਾ ਬਾ: ਰਾਮ ਸਿੰਘ ਜੀ, ੫੭)*

ਸਰਬ ਲੋਹ ਦਾ ਇਕ ਹੋਰ ਕਥਨ ਹੈ

**ਗੁਰੂ ਗ੍ਰੰਥ ਹੈ ਪੰਥ ਕੌ ਦੇਬ ਕਾਲਕਾ ਮਾਤ॥**
**ਪਿਤਾ ਅਕਾਲ ਪੁਰਖ ਪ੍ਰਭ ਸਰਬ ਖਾਲਸਾ ਭ੍ਰਾਤ॥**

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਗੁਰੂ ਕਲਗੀਧਰ ਜੀ ਨੇ ਆਪਣੇ ਅੰਤ ਸਮੇਂ :

**ਪੈਸੇ ਪਾਂਚ ਨਲੇਰ ਲੇ ਤਿਸ ਅਗ੍ਰ ਟਿਕਾਯੋ॥**
**ਕਰ ਪਰਕਰਮਾਂ ਗੁਰੂ ਜੀ ਨਿਜ ਮਾਥ ਝੁਕਾਯੋ॥**
**ਗੁਰੂ ਗਰੰਥ ਕੋ ਗੁਰੂ ਥੱਪਯੋ ਕੁਣਕਾ ਵਰਤਾਯੋ॥**
**ਸ੍ਰੀ ਮੁਖ ਤੈ ਸਭ ਸਿਖਨ ਕੋ ਇਮ ਹੁਕਮ ਸੁਣਾਯੋ॥**

**ਦੋਹਰਾ॥ ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਯੋ ਗ੍ਰੰਥ॥**

**ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੈਂ ਲੇਹ॥**
**ਸਰਬ ਗੁਰੂ ਪ੍ਰਗਟ ਭਏ ਪੂਰਨ ਹਰਿ ਅਵਤਾਰ॥**
**ਜਗਮਗ ਜੋਤ ਬਿਰਾਜਹੀ ਸ੍ਰੀ ਗੁਰੂ ਗ੍ਰੰਥ ਮਝਾਰ॥**
**ਜੋ ਦਰਸਯੋ ਚਹੈ ਗੁਰੂ ਕੋ ਸੋ ਦਰਸੈ ਗੁਰੂ ਗ੍ਰੰਥ॥**
**ਪਢੈ ਸੁਨੈ ਸਾਰਥ ਲਹੈ ਪਰਮਾਰਥ ਕੋ ਪੰਥ॥**
**ਵਾਹਿਗੁਰੂ ਗੁਰੂ ਗ੍ਰੰਥ ਜੋ ਉਭੈ ਜਹਾਜ ਉਦਾਰ॥**
**ਜੋ ਸਰਧਾ ਧਰ ਸੇਵ ਹੈ ਸੋ ਉਤਰੈ ਭਵ ਪਾਰ॥**

*(ਪੰਥ ਪ੍ਰਕਾਸ਼, ਅਧਿ: ੪੦, ਸ: ੮੨੩)*

ਸੋ ਇਸ ਤਰ੍ਹਾਂ ਦੇ ਬੇਅੰਤ ਤਵਾਰੀਖ਼ੀ ਹਵਾਲਿਆਂ ਤੋਂ ਸਿਧ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਰਪਨ ਕਰ ਕੇ, ਸਿਖ ਸੰਗਤਾਂ ਨੂੰ ਸ਼ਬਦ ਗੁਰੂ ਦੀ ਸ਼ਰਨੀਂ ਲਾਇਆ। ਸੋ ਆਪ ਜੀ ਦੇ ਇਸ ਹੁਕਮ ਅਨੁਸਾਰ ਕੋਈ ਦੇਹਧਾਰੀ ਗੁਰੂ ਨਹੀਂ ਹੋ ਸਕਦਾ। ਦੇਹਧਾਰੀ ਗੁਰੂ ਮੰਨਣਾ ਜਾਂ ਬਣਨਾ ਗੁਰੂ ਸਾਹਿਬ ਦੇ ਹੁਕਮ ਦੀ ਉਲੰਘਣਾ ਹੈ। ਸਿਖੀ ਤਾਂ ਹੁਕਮ ਮੰਨਣ ਵਿਚ ਹੈ। ਹੁਕਮ ਦੀ ਉਲੰਘਣਾ ਕਰ ਕੇ ਗੁਰੂ ਬਣਿਆਂ ਤਾਂ ਸਿਖੀ ਵੀ ਨਹੀਂ ਰਹਿ ਸਕਦੀ। ਜੇ ਕੋਈ ਪਵਿਤਰ ਜੀਵਨ ਵਾਲਾ ਸਤ ਪੁਰਸ਼ ਹੈ ਵੀ, ਤਾਂ ਉਹ ਸਤਿਗੁਰੂ ਨਾਲ ਸਾਡਾ ਸੰਬੰਧ ਜੋੜਨ ਵਾਲਾ ਵਿਚੋਲਾ (ਗੁਰਮੁਖ) ਤਾਂ ਹੋ ਸਕਦਾ ਹੈ, ਪਰ ਈਸ਼ਵਰ ਦਾ ਮਿਲਾਪ ਕਰਵਾਣ ਵਾਲਾ (ਗੁਰੂ) ਨਹੀਂ। ਇਹ ਅਧਿਕਾਰ ਸੱਚੇ ਗੁਰੂ, ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਪ੍ਰਾਪਤ ਹੈ।

# ਸ਼ਬਦ ਗੁਰੂ

ਸ਼ਬਦ ਗੁਰੂ ਤੇ ਇਤਰਾਜ਼ ਕਰਨ ਵਾਲਿਆਂ ਦਾ ਖ਼ਿਆਲ ਹੈ ਕਿ ਸ਼ਬਦ ਆਪ ਨਹੀਂ ਬੋਲਦਾ, ਇਸ ਲਈ ਗੁਰੂ ਨਹੀਂ ਹੋ ਸਕਦਾ। ਉਨ੍ਹਾਂ ਦੀ ਇਸ ਦਲੀਲ ਦਾ ਉੱਤਰ ਇਹ ਹੈ ਕਿ ਬੋਲਦਾ ਤਾਂ ਸ਼ਬਦ ਹੀ ਹੈ, ਦੇਹ ਤਾਂ ਬੋਲ ਹੀ ਨਹੀਂ ਸਕਦੀ। ਆਦਿ ਜੁਗਾਦਿ ਤੋਂ ਅੱਜ ਤਕ ਜਿਸ ਨੇ ਵੀ ਗੁਰੂ ਧਾਰਨ ਕੀਤਾ ਹੈ, ਉਸ ਨੇ ਉਸਦੇ ਸ਼ਬਦ (ਉਪਦੇਸ਼) ਨੂੰ ਹੀ ਗੁਰੂ ਮੰਨਿਆ ਹੈ, ਦੇਹ ਨੂੰ ਨਹੀਂ। ਦੇਹ ਤਾਂ ਪੰਜਾਂ ਤੱਤਾਂ ਦਾ ਬਣਿਆ ਇਕ ਪੁਤਲਾ ਹੈ, ਜੋ ਨਾਸ਼ਵੰਤ ਅਤੇ ਜੜ੍ਹ ਹੈ। ਗੁਰੂ ਨਾਨਕ ਦੇਵ ਜੀ ਦੀ ਆਤਮਾ ਗੁਰੂ ਸੀ, ਦੇਹ ਨਹੀਂ। ਦੇਹ ਤਾਂ ਇਸ ਲਈ ਪੂਜੀ ਸਤਿਕਾਰੀ ਜਾਂਦੀ ਸੀ ਕਿ ਉਸ ਵਿਚ ਗੁਰੂ ਜੋਤਿ ਦਾ ਵਾਸਾ ਸੀ। ਜੇ ਉਹ ਜੋਤਿ ਪੰਜਾਂ ਤੱਤਾਂ ਤੋਂ ਬਣੇ ਸਰੀਰ ਵਿਚ ਵੱਸ ਸਕਦੀ ਹੈ ਤਾਂ ਰੱਬੀ ਉਪਦੇਸ਼ (ਬਾਣੀ) ਵਿਚ ਕਿਸ ਤਰ੍ਹਾਂ ਨਹੀਂ ਵੱਸ ਸਕਦੀ? ਸਿਖ ਸ਼ਬਦ ਦੇ ਉਪਾਸ਼ਕ ਹਨ। ਬੀੜ ਦਾ ਸਤਿਕਾਰ ਤਾਂ ਇਸ ਲਈ ਹੈ ਕਿ ਉਸ ਵਿਚ ਸੰਪੂਰਨ ਬਾਣੀ (ਸ਼ਬਦ) ਸਸ਼ੋਭਤ ਹੈ। ਸਿਧਾਂ ਨੇ ਗੁਰੂ ਸਬੰਧੀ ਜੋ ਪ੍ਰਸ਼ਨ ਕੀਤਾ ਸੀ, ਉਸਦਾ ਉੱਤਰ ਗੁਰੂ ਨਾਨਕ ਦੇਵ ਜੀ ਨੇ ਇਉਂ ਦਿਤਾ ਸੀ

ਪ੍ਰਸ਼ਨ : **ਕਵਣ ਮੂਲੁ ਕਵਣ ਮਤਿ ਵੇਲਾ॥**
**ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥**
ਉੱਤਰ **ਪਵਨ ਅਰੰਭੁ ਸਤਿਗੁਰ ਮਤਿ ਵੇਲਾ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥**

*(ਮ: ੧, ਸਿਧ ਗੋਸਟਿ, ਸ: ੯੪੨-੪੩)*

ਇਸ ਹੁਕਮ ਅਨੁਸਾਰ ਸਿਧ ਹੁੰਦਾ ਹੈ ਕਿ ਸ਼ਬਦ ਨਿਰੰਕਾਰ ਰੂਪ ਹੈ ਅਤੇ ਨਿਰੰਕਾਰ ਸ਼ਬਦ ਰੂਪ। ਸ਼ਬਦ ਦਾ ਸਤਿਕਾਰ ਗੁਰੂ ਸਾਹਿਬ ਓਨਾ ਹੀ ਕਰਦੇ ਸਨ, ਜਿੰਨਾ ਵਾਹਿਗੁਰੂ ਦਾ। ਇਹੀ ਵਜ੍ਹਾ ਸੀ ਕਿ ਜਦ ਆਪ ਕੋਈ ਸ਼ਬਦ ਉਚਾਰਨ ਲਗਦੇ ਤਾਂ ਕਹਿੰਦੇ, 'ਮਰਦਾਨਿਆ! ਬਾਣੀ ਆਈ ਹੈ', ਅਤੇ ਆਪ ਸਾਵਧਾਨ ਹੋ ਕੇ ਬਾਣੀ ਉਚਾਰਨੀ ਸ਼ੁਰੂ ਕਰ ਦੇਂਦੇ, ਅਤੇ ਸ਼ਬਦ ਪੂਰਾ ਹੋਣ ਤੇ ਸਤਿਕਾਰ ਵਿਚ ਝੁਕ ਜਾਂਦੇ ਸਨ।

ਦੁਨੀਆ ਵਿਚ ਇਕ ਵੀ ਮਿਸਾਲ ਇਹੋ ਜਿਹੀ ਨਹੀਂ ਮਿਲਦੀ ਕਿ ਕਿਸੇ ਨੇ ਆਪਣੀ ਉਚਾਰੀ ਬਾਣੀ (ਕਵਿਤਾ) ਦਾ ਇਸ ਤਰ੍ਹਾਂ ਸਤਿਕਾਰ ਕੀਤਾ ਹੋਵੇ। ਪਰ ਬਾਣੀ ਕੇਵਲ ਕਵਿਤਾ ਨਹੀਂ ਸੀ, ਕਵਿਤਾ ਦੇ ਫ਼ਿਕਰੇ ਤਾਂ ਕਈ ਵੇਰ ਭੰਨੇ ਤੋੜੇ ਅਤੇ ਫਿਰ ਬਣਾਏ ਜਾਂਦੇ ਹਨ, ਪਰ ਬਾਣੀ ਰੱਬ ਰੂਪ ਪਵਿਤਰ ਆਤਮਾ ਵਾਲੇ ਹਿਰਦੇ 'ਚੋਂ ਸੁਤੇ ਹੀ ਉਚਾਰਨ ਹੋਇਆ ਰੱਬੀ ਗਿਆਨ ਹੈ, ਜਿਸ ਨੂੰ ਰਾਗ ਅਤੇ ਕਵਿਤਾ ਦਾ ਰੂਪ ਦਿਤਾ ਗਿਆ। ਇਸ ਦੇ ਰੱਬੀ ਕਲਾਮ ਹੋਣ ਬਾਰੇ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**

*(ਤਿਲੰਗ ਮ: ੧, ਸ: ੭੨੨)*

**ਹਉ ਆਪਹੁ ਬੋਲਿ ਨਾ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥**

*(ਸੂਹੀ ਮ: ੧, ਸ: ੭੬੩)*

**ਪ੍ਰਭੁ ਬੇਅੰਤ ਗੁਰਮਤਿ ਕੋ ਪਾਵਹਿ॥**
**ਗੁਰ ਕੈ ਸਬਦਿ ਮਨ ਕਉ ਸਮਝਾਵਹਿ॥**
**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ,**
**ਇਉ ਆਤਮ ਰਾਮੈ ਲੀਨਾ ਹੇ॥੧੪॥**

*(ਮਾਰੂ ਸੋਲਹੇ ਮ: ੧, ਸ: ੧੦੨੮)*

ਗੁਰ ਰਾਮਦਾਸ ਜੀ ਫ਼ੁਰਮਾਉਂਦੇ ਹਨ

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ,**
**ਹਰਿ ਕਰਤਾ ਆਪਿ ਮੁਹਹੁ ਕਢਾਏ॥੨॥੧੪॥**

*(ਗਉੜੀ ਕੀ ਵਾਰ, ਮ: ੪, ਸ: ੩੦੮)*

**ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥੨॥੭੭॥**

*(ਸੋਰਠਿ ਮ: ੫, ਸ: ੬੨੭)*

ਉਪਰ-ਲਿਖੇ ਪ੍ਰਮਾਣ ਸਾਬਤ ਕਰਦੇ ਹਨ ਕਿ ਗੁਰਬਾਣੀ ਰੱਬੀ ਗਿਆਨ ਹੈ, ਜੋ ਕਿਸੇ ਪਵਿਤਰ ਹਿਰਦੇ 'ਚੋਂ ਉਸ ਸਮੇਂ ਪ੍ਰਗਟ ਹੋਇਆ, ਜਦ ਉਹ ਹਿਰਦਾ ਵਾਹਿਗੁਰੂ ਦੀ ਜੋਤਿ ਵਿਚ ਅਭੇਦ ਸੀ। ਭਗਤਾਂ ਦੀ ਵੀ ਉਸੇ ਬਾਣੀ ਨੂੰ ਗੁਰੂ ਸਾਹਿਬ ਨੇ, ਗੁਰਬਾਣੀ ਦਾ ਦਰਜਾ ਦਿਤਾ ਹੈ, ਜੋ ਇਸੇ ਅਵਸਥਾ ਵਿਚ ਉਚਾਰੀ ਗਈ ਅਤੇ ਗੁਰਬਾਣੀ ਦੇ ਅਨੁਕੂਲ ਸੀ।

ਇਸ ਸਾਰੀ ਬਾਣੀ ਦਾ ਸੰਗ੍ਰਹਿ ਕਰ ਕੇ ਗੁਰੂ ਸਾਹਿਬ ਨੇ ਹੁਕਮ ਕੀਤਾ, ਸੰਗਤ ਜੀ !

**ਸਤਿਗੁਰੂ ਸਚਾ ਹੈ ਬੋਹਿਥਾ ਸਬਦੇ ਭਵਜਲੁ ਤਰਣਾ ॥੬॥**

*(ਸਿਰੀਰਾਗੁ ਮ: ੩, ਸ: ੭੦)*

ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥੮॥੧॥**

*(ਸੋਰਠਿ ਮ: ੧, ਸ: ੧੩੫)*

**ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥੫॥**

*(ਕਾਨੜਾ ਮ: ੪, ਸ: ੧੩੧੦)*

ਕਲਗੀਧਰ ਜੀ ਨੇ ਅੰਤਮ ਸਮੇਂ ਉਪਦੇਸ਼ ਕੀਤਾ ਸੀ

**ਨਿਸਚੈ ਸਬਦ ਰਿਦਾ ਹੈ ਮੇਰੋ ॥ ਤਿਹ ਸੋਂ ਮਿਲਯਹਿ ਸਾਂਝ ਸਵੇਰੋ ॥**

*(ਗੁ: ਪ੍ਰ: ਸੂ:, ਐ: ੨, ਅੰ: ੨੩)*

**ਸਤਿਗੁਰ ਗੁਰ ਕੋ ਸਬਦ ਲਖੀਜੈ ॥ ਪਠਹੁ ਬੀਚਾਰੋ ਰਿਦੇ ਧਰੀਜੈ ॥**
**ਚਲਹੁ ਪੰਥ ਤਿਸ ਸਭ ਸੁਖ ਪਾਵਹੁ ॥ ਜਨਮ ਮਰਨ ਕੋ ਕਸਟ ਮਿਟਾਵਹੁ ॥**

*(ਗ: ੧੦, ਅਧਿ: ੪੩)*

ਗੁਰੂ ਰਾਮਦਾਸ ਜੀ ਸ਼ਬਦ ਨੂੰ ਜੀਵਾਂ ਦਾ ਤਾਰਨਹਾਰ ਮਲਾਹ ਸਿਧ ਕਰਦੇ ਹਨ

**ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ ॥**
**ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ ॥੧॥੪॥**

*(ਬਿਲਾਵਲੁ ਮ: ੪, ਸ: ੭੯੯)*

ਇਹ ਇਕ ਪ੍ਰਸਿੱਧ ਗੱਲ ਹੈ ਕਿ ਜੈਸਾ ਬਚਨ (ਸ਼ਬਦ) ਕਿਸੇ ਨੂੰ ਕਹੋ, ਵੈਸਾ ਹੀ ਉਸ 'ਤੇ ਅਸਰ ਹੁੰਦਾ ਹੈ। ਮਿੱਠਾ ਬੋਲੋ ਤਾਂ ਸ੍ਰੋਤੇ ਦਾ ਹਿਰਦਾ ਖਿੜਦਾ ਹੈ, ਫਿਕਾ ਕਹੋ ਤਾਂ ਉਹ ਕ੍ਰੋਧ ਵਿਚ ਆ ਜਾਂਦਾ ਹੈ। ਵਿਚਾਰ ਸਹਿਤ ਉਸ ਨੂੰ ਬੁਰਾਈ ਤੋਂ ਰੋਕੋ ਤਾਂ ਉਸਨੂੰ ਦੁਕ੍ਰਿਤ ਕਰਮਾਂ ਤੋਂ ਨਫ਼ਰਤ ਸ਼ੁਰੂ ਹੋ ਜਾਂਦੀ ਹੈ, ਤੇ ਜਿਸ ਸ਼ਬਦ ਨੂੰ ਸ੍ਰੋਤਾ ਗੁਰੂ ਦਾ ਵਾਕ ਜਾਂ ਗੁਰੂ ਦਾ ਰੂਪ ਹੀ ਮੰਨਦਾ ਹੋਵੇ, ਫਿਰ ਤਾਂ ਉਹ ਸ਼ਬਦ ਇਕ ਕਰਾਮਾਤ ਦਾ ਕੰਮ ਕਰਦਾ ਹੈ। ਸੋ ਸ਼ਬਦ ਦੀ ਸ਼ਕਤੀ ਤੋਂ ਕੋਈ ਵੀ ਮੁਨਕਰ ਨਹੀਂ ਹੋ ਸਕਦਾ। ਜੋ ਸੱਜਣ ਇਹ ਸ਼ੰਕਾ ਕਰਦੇ ਹਨ ਕਿ ਸ਼ਬਦ ਆਪਣੇ ਆਪ ਜੀਵ ਦੀ ਅਵਸਥਾ ਨੂੰ ਕਿਵੇਂ ਬਦਲ ਸਕਦਾ ਹੈ ? ਉਨ੍ਹਾਂ ਦੇ ਸ਼ੰਕੇ ਦਾ ਉੱਤਰ ਗੁਰੂ ਅਮਰਦਾਸ ਜੀ ਦੇ ਇਨ੍ਹਾਂ ਵਾਕਾਂ ਵਿਚ ਮਿਲਦਾ ਹੈ

**ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥**
**ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥੩॥੪॥੩੭॥**

*(ਸਿਰੀਰਾਗੁ ਮ: ੩, ਸ: ੨੭-੨੮)*

ਉਕਤ ਵਾਕ ਇਕ ਅਟੱਲ ਸਚਾਈ ਹੈ, ਜਿਸ ਦੀ ਅਮਲੀ ਤੌਰ 'ਤੇ ਕਮਾਈ ਕੀਤੇ ਬਿਨਾਂ ਸ਼ਬਦ-ਗੁਰੂ ਤੇ ਇਤਰਾਜ਼ ਕਰਨਾ ਯੋਗ ਨਹੀਂ। ਇਸ ਦੀ ਕਮਾਈ ਲਈ ਹੁਕਮ ਹੈ

**ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ ॥**

*(ਆਸਾ ਮ: ੧ ਪਟੀ, ਸ: ੪੩੨)*

ਗੁਰੂ ਸਾਹਿਬ ਦੇ ਵਕਤ ਤੋਂ ਲੈ ਕੇ ਮਨੁੱਖਾਂ ਦੇ ਜੀਵਨ ਵਿਚ ਅੱਜ ਤਕ ਦਿਨ ਰਾਤ ਦਾ ਫ਼ਰਕ ਪੈ ਗਿਆ ਹੈ, ਜੋ ਕਲਜੁਗ ਦੇ ਪ੍ਰਭਾਵ ਕਰਕੇ ਕੁਦਰਤੀ ਸੀ। ਸੋ ਦੇਹਧਾਰੀ ਮਨੁੱਖ 'ਤੇ ਕਾਮ, ਕ੍ਰੋਧ, ਲੋਭ, ਆਸਾ, ਤ੍ਰਿਸ਼ਨਾ, ਦਵੈਸ਼ ਆਦਿ ਵਿਕਾਰਾਂ ਦਾ ਕਿਸੇ ਸਮੇਂ ਵੀ ਅਸਰ ਹੋਣ ਦਾ ਸ਼ੱਕ ਹੋ ਸਕਦਾ ਹੈ, ਪਰ ਗੁਰੂ-ਉਪਦੇਸ਼ ਰੂਪ ਸੱਚੇ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਦੀ ਪਵਿਤ੍ਰਤਾ ਵਿਚ ਕਦੇ ਫ਼ਰਕ ਨਹੀਂ ਪੈ ਸਕਦਾ। ਇਸ ਲਈ ਸ਼ਬਦ ਹੀ ਸੱਚਾ ਗੁਰੂ ਹੈ। ਭਾਈ ਗੁਰਦਾਸ ਜੀ ਦਾ ਕਥਨ ਹੈ :

**ਸਬਦੁ ਗੁਰੂ ਗੁਰੁ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ ॥**

*(ਵਾਰ ੭, ਪਉੜੀ ੨੦)*

**ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਉ ॥**

*(ਸ਼ਬਦ ਹਜ਼ਾਰੇ ਪਾ: ੧੦)*

**ਗੁਰ ਮੂਰਤਿ ਗੁਰ ਸਬਦ ਹੈ ਸਾਧ ਸੰਗਤਿ ਵਿਚਿ ਪ੍ਰਗਟੀ ਆਇਆ ॥**

*(ਭਾਈ ਗੁਰਦਾਸ ਜੀ, ਵਾਰ ੨੪, ਪਉੜੀ ੨੫)*

**ਜੈਸੇ ਫਲ ਸੈ ਬਿਰਖੁ ਬਿਰਖੁ ਸੈ ਹੋਤ ਫਲੁ,**
**ਅਦਿਭੁਤਿ ਗਤਿ ਕਛੂ ਕਹਨੁ ਨ ਆਵੈ ਜੀ ॥**
**ਜੈਸੇ ਬਾਸ ਬਾਵਨ ਮੈ ਬਾਵਨੁ ਹੈ ਬਾਸ** (ਵਾਸ਼ਨਾ) **ਬਿਖੈ,**
**ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ ॥**

ਕਾਸਟ ਮੈ ਅਗਨਿ ਅਗਨਿ ਮੈ ਕਾਸਟ ਹੈ,
ਅਤਿ ਅਸਚਰਜ ਹੈ ਕਉਤਕ ਕਹਾਵੈ ਜੀ ॥
ਸਤਿਗੁਰ ਮੈ ਸਬਦੁ ਸਬਦ ਮੈ ਸਤਿਗੁਰ ਹੈ,
ਨਿਰਗੁਣ ਗਿਆਨ ਧਿਆਨ ਸਮਝਾਵੈ ਜੀ ॥

*(ਭਾਈ ਗੁਰਦਾਸ ਜੀ, ਕਬਿਤ ੫੩੪)*

ਕਲਗੀਧਰ ਜੀ ਦਾ ਉਪਦੇਸ਼ ਹੈ

ਸਬਦ ਸੁਨੈ ਗੁਰ ਹਿਤ ਚਿਤ ਲਾਇ ॥
ਗਿਆਨ ਸਬਦ ਗੁਰ ਸੁਨੇ ਸੁਨਾਇ ॥੧੦॥
ਵਿਸਾਹ ਪ੍ਰੀਤਿ ਗੁਰ ਸਬਦ ਜੁ ਕਰੇ ॥
ਗੁਰ ਕਾ ਦਰਸਨ ਨਿਤ ਉਠ ਕਰੇ ॥੧੨॥

*(ਰਹਿਤਨਾਮਾ ਭਾਈ ਨੰਦ ਲਾਲ ਜੀ)*

ਇਸ ਤੋਂ ਬਿਨਾਂ ਹਜ਼ਾਰਾਂ ਹੀ ਐਸੇ ਪ੍ਰਮਾਣ ਮੌਜੂਦ ਹਨ, ਜੋ ਬਾਣੀ (ਸ਼ਬਦ) ਨੂੰ ਗੁਰੂ ਸਿਧ ਕਰਦੇ ਹਨ, ਜਿਸ 'ਚੋਂ ਪ੍ਰਭੂ ਪ੍ਰਾਪਤੀ ਲਈ; ਜੀਵ ਨੂੰ ਅਮੋਲਕ ਗਿਆਨ ਪ੍ਰਾਪਤ ਹੁੰਦਾ ਹੈ। ਇਸ ਦਲੀਲ ਤੋਂ ਵੀ ਸ਼ਬਦ ਦਾ ਗੁਰੂ ਹੋਣਾ ਸਿਧ ਹੁੰਦਾ ਹੈ ਕਿ ਗੁਰੂ ਸਾਹਿਬ ਦੇ ਵਕਤ ਕਈ ਮੁਲਕਾਂ ਵਿਚ ਬੇਅੰਤ ਸਿਖ ਐਸੇ ਸਨ, ਜਿਨ੍ਹਾਂ ਨੇ ਕਦੇ ਗੁਰੂ ਸਾਹਿਬ ਦੇ ਸਾਖਿਆਤ ਦਰਸ਼ਨ ਨਹੀਂ ਕੀਤੇ ਸਨ, ਕੇਵਲ ਗੁਰੂ ਦਾ ਸ਼ਬਦ (ਉਪਦੇਸ਼) ਸੁਣ ਕੇ ਹੀ ਉਹ ਗੁਰਸਿਖੀ ਦੇ ਧਾਰਨੀ ਹੋਏ।

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਜੀਵਨ-ਜੁਗਤੀਆਂ, ਰੱਬੀ ਆਤਮਾਵਾਂ ਦੇ ਤਜਰਬੇ ਅਤੇ ਬ੍ਰਹਮ ਗਿਆਨ ਭਰਿਆ ਪਿਆ ਹੈ, ਇਤਨੀ ਉਚੀ-ਵਿਦਿਆ ਦੀ ਕਿਸੇ ਇਕ ਮਨੁੱਖ (ਦੇਹਧਾਰੀ) ਤੋਂ ਆਸ ਰਖਣੀ, ਮਸਿਆ ਦੀ ਰਾਤ ਨੂੰ ਚੰਦ੍ਰਮਾ ਵੇਖਣ ਦੇ ਬਰਾਬਰ ਹੈ।

ਗੁਰਬਾਣੀ ਵਿਚ ਬੇਅੰਤ ਪ੍ਰਮਾਣ ਐਸੇ ਆਏ ਹਨ ਜੋ ਸ਼ਬਦ ਨੂੰ ਹੀ ਗੁਰੂ ਅਤੇ ਵਾਹਿਗੁਰੂ ਦੀ ਪ੍ਰਾਪਤੀ ਦਾ ਸਾਧਨ ਦਸਦੇ ਹਨ। ਜਿਵੇਂ :

ਹਰਿ ਜਨ ਸੰਤ ਕਰਿ ਕਿਰਪਾ ਪਗਿ ਲਾਇਣੁ ॥
ਗੁਰ ਸਬਦੀ ਹਰਿ ਭਜੁ ਸੁਰਤਿ ਸਮਾਇਣੁ ॥੧॥ *(ਭੈਰਉ ਮਹਲਾ ੪, ਸ: ੧੧੩੪)*

ਮੁਕਤਿ ਭਈ ਬੰਧਨ ਗੁਰਿ ਖੋਲੇ ਸਬਦਿ ਸੁਰਤਿ ਪਤਿ ਪਾਈ ॥
ਨਾਨਕ ਰਾਮ ਨਾਮੁ ਰਿਦ ਅੰਤਰਿ ਗੁਰਮੁਖਿ ਮੇਲਿ ਮਿਲਾਈ ॥੫॥੪॥

*(ਮਲਾਰ ਮ: ੧, ਸ: ੧੩੫੫)*



ਰਾਮ ਨਾਮਿ ਮਨੁ ਬੇਧਿਆ ਅਵਰ ਕਿ ਕਰੀ ਵੀਚਾਰੁ ॥
ਸਬਦੁ ਸੁਰਤਿ ਸੁਖੁ ਊਪਜੈ ਪ੍ਰਭੁ ਰਾਤਉ ਸੁਖ ਸਾਰੁ ॥੧॥੧੪॥

*(ਸਿਰੀਰਾਗੁ ਮ: ੧, ਸ: ੬੨)*

ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ ॥
ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ ਰਾਮ ॥
ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ ॥
ਮਿਲਿ ਸਾਧ ਸੰਗਤਿ ਕਰਹਿ ਰਲੀਆ ਫਿਰਿ ਨ ਪਛੋਤਾਵਏ ॥੫॥ ॥

*(ਤੁਖਾਰੀ ਮ: ੧, ਸ: ੧੧੧੩)*

ਸ਼ਬਦ-ਹੀਣੇ ਦੀ ਦਸ਼ਾ :

ਦੂੰਦਰ ਦੂਤ ਭੂਤ ਭੀਹਾਲੇ ॥ ਖਿੰਚੋਤਾਣਿ ਕਰਹਿ ਬੇਤਾਲੇ ॥
ਸਬਦ ਸੁਰਤਿ ਬਿਨੁ ਆਵੈ ਜਾਵੈ ॥ ਪਤਿ ਖੋਈ ਆਵਤ ਜਾਤਾ ਹੇ ॥੮॥੫॥੧੧।

*(ਮਾਰੂ ਮ: ੧, ਸ: ੧੦੩੧)*

ਜਗਤੁ ਉਪਾਇ ਤੁਧੁ ਧੰਧੈ ਲਾਇਆ ਭੂੰਡੀ ਕਾਰ ਕਮਾਈ ॥
ਜਨਮੁ ਪਦਾਰਥੁ ਜੂਐ ਹਾਰਿਆ ਸਬਦੈ ਸੁਰਤਿ ਨ ਪਾਈ ॥੫॥

*(ਭੈਰਉ ਮ: ੩, ਸ: ੧੧੫੫)*

ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ ॥
ਤ੍ਰੈਗੁਣ ਸਭੇ ਰੋਗਿ ਵਿਆਪੇ ਮਮਤਾ ਸੁਰਤਿ ਗਵਾਈ ॥੨॥੧੧॥

*(ਭੈਰਉ ਮ: ੩, ਸ: ੧੧੩੦)*

ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ ॥
ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ ॥੨॥

*(ਸੋਰਠਿ ਮ: ੧, ਸ: ੫੯੬)*

ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ ॥
ਸਬਦੁ ਸੁਰਤਿ ਬਿਨੁ ਆਈਐ ਜਾਈਐ ॥
ਨਾਨਕ ਗੁਰਮੁਖਿ ਮੁਕਤਿ ਪਰਾਇਣੁ,
ਹਰਿ ਪੂਰੈ ਭਾਗਿ ਮਿਲਾਇਆ ॥੧੦॥੪॥੨੧॥ *(ਮਾਰੂ ਮ: ੧, ਸ: ੧੦੪੨)*

ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ ॥
ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥੨੧॥

*(ਸਲੋਕ ਮ: ੩, ਸ: ੧੪੧੫)*

**ਸਬਦੁ ਵੀਚਾਰਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰੀ ॥**
**ਅੰਤਰਿ ਨਿਹਕੇਵਲੁ ਹਰਿ ਵਸਿਆ ਸਭੁ ਆਤਮਰਾਮੁ ਮੁਰਾਰੀ ॥੬॥੧॥**
*(ਸਾਰੰਗ ਮ: ੩, ਸ: ੧੨੩੩)*

**ਤ੍ਰੈਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ॥**
**ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ॥੬੦॥**
*(ਰਾਮਕਲੀ ਮ: ੧, ਸਿਧ ਗੋਸਟਿ, ਸ: ੯੪੪)*

**ਮਨ ਕੇ ਤਰੰਗ ਸਬਦਿ ਨਿਵਾਰੇ ਰਸਨਾ ਸਹਜਿ ਸੁਭਾਈ ॥**
**ਸਤਿਗੁਰ ਮਿਲਿ ਰਹੀਐ ਸਦ ਅਪੁਨੇ ਜਿਨਿ ਹਰਿ ਸੇਤੀ ਲਿਵ ਲਾਈ ॥ ॥੧॥**
*(ਸਾਰੰਗ ਮ: ੩, ਸ: ੧੨੩੩)*

**ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ ॥**
**ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥੧॥੫੯॥**
*(ਸਿਰੀਰਾਗੁ ਮ: ੩, ਸ: ੩੭)*

**ਮਾਇਆ ਭੁਇਅੰਗਮੁ ਸਰਪੁ ਹੈ, ਜਗੁ ਘੇਰਿਆ ਬਿਖੁ ਮਾਇ ॥**
**ਬਿਖੁ ਕਾ ਮਾਰਣੁ ਹਰਿ ਨਾਮੁ ਹੈ, ਗੁਰ ਗਰੁੜ ਸਬਦੁ ਮੁਖਿ ਪਾਇ ॥੨੨॥**
*(ਸਲੋਕ ਮ: ੩, ਸ: ੧੪੧੫)*

**ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ ॥**
**ਨਾਮੁ ਸਲਾਹਨਿ ਸਦਾ ਸਦਾ ਹਰਿ ਰਾਖਹਿ ਉਰਧਾਰਿ ॥੬॥**
*(ਸਿਰੀਰਾਗ ਮ: ੧, ਸ: ੫੮)*

ਇਹ ਸੰਸਾਰ ਜੋ ਅਥਾਹ ਸਾਗਰ ਹੈ, ਇਸ ਵਿਚੋਂ ਪਾਰ-ਉਤਾਰੇ ਲਈ ਕਲੂ-ਕਾਲ ਦੇ ਸਮੇਂ ਵਿਚ ਗੁਰੂ ਦਾ ਸ਼ਬਦ ਹੀ ਇਕ ਸਫਲ ਸਾਧਨ ਹੈ

**ਗੁਰ ਪੂਰੇ ਤੇ ਗਤਿ ਮਿਤਿ ਪਾਈ ॥**
**ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ,**
**ਗੁਰ ਸਬਦੀ ਹਰਿ ਪਾਰਿ ਲੰਘਾਈ ॥੧॥ਰਹਾਉ॥੧੫॥**
*(ਆਸਾ ਮ: ੧, ਸ: ੩੫੩)*

**ਸਬਦਿ ਗੁਰੂ ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ ॥**
**ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥੫੯॥**
*(ਰਾਮਕਲੀ ਮ: ੧, ਸਿਧ ਗੋਸਟਿ, ਸ: ੯੪੪)*

**ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ ॥**
**ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥੩॥੩॥**
*(ਸਿਰੀਰਾਗੁ ਮ: ੧, ਸ: ੫੪)*

ਦੇਹ ਰੂਪੀ (ਨਾਮ ਵਿਹੂਣੀ) ਅੰਧੇਰੀ ਕੋਠੀ ਵਿਚ ਗਿਆਨ ਰੂਪੀ ਚਾਨਣ ਗੁਰ-ਸ਼ਬਦ ਦੁਆਰਾ ਹੀ ਹੋ ਸਕਦਾ ਹੈ

**ਸਾਜਨ ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ ॥**
**ਅੰਤਰਿ ਸਬਦੁ ਵਸਾਇਆ ਦੁਖੁ ਕਟਿਆ ਚਾਨਣੁ ਕੀਆ ਕਰਤਾਰਿ ॥੧॥੩॥**
*(ਬਿਹਾਗੜਾ ਕੀ ਵਾਰ, ਸਲੋਕ ਮ: ੩, ਸ: ੫੪੯)*

**ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ਰਹਾਉ॥**
*(ਬਿਲਾਵਲੁ ਮ: ੫, ਸ: ੮੨੧)*

**ਗੁਰ ਕਾ ਸਬਦੁ ਰਤੰਨ ਹੈ ਕਰਿ ਚਾਨਣੁ ਆਪਿ ਦਿਖਾਇਆ ॥**
**ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ ॥੨੫॥**
*(ਮਲਾਰ ਵਾਰ ਮ: ੧, ਸ: ੧੨੯੦)*

ਮੈਲੇ ਅਤੇ ਕਠੋਰ ਮਨ ਉਤੇ ਸ਼ਬਦ ਦੀ ਵਿਚਾਰ ਦੁਆਰਾ ਹੀ ਨਾਮ ਦਾ ਰੰਗ ਚੜ੍ਹਦਾ ਹੈ :

**ਕਰਿ ਕਿਰਪਾ ਘਰਿ ਆਇਆ ਆਪੇ ਮਿਲਿਆ ਆਇ ॥**
**ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ ॥੨॥੪੯॥**
*(ਸਿਰੀ ਰਾਗੁ ਮ: ੩, ਸ: ੩੨)*

**ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ॥**
**ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰ ॥੧॥**
*(ਸਿਰੀ ਰਾਗੁ ਮ: ੩, ਸ: ੩੬-੩੭)*

**ਮਨਮੁਖ ਵਿਰਹਿ ਨ ਜਾਣਹਿ ਸਤਿਗੁਰੁ ਹਉਮੈ ਅੰਦਰਿ ਲਾਗਿ ॥**
**ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ ਬਿਨੁ ਭੈ ਕੇਹੀ ਲਾਗਿ ॥੪॥੮॥੪੧॥**
*(ਸਿਰੀ ਰਾਗੁ ਮ: ੩, ਸ: ੨੯)*

**ਪ੍ਰੇਮ ਪਦਾਰਥੁ ਜਿਨ ਘਟਿ ਵਸਿਆ ਸਹਜੇ ਰਹੇ ਸਮਾਈ ॥**
**ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ ॥੨॥੨॥**
*(ਸਾਰੰਗ ਮ: ੩, ਸ: ੧੨੩੪)*

ਸ਼ਬਦ ਦੁਆਰਾ ਨਾਮ ਦੀ ਪ੍ਰਾਪਤੀ

ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥
ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥੬॥

*(ਸਾਰੰਗ ਮ: ੩, ਸ: ੧੨੩੪)*

ਜਿਸਹਿ ਬੁਝਾਇ ਸੋਈ ਬੂਝੈ ਜਿਸ ਨੋ ਆਪੇ ਲਏ ਮਿਲਾਇ ॥
ਅਨਦਿਨੁ ਬਾਣੀ ਸਬਦੇ ਗਾਵੈ ਸਾਚਿ ਰਹੈ ਲਿਵ ਲਾਇ ॥੧॥੫॥

*(ਮਲਾਰ ਮ: ੩, ਸ: ੧੨੫੯)*

ਨਦਰਿ ਕਰੇ ਸਬਦੁ ਘਟਿ ਮਹਿ ਵਸੈ ਵਿਚਹੁ ਭਰਮੁ ਗਵਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ ॥੫੯॥

*(ਰਾਮਕਲੀ ਮ: ੧, ਸਿਧ ਗੋਸਟਿ, ਸ: ੯੪੪)*

ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ ॥
ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ ॥੧॥੮੨॥

*(ਸਿਰੀਰਾਗੁ ਮ: ੫, ਸ: ੪੬)*

ਚਲਤੌ ਚਲੈ ਚਲੈ ਦਹ ਦਹ ਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ ॥
ਸਤਿਗੁਰੁ ਸਬਦੁ ਦੇਇ ਰਿਦ ਅੰਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ ॥੧॥

*(ਕਾਨੜਾ ਮ: ੪, ਸ: ੧੩੧੦-੧੧)*

ਕਰਣ ਪਲਾਵ ਕਰੈ ਬਿਲਲਾਤਉ ਬਿਨੁ ਗੁਰ ਨਾਮੁ ਨ ਜਾਪੈ ॥
ਪਲ ਪੰਕਜ ਮਹਿ ਨਾਮੁ ਛਡਾਇ ਜੌ ਗੁਰ ਸਬਦੁ ਸਿਵਾਪੈ ॥੪॥

*(ਮਲਾਰ ਮ: ੧, ਸ: ੧੨੭੫)*

ਗੁਰਮੁਖਿ ਵਿਰਲਾ ਕੋਈ ਬੂਝੈ ਸਬਦੇ ਰਹਿਆ ਸਮਾਈ ॥
ਨਾਮਿ ਰਤੇ ਸਦਾ ਸੁਖੁ ਪਾਵੈ ਸਾਚਿ ਰਹੈ ਲਿਵ ਲਾਈ ॥੧॥

*(ਪ੍ਰਭਾਤੀ ਮ: ੩, ਸ: ੧੩੩੨-੩੩)*

ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ ॥
ਗੁਰਮੁਖਿ ਸਬਦੁ ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ ॥੨॥

*(ਸਿਰੀਰਾਗੁ ਮ: ੩, ਸ: ੨੯)*

ਗੁਰਮੁਖਾ ਹਰਿ ਧਨੁ ਖਟਿਆ ਗੁਰ ਕੈ ਸਬਦਿ ਵੀਚਾਰਿ ॥
ਨਾਮੁ ਪਦਾਰਥੁ ਪਾਇਆ ਅਤੁਟ ਭਰੇ ਭੰਡਾਰ ॥੧੫॥

*(ਸਲੋਕ ਮ: ੩, ਸ: ੧੪੧੪)*

ਗੁਰਮੁਖਿ ਸਬਦੁ ਸਮ੍ਾਲੀਐ ਸਚੇ ਕੇ ਗੁਣ ਗਾਉ ॥
ਨਾਨਕ ਨਾਮਿ ਰਤੇ ਜਨ ਨਿਰਮਲੇ ਸਹਜੇ ਸਚਿ ਸਮਾਉ ॥੨॥੧੮॥

*(ਮਲਾਰ ਕੀ ਵਾਰ, ਮ: ੩, ਸ: ੧੨੮੬)*

ਗੁਰ ਕਾ ਸਬਦੁ ਸਭਿ ਰੋਗ ਗਵਾਏ ਜਿਸ ਨੋ ਹਰਿ ਜੀਉ ਲਾਏ ॥
ਨਾਮੇ ਨਾਮਿ ਮਿਲੈ ਵਡਿਆਈ ਜਿਸ ਨੋ ਮੰਨਿ ਵਸਾਏ ॥੨॥੧੩॥

*(ਭੈਰਉ ਮ: ੩, ਸ: ੧੧੩੧)*

ਭਉ ਬੈਰਾਗੁ ਭਇਆ ਹੈ ਬੋਹਿਥੁ ਗੁਰੁ ਖੇਵਟੁ ਸਬਦਿ ਤਰਾਵੈਗੋ ॥
ਰਾਮ ਨਾਮੁ ਹਰਿ ਭੇਟੀਐ ਹਰਿ ਰਾਮੈ ਨਾਮਿ ਸਮਾਵੈਗੋ ॥੭॥

*(ਕਾਨੜਾ ਮ: ੪, ਸ: ੧੩੦੮-੯)*

ਹਰ ਇਕ ਅਭਿਆਸੀ ਵਿਅਕਤੀ ਦਾ ਇਹ ਤਜਰਬਾ ਹੈ ਅਤੇ ਇਹ ਇਕ ਹਕੀਕਤ ਵੀ ਹੈ ਕਿ ਹਉਮੈ ਆਦਿ ਵਿਕਾਰਾਂ ਦੀ ਨਵਿਰਤੀ ਅਤੇ ਮਨ ਦੀ ਪਵਿਤ੍ਰਤਾ ਤੋਂ ਬਿਨਾਂ ਹਿਰਦੇ ਵਿਚ ਨਾਮ ਦਾ ਪ੍ਰਕਾਸ਼ ਨਹੀਂ ਹੋ ਸਕਦਾ। ਅਤੇ ਸ਼ਬਦ ਦੀ ਵਿਚਾਰ ਅਤੇ ਕਮਾਈ ਤੋਂ ਬਿਨਾਂ ਹੋਰ ਕੋਈ ਕਾਰਗਰ ਸਾਧਨ ਇਨ੍ਹਾਂ ਵਿਕਾਰਾਂ ਦੇ ਵਿਨਾਸ਼ ਦਾ ਨਹੀਂ। ਇਸ ਬਾਰੇ ਹੇਠ-ਲਿਖੇ ਪ੍ਰਮਾਣ ਗਹੁ ਨਾਲ ਵਾਚਣੇ ਅਤੇ ਸਮਝਣੇ ਚਾਹੀਦੇ ਹਨ

ਮੇਰੇ ਪ੍ਰੀਤਮ ਕਰਿ ਕ੍ਰਿਪਾ ਦੇਹੁ ਬੁਝਾਈ ॥
ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ ॥੧॥ਰਹਾਉ॥

*(ਭੈਰਉ ਮ: ੩, ਸ: ੧੧੩੦)*

ਹਉਮੈ ਮਮਤਾ ਜਲਿ ਬਲਉ ਲੋਭੁ ਜਲਉ ਅਭਿਮਾਨੁ ॥
ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ ॥੮॥੧੦॥

*(ਸਿਰੀਰਾਗੁ ਮ: ੧, ਸ: ੫੯)*

ਸਬਦਿ ਸੁਣੀਐ ਸਬਦਿ ਬੁਝੀਐ ਸਚਿ ਰਹੈ. ਲਿਵਲਾਇ ॥
ਸਬਦੇ ਹਉਮੈ ਮਾਰੀਐ ਸਚੈ ਮਹਲਿ ਸੁਖੁ ਪਾਇ ॥੪॥੩੫॥

*(ਆਸਾ ਮ: ੪, ਸ: ੪੨੯)*

ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ ॥
ਨਾਨਕ ਨਾਮਿ ਲਗੇ ਸੇ ਉਬਰੇ ਹਉਮੈ ਸਬਦਿ ਗਵਾਇ ॥੪॥੩੮॥

*(ਸਿਰੀਰਾਗੁ ਮ: ੩, ਸ: ੩੩)*

ਮਨ ਮੇਰੇ ਸਬਦਿ ਰਪੈ ਰੰਗੁ ਹੋਇ ॥
ਸਚੀ ਭਗਤਿ ਸਚਾ ਹਰਿਮੰਦਰੁ ਪ੍ਰਗਟੀ ਸਾਚੀ ਸੋਇ ॥੧॥ਰਹਾਉ॥

*(ਪ੍ਰਭਾਤੀ ਮ: ੩, ਸ: ੧੩੪੬)*

ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ ॥
ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ ॥੮॥

*(ਪ੍ਰਭਾਤੀ ਮ: ੩, ਸ: ੧੩੪੬)*

ਮਨ ਰੇ ਰਾਮ ਜਪਹੁ ਸੁਖੁ ਹੋਇ ॥
ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ ॥੧॥ਰਹਾਉ॥

*(ਸਿਰੀਰਾਗੁ ਮ: ੧, ਸ: ੫੮)*

ਗੁਰੂ ਦੀ ਲੋੜ ਜੀਵ ਨੂੰ ਇਸ ਲਈ ਹੈ ਕਿ ਉਸ ਰਾਹੀਂ ਪਰਮਾਤਮਾ ਨਾਲ ਮੇਲ-ਮਿਲਾਪ ਹੋਵੇ, ਜੋ ਗੁਰ-ਸ਼ਬਦ ਰਾਹੀਂ ਹੀ ਹੋ ਸਕਦਾ ਹੈ। ਜਿਸ ਦਾ ਸਬੂਤ ਹੇਠ-ਲਿਖੇ ਪ੍ਰਮਾਣ ਹਨ

ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥੪॥੩੬॥

*(ਸਿਰੀਰਾਗੁ ਮ: ੩, ਸ: ੨੭)*

ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ ॥
ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ ॥੪॥੨੬॥

*(ਸਿਰੀਰਾਗੁ ਮ: ੩, ਸ: ੩੭)*

ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ ॥
ਸਤਿਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ ॥ਰਹਾਉ॥

*(ਸਿਰੀਰਾਗੁ ਮ: ੩, ਸ: ੨੭)*

ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ॥
ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ ॥੨॥੫੯॥

*(ਸਿਰੀਰਾਗੁ ਮ: ੩, ਸ: ੩੭)*

ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ॥
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ॥੪॥੧੧॥੪੪॥

*(ਸਿਰੀਰਾਗੁ ਮ: ੩, ਸ: ੩੦)*

ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ ॥
ਨਾਨਕ ਸਹਜੇ ਹੀ ਰੰਗਿ ਵਰਤਦਾ ਹਰਿ ਗੁਣ ਪਾਵੈ ਸੋਇ ॥੪॥੧੭॥੫੦॥

*(ਸਿਰੀਰਾਗੁ ਮ: ੩, ਸ: ੩੩)*

ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ ॥
ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ ॥੧॥

*(ਸੂਹੀ ਮ: ੩, ਸ: ੭੫੬)*

ਜਨਮ ਜਨਮ ਕੀ ਹਉਮੈ ਮਲੁ ਲਾਗੀ, ਮਿਲਿ ਸੰਗਤਿ ਮਲੁ ਲਹਿ ਜਾਵੈਗੋ।
ਜਿਉ ਲੋਹਾ ਤਰਿਓ ਸੰਗਿ ਕਾਸਟ, ਲਗਿ ਸਬਦਿ ਗੁਰੂ ਹਰਿ ਪਾਵੈਗੋ ॥੨॥

*(ਕਾਨੜਾ ਮ: ੪, ਸ: ੧੩੦੯)*

ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥
ਬਿਨੁ ਸਬਦੈ ਜਗਿ ਆਨੇਰੁ ਹੈ ਸਬਦੇ ਪਰਗਟੁ ਹੋਇ ॥੨॥੩੩॥

*(ਸਾਰੰਗ ਕੀ ਵਾਰ, ਮ: ੩, ਸ: ੧੨੫੦)*

ਸਤਿਗੁਰ ਕਾ ਸਚੁ ਸਬਦੁ ਕਮਾਵਹੁ ॥
ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ ॥੨॥੧੧॥੬੨॥

*(ਆਸਾ ਮ: ੫, ਸ: ੩੮੬)*

ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ ॥
ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ ॥ਰਹਾਉ॥

*(ਸੋਰਠਿ ਮ: ੩, ਸ: ੬੦੦)*

ਜੋ ਵਿਅਕਤੀ ਸ਼ਬਦ ਤੋਂ ਹੀਣੇ ਹਨ ਅਤੇ ਹੋਰ ਹੋਰ ਮਨਮਤੀ ਵਿਚਾਰਾਂ ਵਿਚ ਭਟਕਦੇ ਹਨ, ਉਨ੍ਹਾਂ ਦੀ ਅਵਸਥਾ ਹੇਠ-ਲਿਖੇ ਵਾਕਾਂ ਵਿਚ ਅੰਕਿਤ ਹੈ

ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ ॥
ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ ॥੧॥

*(ਸਿਰੀਰਾਗੁ ਮ: ੧, ਸ: ੧੮)*

ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ ॥
ਸਬਦੈ ਨਾਮੁ ਧਿਆਈਐ ਸਬਦੈ ਸਚਿ ਸਮਾਇ ॥੪॥੪॥੨੧॥

*(ਸਿਰੀਰਾਗੁ ਮ: ੩, ਸ: ੬੭)*

**ਅਹਿਨਿਸਿ ਨਿੰਦਾ ਤਾਤਿ ਪਰਾਈ ਹਿਰਦੈ ਨਾਮੁ ਨ ਸਰਬ ਦਇਆ ॥**
**ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ**
**ਰਾਮ ਨਾਮ ਬਿਨੁ ਨਰਕ ਗਇਆ ॥੪॥੧੩॥**

*(ਰਾਮਕਲੀ ਮ: ੧, ਸ: ੯੦੬)*

**ਬਿਨੁ ਸਬਦੈ ਜਗਤੁ ਬਰਲਿਆ ਕਹਣਾ ਕਛੂ ਨ ਜਾਇ ॥**
**ਹਰਿ ਰਖੇ ਸੇ ਉਬਰੇ ਸਬਦਿ ਰਹੇ ਲਿਵ ਲਾਇ ॥੩੬॥**

*(ਸਲੋਕ ਮ: ੩, ਸ: ੧੪੧੭)*

**ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ ॥**
**ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ ॥**
**ਹਲਤੁ ਪਲਤੁ ਤਿਨੀ ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ ॥੫॥**

*(ਮਾਝ ਮ: ੩, ਸ: ੧੨੩)*

**ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ ॥**
**ਤ੍ਰਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ ॥੪॥**

*(ਸੂਹੀ ਮ: ੩, ਸ: ੭੫੫)*

**ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥**
**ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ,**
**ਜੰਮਹਿ ਵਾਰੋ ਵਾਰਾ ॥੩॥੪॥** *(ਸੋਰਠਿ ਮ: ੩, ਸ: ੬੦੧)*

ਇਨ੍ਹਾਂ ਸਾਰੇ ਉਕਤ ਪ੍ਰਮਾਣਾਂ ਤੋਂ ਭਲੀ ਪ੍ਰਕਾਰ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਗੁਰ-ਸ਼ਬਦ ਤੋਂ ਬਿਨਾਂ ਜੀਵ ਦੀ ਸਦ-ਗਤੀ ਦਾ ਹੋਰ ਕੋਈ ਸਾਧਨ ਨਹੀਂ। ਸ਼ਬਦ ਹੀ ਗੁਰੂ ਹੈ ਅਤੇ ਸ਼ਬਦ ਹੀ ਦਰਗਾਹ ਦਾ ਵਿਚੋਲਾ ਹੈ। ਜਿਨ੍ਹਾਂ ਲੋਕਾਂ ਦਾ ਇਹ ਵਿਚਾਰ ਹੈ ਕਿ ਗੁਰੂ ਤੋਂ ਬਿਨਾਂ (ਅਰਥਾਤ, ਕਿਸੇ ਦੇਹਧਾਰੀ ਦੀ ਦੱਸੀ ਜੁਗਤੀ ਤੋਂ ਬਿਨਾਂ) ਦਸਮ ਦੁਆਰ ਦੇ ਕਪਾਟ ਨਹੀਂ ਖੁਲ੍ਹਦੇ ਅਤੇ ਅਨਹਦ ਸ਼ਬਦ ਦੀ ਪ੍ਰਾਪਤੀ ਨਹੀਂ ਹੁੰਦੀ, ਉਨ੍ਹਾਂ ਦਾ ਇਹ ਸ਼ੰਕਾ ਹੇਠ-ਲਿਖੇ ਪ੍ਰਮਾਣਾਂ ਦੁਆਰਾ ਨਵਿਰਤ ਹੋ ਜਾਂਦਾ ਹੈ, ਜੇ 'ਮੈਂ ਨਾ ਮਾਨੂੰ' ਦੀ ਰੱਟ ਤਿਆਗ ਦਿਤੀ ਜਾਵੇ। ਗੁਰ ਵਾਕ ਹਨ :

**ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥**
**ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥੧੫॥**

*(ਰਾਮਕਲੀ ਕੀ ਵਾਰ ਮ: ੩, ਸ: ੯੫੪)*

**ਅਨਹਤ ਬਾਣੀ ਗੁਰ ਸਬਦਿ ਜਾਣੀ, ਹਰਿ ਨਾਮੁ ਹਰਿ ਰਸੁ ਭੋਗੋ ॥**
**ਕਹੈ ਨਾਨਕੁ ਪ੍ਰਭੁ ਆਪਿ ਮਿਲਿਆ, ਕਰਣ ਕਾਰਣ ਜੋਗੋ ॥੩੪॥**

*(ਰਾਮਕਲੀ ਮ: ੩ ਅਨੰਦੁ, ਸ: ੯੨੧)*

**ਹਰਿ ਹਰੇ ਹਰਿ ਗੁਣ ਗਾਵਹੁ ਹਰਿ ਗੁਰਮੁਖੇ ਪਾਏ ਰਾਮ ॥**
**ਅਨਦਿਨੋ ਸਬਦਿ ਰਵਹੁ ਅਨਹਦ ਸਬਦ ਵਜਾਏ ਰਾਮ ॥੧॥**

*(ਸੂਹੀ ਮ: ੩, ਸ: ੭੭੦)*

**ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥**
**ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ ॥੧॥**

*(ਆਸਾ ਛੰਤ ਮ: ੪, ਸ: ੪੪੨)*

**ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ, ਮਨੁ ਭੀਨਾ ਨਿਜ ਘਰਿ ਆਵੈਗੋ ॥**
**ਤਹ ਅਨਦ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥੩॥**

*(ਕਾਨੜਾ ਮ: ੪, ਸ: ੧੩੦੮)*

**ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ ॥੩॥**
**ਸਿੰਙੀ ਸੁਰਤਿ ਅਨਾਹਦਿ ਵਾਜੈ ਘਟਿ ਘਟਿ ਜੋਤਿ ਤੁਮਾਰੀ ॥੪॥**

*(ਰਾਮਕਲੀ ਮ: ੧, ਸ: ੯੦੭)*

ਉਪਰ-ਲਿਖੇ ਵਾਕ ਗੁਰੂ ਕੀ ਬਾਣੀ ਵਿਚੋਂ ਹਨ, ਜੋ ਅਕਾਲ ਪੁਰਖ ਦੀ ਆਪਣੀ ਬਾਣੀ ਹੈ ਅਤੇ ਸਤਿਗੁਰਾਂ ਅਤੇ ਭਗਤਾਂ ਦੇ ਮੁਖਾਰਬਿੰਦ ਦੁਆਰਾ ਪ੍ਰਗਟ ਹੋਈ ਹੈ। ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ

**ਅਨਦਿਨੁ ਨਾਮੁ ਜਪਹੁ ਗੁਰਸਿਖਹੁ,**
**ਹਰਿ ਕਰਤਾ ਸਤਿਗੁਰੁ ਘਰੀ ਵਸਾਏ ॥**
**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ,**
**ਹਰਿ ਕਰਤਾ ਆਪਿ ਮੁਹਹੁ ਕਢਾਏ ॥੨॥੧੪॥**

*(ਗਉੜੀ ਕੀ ਵਾਰ, ਮ: ੪, ਸ: ੩੦੮)*

ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ ਕਿ ਇਹ ਬਾਣੀ ਵਾਹਿਗੁਰੂ ਅਕਾਲ ਪੁਰਖ ਦਾ ਆਪਣਾ ਸਰੂਪ ਹੈ :

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥**
**ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ ॥੧॥੧੯॥**

*(ਗੂਜਰੀ ਕੀ ਵਾਰ, ਸਲੋਕੁ ਮ: ੩, ਸ: ੫੧੫)*

**ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ ॥**
**ਨਾਨਕ ਨਾਮੁ ਸਮਾਲਿ ਤੂ ਜਿਤੁ ਸੇਵਿਐ ਸੁਖੁ ਹੋਇ ॥੪॥੩੦॥੬੩॥**

*(ਸਿਰੀਰਾਗੁ ਮ: ੩, ਸ: ੩੯)*

ਜੇ ਬਾਣੀ ਪਾਰਬ੍ਰਹਮ ਹੈ, ਬਾਣੀ ਗੁਰੂ ਹੈ ਅਤੇ ਬਾਣੀ ਇਕ ਰੱਬੀ ਸੰਦੇਸ਼ ਹੈ, ਜੋ ਹਰ ਮਨੁੱਖ ਲਈ ਪ੍ਰਭੂ-ਪ੍ਰਾਪਤੀ ਦੀਆਂ ਜੁਗਤਾਂ ਦਾ ਭੰਡਾਰ ਹੈ ਤਾਂ ਮਲ ਮੂਤਰ ਦੇ ਖਲੜਿਆਂ ਨੂੰ ਇਸ ਦੇ ਤੁਲ ਗੁਰੂ ਮੰਨਣਾ ਅਤੇ ਪੂਜਣਾ ਇਕ ਅਯੋਗ ਅਤੇ ਘਿਰਣਤ ਗੱਲ ਹੈ।

ਜੋ ਲੋਕ ਸਰਬ ਪ੍ਰਕਾਰ ਦੇ ਵਿਕਾਰਾਂ ਦੇ ਹੁੰਦਿਆਂ ਹੋਇਆਂ ਵੀ ਗੁਰੂ ਕਹਾਉਣ ਜਾਂ ਕਿਸੇ ਨੂੰ ਗੁਰੂ ਕਹਿਣ ਦਾ ਹੌਸਲਾ ਕਰਦੇ ਹਨ, ਉਹ ਮਨਮਤੀਏ ਹਨ, ਅਤੇ ਗੁਰੂ ਸਾਹਿਬ ਦੇ ਇਸ ਵਾਕ

**ਨਾਨਕ ਏਵ ਨ ਜਾਪਈ ਕਰਤਾ ਕੇਤੀ ਦੇਇ ਸਜਾਇ ॥** (੫੦੯)

ਦੇ ਭਾਵ ਅਨੁਸਾਰ ਪਤਾ ਨਹੀਂ, ਉਨ੍ਹਾਂ ਦੀ ਕੀ ਗਤੀ ਹੋਵੇਗੀ। ਅੱਜ-ਕੱਲ੍ਹ ਕਈ ਸੱਜਣ ਇਉਂ ਵੀ ਕਹਿਣ ਲਗ ਪਏ ਹਨ ਕਿ ਬਾਣੀ ਤਾਂ ਗੁਰੂ ਤੋਂ ਵੀ ਉੱਚੀ ਅਤੇ ਪਵਿਤਰ ਵਸਤੂ ਹੈ, ਜਿਸ ਨੂੰ ਸਮਝਣ ਲਈ ਗੁਰੂ ਦੀ ਲੋੜ ਹੈ। ਇਸ ਤਰ੍ਹਾਂ ਉਹ ਲੋਕ ਗੁਰਬਾਣੀ ਦੇ ਸ਼ਰਧਾਲੂਆਂ ਵਿਚ, ਬਾਣੀ ਦਾ ਫੋਕਾ ਸਤਿਕਾਰ ਦਰਸਾ ਕੇ ਦੇਹਧਾਰੀ ਗੁਰੂ ਦੀ ਮਨਮਤਿ ਨੂੰ ਸਿਧ ਕਰਨਾ ਚਾਹੁੰਦੇ ਹਨ। ਉਨ੍ਹਾਂ ਦੀ ਇਸ ਚਾਲ ਤੋਂ ਖ਼ਬਰਦਾਰ ਰਹਿਣ ਦੀ ਲੋੜ ਹੈ।

ਉਨ੍ਹਾਂ ਦਾ ਇਹ ਕਹਿਣਾ ਕਿ ਉਹ ਆਪ ਗੁਰੂ ਨਹੀਂ ਕਹਾਂਦੇ, ਲੋਕੀ ਉਨ੍ਹਾਂ ਨੂੰ ਪਿਆਰ ਨਾਲ ਬਦੋ-ਬਦੀ ਗੁਰੂ ਕਹਿੰਦੇ ਹਨ, ਜੇ ਸੱਚ ਹੈ ਤਾਂ ਕੀ ਉਨ੍ਹਾਂ ਨੇ ਕਦੇ ਇਸ ਗੱਲ ਦੀ ਤਰਦੀਦ ਕੀਤੀ ਹੈ ? ਜਾਂ ਸੱਚੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਪਣੇ ਹੋ ਰਹੇ ਸਤਿਕਾਰ ਤੋਂ ਦੁਖਿਤ ਹੋ ਕੇ ਇਸ ਨੂੰ ਸਖ਼ਤੀ ਨਾਲ ਰੋਕਣ ਦਾ ਯਤਨ ਕੀਤਾ ਹੈ ? ਜੇ ਨਹੀਂ ਤਾਂ ਇਹ ਕਹਿਣਾ ਗ਼ਲਤ ਨਹੀਂ ਕਿ ਇਹ ਇਕ ਚਾਲ ਹੈ।

# ਬਾਣੀ ਵਿਚ ਸਾਰੇ ਪਦਾਰਥ

ਆਮ ਤੌਰ 'ਤੇ ਭੋਲੇ ਭਾਲੇ ਸਿੱਖਾਂ ਨੂੰ ਇਹ ਕਹਿ ਕੇ ਵੀ ਗੁਰੂ-ਚਰਨਾਂ ਤੋਂ ਵਿਛੋੜਿਆ ਜਾਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੋ ਆਪ ਹਿਲਜੁਲ ਜਾਂ ਬੋਲ ਨਹੀਂ ਸਕਦੇ, ਉਹ ਤੁਹਾਨੂੰ ਕੀ ਦੇ ਸਕਦੇ ਹਨ। ਇਹ ਸੁਣ ਕੇ ਅਗਿਆਨੀ ਪੁਰਸ਼ ਯਕੀਨ ਕਰ ਜਾਂਦੇ ਹਨ। ਉਨ੍ਹਾਂ ਨੂੰ ਇਹ ਸਮਝ ਨਹੀਂ ਕਿ ਸਰਬ ਸੁਖਾਂ ਦਾ ਦਾਤਾ ਅਕਾਲ ਪੁਰਖ ਹੈ ਅਤੇ ਗੁਰਬਾਣੀ ਉਸ ਦਾ ਆਤਮਕ ਸਰੂਪ ਹੈ, ਜਿਸ ਤੋਂ ਜੋ ਮੰਗੀਏ, ਪ੍ਰਾਪਤ ਹੁੰਦਾ ਹੈ।

ਗੁਰੂ ਸਾਹਿਬ ਦਾ ਹੁਕਮ ਹੈ :

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥**
**ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ ॥੩॥੧੦॥**

*(ਵਾਰ ਸੋਰਠਿ, ਮ: ੩, ਸ: ੬੪੬)*

ਔਕੜ ਤਾਂ ਕੇਵਲ ਇਹ ਹੈ ਕਿ ਇਹ ਪਦਾਰਥ ਤਾਰੀਆਂ ਲੈਣ (ਭਾਵ, ਜ਼ਬਾਨੀ ਪੜ੍ਹ ਲੈਣ) ਵਾਲਿਆਂ ਨੂੰ ਨਹੀਂ, ਬਲਕਿ ਟੁਭੀਆਂ ਮਾਰਨ ਵਾਲੇ ਖੋਜੀਆਂ ਨੂੰ ਪ੍ਰਾਪਤ ਹੁੰਦੇ ਹਨ। ਕੋਈ ਪੁਰਸ਼ ਪਾਣੀ ਵਿਚ ਤਰਨ ਦੀ ਜੁਗਤੀ ਕੇਵਲ ਕਿਤਾਬਾਂ ਪੜ੍ਹ ਕੇ ਹੀ ਨਹੀਂ ਸਿਖ ਸਕਦਾ ਅਤੇ ਨਾ ਹੀ ਤਰਨਾ, ਸੁਣਿਆਂ ਆਉਂਦਾ ਹੈ। ਤਰ ਤਾਂ ਓਹੀ ਸਕਦੇ ਹਨ ਜੋ ਤਰਨ ਦੀ ਅਮਲੀ ਮੁਸ਼ੱਕਤ ਕਰਦੇ ਹਨ। ਸਮੁੰਦਰ 'ਚੋਂ ਹੀਰੇ ਮੋਤੀ ਵੀ ਉਨ੍ਹਾਂ ਦੇ ਹੀ ਹੱਥ ਆਉਂਦੇ ਹਨ। ਇਸ ਤਰ੍ਹਾਂ ਬਾਣੀ 'ਚੋਂ ਵੀ ਉਨ੍ਹਾਂ ਨੂੰ ਹੀ ਕੁਝ ਪ੍ਰਾਪਤ ਹੁੰਦਾ ਹੈ, ਜੋ ਇਸ ਪਰ ਅਮਲ ਕਰਦੇ ਹਨ। ਭਾਈ ਗੁਰਦਾਸ ਜੀ ਦਾ ਕਥਨ ਹੈ :

**ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ,**
**ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ ॥**
**ਜੈਸੇ ਪਰਬਤਿ ਹੀਰਾ ਮਾਨਿਕ ਪਾਰਸ,**
**ਸਿਧ ਖਨਵਾਰਾ ਖਨਿ ਜਗ ਵਿਖੇ ਪ੍ਰਗਟਾਵਈ ॥**

**ਜੈਸੇ ਬਨ ਬਿਖੈ ਮਲਿਆਗਰ ਸੋਧਾ ਕਪੂਰ,**
**ਸੋਧ ਕੇ ਸੁਬਾਸੀ ਸੁਬਾਸਹਿ ਬਿਹਸਾਵਈ॥**
**ਤੈਸੇ ਗੁਰਬਾਣੀ ਬਿਖੈ ਸਕਲ ਪਦਾਰਥ ਹੈਂ,**
**ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ॥** *(ਕਬਿਤ ੫੪੬)*

ਗੁਰੂ ਸਾਹਿਬ ਨੇ ਹੁਕਮ ਕੀਤਾ ਸੀ

**ਸਿਖਹੁ ਸੁਨਹੁ ਸੀਖ ਇਹੁ ਮੇਰੀ॥**
**ਬਾਣੀ ਪਢਹੁ ਸੁਣਹੁ ਗੁਰ ਕੇਰੀ॥**
**ਪਢੇ ਮਹਾਤਮ ਲਹੈ ਬਿਸਾਲ॥**
**ਹਲਤ ਪਲਤ ਮਹਿ ਹੋਇ ਨਿਹਾਲ॥** *(ਗੁ: ਪ੍ਰ: ਸੂਰਜ)*

ਸੋ ਜ਼ਬਾਨੀ ਗੱਲਾਂ ਕਰ ਲੈਣ ਨਾਲ ਜਾਂ ਪਾਠ ਮਾਤ੍ਰ ਕਰਨ ਨਾਲ ਹੀ ਆਤਮਕ ਆਨੰਦ ਦੀ ਪ੍ਰਾਪਤੀ ਨਹੀਂ ਹੁੰਦੀ। ਗੁਰਬਾਣੀ ਦਾ ਪਾਠ ਕਰਨਾ ਵੀ ਜ਼ਰੂਰੀ ਹੈ, ਪਰ ਵਧੇਰੇ ਜ਼ਰੂਰੀ ਗੁਰਬਾਣੀ ਵਿਚ ਆਏ ਉਪਦੇਸ਼ ਉਤੇ ਅਮਲ ਕਰਨਾ ਹੈ। ਸਿਖ ਕੌਮ ਵਿਚ ਗੁਰਬਾਣੀ 'ਤੇ ਅਮਲ ਕਰਨ ਵਾਲੇ ਪੁਰਸ਼ ਦਿਨ ਬ-ਦਿਨ ਘਟਦੇ ਜਾ ਰਹੇ ਹਨ, ਜਿਸ ਕਰਕੇ ਮਨਮਤੀਆਂ ਨੂੰ ਇਹ ਕਹਿਣ ਦਾ ਮੌਕਾ ਮਿਲ ਰਿਹਾ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਮੱਥੇ ਟੇਕਣ ਜਾਂ ਬਾਣੀ ਪੜ੍ਹਨ ਨਾਲ ਜੇ ਗਿਆਨ ਪ੍ਰਾਪਤ ਹੋ ਸਕਦਾ ਹੁੰਦਾ ਤਾਂ ਮੌਜੂਦਾ ਸਮੇਂ ਦੇ ਹਜ਼ਾਰਾਂ ਸ੍ਰੋਤੇ, ਸਭ ਬ੍ਰਹਮ ਗਿਆਨੀ ਹੁੰਦੇ। ਉਨ੍ਹਾਂ ਦੇ ਪਾਏ ਉਕਤ ਭੁਲੇਖੇ ਵਿਚ ਕਈ ਘਟ ਵੀਚਾਰ ਵਾਲੇ ਸੱਜਣ ਫਸ ਜਾਂਦੇ ਹਨ ਅਤੇ ਭਾਈ ਗੁਰਦਾਸ ਜੀ ਦੇ ਇਸ ਕਥਨ ਵਲ ਧਿਆਨ ਨਹੀਂ ਦੇਂਦੇ:

**ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗੁ,**
**ਪ੍ਰੀਤਮ ਕੈ ਦੇਸ ਕੈਸੇ ਬਾਤਨ ਸੇ ਜਾਈਐ॥**
**ਪੂਛਤ ਹੈ ਬੈਦੁ ਖਾਤ ਅਉਖਧਿ ਨ ਸੰਜਮ ਸੈ,**
**ਕੈਸੇ ਮਿਟੈ ਰੋਗ ਸੁਖ ਸਹਜ ਸਮਾਈਐ॥**
**ਪੂਛਤ ਹੈ ਸੁਹਾਗਨਿ ਕਰਮ ਹੈ ਦੁਹਾਗਨਿ ਕੇ,**
**ਰਿਦੈ ਬਿਭਚਾਰ ਕਤ ਸਿਹਜਾ ਬੁਲਾਈਐ॥**
**ਗਾਏ ਸੁਨੈ ਆਖੇ ਮੀਚੈ ਪਾਈਐ ਨ ਪਰਮ ਪਦੁ,**
**ਗੁਰ ਉਪਦੇਸ ਗਹਿ ਜਉ ਲਉ ਨ ਕਮਾਈਐ॥** *(ਕਬਿਤ ੪੩੯)*

ਪੰਚਮ ਪਾਤਿਸ਼ਾਹ ਦਾ ਫ਼ੁਰਮਾਨ ਹੈ:

**ਸੁਨਿ ਉਪਦੇਸੁ ਹਿਰਦੈ ਬਸਾਵਹੁ॥**
**ਮਨਿ ਇਛੇ ਨਾਨਕ ਫਲ ਪਾਵਹੁ॥ ॥੨੨॥**
*(ਗਉੜੀ ਸੁਖਮਨੀ ਮ: ੫, ਸ: ੨੯੩)*

ਪਰ ਰਸਤੇ ਤੋਂ ਭੁਲਿਆ ਮੁਸਾਫ਼ਰ ਜੋ ਕਿਸੇ ਦੇ ਦੱਸੇ ਰਸਤੇ ਪਰ ਚਲੇ ਬਿਨਾਂ ਕਹੇ ਕਿ ਮੈਂ ਟਿਕਾਣੇ 'ਤੇ ਪੁਜ ਜਾਵਾਂਗਾ ਤਾਂ ਇਹ ਅਸੰਭਵ ਹੈ। ਗੁਰਵਾਕ ਹੈ

**ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ॥੩॥੨॥**
*(ਵਡਹੰਸੁ ਮ: ੧, ਸ: ੫੫੭)*

ਗੁਰਬਾਣੀ ਵਿਚ ਤਾਂ ਹੁਕਮ ਹੈ

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥੩॥੨॥**
*(ਆਸਾ ਫਰੀਦ ਜੀਉ, ਸ: ੪੮੮)*

**ਗੁਰਸਿਖ ਮੀਤ ਚਲਹੁ ਗੁਰ ਚਾਲੀ॥**
**ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥੧॥ਰਹਾਉ॥**
*(ਧਨਾਸਰੀ ਮ: ੪, ਸ: ੬੬੭)*

ਪਰ ਜੋ ਸਿਖ ਇਨ੍ਹਾਂ ਵਾਕਾਂ 'ਤੇ ਅਮਲ ਨਹੀਂ ਕਰਦਾ, ਉਹ ਆਪਣੀ ਮੰਜ਼ਲ 'ਤੇ ਕਿਵੇਂ ਪੁਜ ਸਕਦਾ ਹੈ? ਮਨੋ-ਕਾਮਨਾਂ ਤਾਂ ਉਸੇ ਦੀਆਂ ਪੂਰਨ ਹੁੰਦੀਆਂ ਅਤੇ ਸਰਬ ਰੋਗ ਨਵਿਰਤ ਹੁੰਦੇ ਹਨ, ਜੋ ਗੁਰੂ ਦੇ ਹੁਕਮ ਦੀ ਪਾਲਣਾ ਕਰਦਾ, ਅਥਵਾ ਉਸਨੂੰ ਹਿਰਦੇ ਵਿਚ ਵਸਾਉਂਦਾ ਹੈ

**ਗੁਰ ਪੂਰਾ ਪੂਰੀ ਤਾ ਕੀ ਕਲਾ॥**
**ਗੁਰ ਕਾ ਸਬਦੁ ਸਦਾ ਸਦ ਅਟਲਾ॥**
**ਗੁਰ ਕੀ ਬਾਣੀ ਜਿਸੁ ਮਨਿ ਵਸੈ॥**
**ਦੂਖੁ ਦਰਦੁ ਸਭੁ ਤਾ ਕਾ ਨਸੈ॥**
*(ਪ੍ਰਭਾਤੀ ਮ: ੫, ਸ: ੧੩੩੯-੪੦)*

ਪਰ ਇਹ ਅੰਮ੍ਰਿਤ ਵਸਤੂ ਉਸੇ ਪੁਰਸ਼ ਦੇ ਹਿਰਦੇ ਵਿਚ ਟਿਕਦੀ ਹੈ, ਜਿਸ ਤੇ ਵਾਹਿਗੁਰੂ ਦੀ ਅਪਾਰ ਕ੍ਰਿਪਾਲਤਾ ਹੋਵੇ

**ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ,**
**ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ॥**

**ਆਵਣ ਜਾਣਾ ਤਿਸ ਕਾ ਕਟੀਐ,**
**ਸਦਾ ਸਦਾ ਸੁਖੁ ਹੋਹਾ ॥੨॥੭॥**
*(ਰਾਮਕਲੀ ਕੀ ਵਾਰ, ਮ: ੫, ਸ: ੯੬੦-੬੧)*

ਸੋ ਗੁਰੂ ਦੀ ਬਖ਼ਸ਼ਸ਼ ਦਾ ਪਾਤ੍ਰ ਬਣਨ ਲਈ

**ਆਠ ਪਹਰ ਕਰ ਜੋੜਿ ਰਹੁ ਤਉ ਭੇਟੈ ਹਰਿ ਰਾਇ ਜੀ ॥੩॥੧੧੮॥**
*(ਆਸਾ ਮ: ੫, ਪੰਨਾ ੪੦੦)*

ਵਾਕ 'ਤੇ ਅਮਲ ਕਰਨਾ ਜ਼ਰੂਰੀ ਹੈ।

# ਬਾਣੀ ਤੋਂ ਨਾਮ ਦੀ ਪ੍ਰਾਪਤੀ

ਇਕ ਹੋਰ ਸ਼ੰਕਾ ਇਹ ਵੀ ਕੀਤਾ ਜਾਂਦਾ ਹੈ ਕਿ ਬਾਣੀ ਨਾਮ ਕਿਸ ਤਰ੍ਹਾਂ ਦੇ ਸਕਦੀ ਹੈ ? ਇਸ ਦੇ ਉੱਤਰ ਤੋਂ ਪਹਿਲੇ ਇਹ ਗੱਲ ਸਮਝਣੀ ਜ਼ਰੂਰੀ ਹੈ ਕਿ ਨਾਮ ਕੀ ਵਸਤੂ ਹੈ ? ਜੋ ਸੱਜਣ ਕਿਸੇ ਅੱਖਰੀ ਮੰਤ੍ਰ ਨੂੰ ਹੀ ਨਾਮ ਸਮਝਦੇ ਹਨ, ਅਤੇ ਉਸ ਮੰਤ੍ਰ ਦੇ ਦੱਸਣ ਵਾਲੇ ਨੂੰ ਹੀ ਗੁਰੂ ਖ਼ਿਆਲ ਕਰਦੇ ਹਨ, ਉਹ ਭੁੱਲ ਵਿਚ ਹਨ। ਅੱਖਰਾਂ ਦੀ ਹਦ-ਬੰਦੀ ਅੰਦਰ ਆਇਆ ਨਾਮ ਤਾਂ ਵਾਹਿਗੁਰੂ ਦੇ ਗੁਣਾਂ ਅਤੇ ਸਿਫ਼ਤਾਂ ਦਾ ਸੂਚਕ ਹੁੰਦਾ ਹੈ। ਨਾਮ ਤੋਂ ਮੁਰਾਦ ਤਾਂ ਹੈ, ਉਸਦੀ ਸਿਫ਼ਤੋ-ਸਾਲਾਹ ਕਰਦੇ ਹੋਏ ਇਸ ਅਸਾਰ ਸੰਸਾਰ ਤੋਂ ਨਿਰਲੇਪਤਾ ਪ੍ਰਾਪਤ ਕਰ ਕੇ, ਇਸ ਵਿਚ ਵਸ ਰਹੀ ਪ੍ਰਭੂ ਜੋਤਿ ਵਿਚ ਲੀਨ ਹੋ ਜਾਣਾ।

ਸੋ ਬਾਣੀ ਵਿਚ ਉਕਤ ਅਵਸਥਾ ਨੂੰ ਪ੍ਰਾਪਤ ਕਰਨ ਲਈ ਸਤ, ਸੰਤੋਖ, ਦਇਆ, ਧਰਮ, ਸੇਵਾ, ਉਪਕਾਰ, ਪ੍ਰੇਮ, ਵੈਰਾਗ ਆਦਿ ਬੇਅੰਤ ਪਹਿਲੂਆਂ ਤੇ ਵਿਸਥਾਰ ਪੂਰਬਕ ਸੁਚੱਜੀ ਸਿਖਿਆ ਹਰ ਪ੍ਰਾਣੀ ਮਾਤਰ ਨੂੰ ਮਿਲਦੀ ਹੈ, ਜਿਸ 'ਤੇ ਅਮਲ ਕਰਨ ਨਾਲ ਹਰ ਜੀਵ ਨੂੰ ਪਰਮਾਤਮਾ ਦਾ ਧਿਆਨ ਤੇ ਨਾਮ ਦੀ ਪ੍ਰਾਪਤੀ ਹੁੰਦੀ ਹੈ। ਤੀਸਰੀ ਪਾਤਿਸ਼ਾਹੀ ਦਾ ਵਾਕ ਹੈ

**ਗੁਰ ਸੇਵਾ ਤੇ ਕਰਣੀ ਸਾਰ ॥ ਰਾਮ ਨਾਮੁ ਰਾਖਹੁ ਉਰਿਧਾਰ ॥**
**ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥੩॥**
*(ਮਾਰੂ ਸੋਲਹੇ ਮ: ੩, ਸ: ੧੦੬੬)*

**ਜਨੁ ਨਾਨਕੁ ਬੋਲੇ ਗੁਣ ਬਾਣੀ ਗੁਰਬਾਣੀ ਹਰਿਨਾਮਿ ਸਮਾਇਆ ॥੪॥੫॥**
*(ਗੂਜਰੀ ਮ: ੪, ਸ: ੪੯੪)*

**ਜੀਉ ਪਿੰਡੁ ਸਭੁ ਹੈ ਤਿਸੁ ਕੇਰਾ ॥ ਸਚਾ ਸਾਹਿਬੁ ਠਾਕੁਰੁ ਮੇਰਾ ॥**
**ਨਾਨਕ ਗੁਰਬਾਣੀ ਹਰਿ ਪਾਇਆ ਹਰਿ ਜਪੁ ਜਾਪਿ ਸਮਾਹਾ ਹੇ ॥੧੬॥**
*(ਮਾਰੂ ਸੋਲਹੇ ਮ: ੩, ਸ: ੧੦੫੮)*

**ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰ ਬਚਨੀ ਅੰਮ੍ਰਿਤੁ ਪਾਵੈਗੋ ॥੨॥ ॥**

*(ਕਾਨੜਾ ਮ: ੪, ਸ: ੧੩੧੧)*

**ਸਦਾ ਹਜੂਰਿ ਰਵਿਆ ਸਭ ਠਾਈ ਹਿਰਦੈ ਨਾਮੁ ਅਪਾਰਾ ॥**
**ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ ॥੨॥੭॥**

*(ਸੋਰਠਿ ਮ: ੩, ਸ: ੬੦੨)*

**ਭਗਤਿ ਭੰਡਾਰ ਗੁਰਬਾਣੀ ਲਾਲ ॥**
**ਗਾਵਤ ਸੁਨਤ ਕਮਾਵਤ ਨਿਹਾਲ ॥੨॥੨੩॥**

*(ਆਸਾ ਮ: ੫, ਸ: ੩੭੬)*

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥੪॥**

*(ਨਟ ਮ: ੪, ਸ: ੯੮੨)*

ਇਹ ਸਾਰੇ ਸ਼ਬਦ ਸਾਬਤ ਕਰਦੇ ਹਨ ਕਿ ਗੁਰਬਾਣੀ ਦੇ ਅਭਿਆਸੀ ਨੂੰ ਵਾਹਿਗੁਰੂ ਦੇ ਨਾਮ ਦੀ, ਅਥਵਾ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਕਿਉਂਕਿ ਬਾਣੀ ਗੁਰੂ ਰੂਪ ਹੈ, ਅਤੇ ਗੁਰੂ ਬਾਣੀ ਰੂਪ। ਇਸ ਲਈ ਕਲੂ-ਕਾਲ ਦੇ ਜੀਵਾਂ ਦਾ ਪਾਰ-ਉਤਾਰਾ ਗੁਰਬਾਣੀ ਦੇ ਅਭਿਆਸ ਨਾਲ ਹੀ ਹੋ ਸਕਦਾ ਹੈ।

ਕਈ ਸੱਜਣ ਇਹ ਵੀ ਕਹਿੰਦੇ ਹਨ ਕਿ ਗੁਰਬਾਣੀ ਆਪਣੇ ਆਪ ਉਪਦੇਸ਼ ਨਹੀਂ ਕਰ ਸਕਦੀ, ਜਦ ਤਕ ਕੋਈ ਦੂਜਾ ਪੜ੍ਹ ਕੇ ਨਾ ਸੁਣਾਵੇ। ਜੋ ਇਸ ਦੇ ਭਾਵ ਨੂੰ ਸਮਝਾਂਦਾ ਹੈ, ਉਹੀ ਗੁਰੂ ਹੋ ਸਕਦਾ ਹੈ। ਸੋ ਇਹ ਤਾਂ ਠੀਕ ਹੈ ਕਿ ਗੁਰਬਾਣੀ ਪੜ੍ਹੇ ਸੁਣੇ ਬਿਨਾਂ ਨਹੀਂ ਆਉਂਦੀ, ਪਰ ਇਸ ਦਾ ਭਾਵ ਇਹ ਹਰਗਿਜ਼ ਨਹੀਂ ਕਿ ਬਾਣੀ ਪੜ੍ਹ ਕੇ ਸੁਣਾਉਣ ਵਾਲਾ ਗੁਰੂ ਹੈ। ਜੇ ਕਿਸੇ ਇਸਤ੍ਰੀ ਨੂੰ ਆਪਣੇ ਪਤੀ ਦਾ ਹੁਕਮ-ਨਾਮਾ ਲਿਖਿਆ ਮਿਲਦਾ ਹੈ, ਜਿਸ ਨੂੰ ਉਹ ਆਪ ਨਹੀਂ ਪੜ੍ਹ ਸਕਦੀ ਤਾਂ ਉਸ ਨੂੰ ਪੜ੍ਹ ਕੇ ਸੁਣਾਉਣ ਵਾਲਾ ਉਸ ਦਾ ਪਤੀ ਨਹੀਂ ਹੋ ਸਕਦਾ। ਇਸੀ ਤਰ੍ਹਾਂ ਗੁਰਬਾਣੀ ਦਾ ਉਪਦੇਸ਼ ਕਰਨ ਵਾਲਾ ਵੀ ਗੁਰੂ ਨਹੀਂ ਹੋ ਸਕਦਾ। ਇਹ ਤਾਂ ਭੋਲੇ ਭਾਲੇ ਲੋਕਾਂ ਨੂੰ ਕੁਰਾਹੇ ਪਾਉਣ ਦੀਆਂ ਚਾਲਾਂ ਹਨ ਅਤੇ ਪ੍ਰਚਾਰ ਦੀ ਕਮੀ ਕਰਕੇ ਆਮ ਲੋਕ ਇਨ੍ਹਾਂ ਨੂੰ ਸਮਝ ਨਹੀਂ ਸਕਦੇ।

ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਰੱਬੀ ਗਿਆਨ ਦਾ ਭੰਡਾਰ ਹੈ, ਜਿਸ ਦਾ ਇਕ ਇਕ ਅੱਖਰ ਦੁੱਖਾਂ ਦੇ ਨਾਸ਼ ਕਰਨ ਅਤੇ ਸੁਖਾਂ ਦੇ ਬਖ਼ਸ਼ਣ ਵਾਲਾ ਹੈ। ਇਹ ਕਲਜੁਗੀ ਜੀਵਾਂ ਦੇ ਪਾਰ-ਉਤਾਰੇ ਲਈ ਇਕ ਜਹਾਜ਼ ਹੈ। ਇਸ ਦਾ ਉਪਦੇਸ਼ ਸਾਰੇ ਜੀਵਾਂ ਲਈ ਸਾਂਝਾ ਅਤੇ ਭਰਮ, ਭੇਦ, ਵਿਤਕਰੇ ਤੋਂ ਰਹਿਤ ਹੈ। ਇਸ ਵਿਚ ਹਰ ਪ੍ਰਕਾਰ ਦੀ ਸੱਚੀ ਸੁੱਚੀ ਕਿਰਤ, ਖੇਤੀ, ਵਾਪਾਰ, ਚਾਕਰੀ, ਸੇਵਾ ਅਤੇ ਸਮਾਜਕ ਉੱਚਤਾਈਆਂ ਤੋਂ ਇਲਾਵਾ ਸੰਸਾਰਕ ਬੰਧਨਾਂ ਤੋਂ ਛੁਟਕਾਰਾ ਪਾ ਕੇ ਆਪਣੇ ਆਪ ਨੂੰ ਵਾਹਿਗੁਰੂ ਵਿਚ ਅਭੇਦ ਕਰਨ ਲਈ ਬਹੁਤ ਉੱਚ ਪਾਏ ਦੀ ਸਿਖਿਆ ਪ੍ਰਾਪਤ ਹੁੰਦੀ ਹੈ, ਅਤੇ ਸੌਚ ਇਸ਼ਨਾਨ ਕਰ ਕੇ ਅਦਬ ਸਤਿਕਾਰ ਨਾਲ ਪਾਠ ਕੀਤਿਆਂ ਮਲੀਨ ਮਨ ਵੀ ਸ਼ੁਧ ਹੁੰਦਾ ਹੈ।

ਇਹ ਬਾਣੀ ਇਸ ਲਈ ਮਿੱਠੀ ਹੈ ਕਿ ਪੂਰਨ ਕਮਾਈ ਵਾਲੇ, ਪਵਿਤਰ ਹਿਰਦਿਆਂ 'ਚੋਂ ਉਚਰੀ ਹੋਈ ਰੱਬੀ ਕਲਾਮ ਹੈ। ਇਸ ਵਿਚ ਰਾਜ-ਭਾਗ, ਧਨ-ਦੌਲਤ, ਜਾਤ-ਪਾਤ ਨੂੰ ਨਹੀਂ; ਬਲਕਿ ਪੁੰਨ-ਦਾਨ, ਜਪ-ਤਪ, ਦਇਆ ਧਰਮ, ਸਤ-ਸੰਤੋਖ ਆਦਿ ਗੁਣ ਧਾਰਨ ਕਰ ਕੇ, ਨਾਮ-ਸਿਮਰਨ ਨੂੰ ਮੁਖ ਤੌਰ ਤੇ ਤਰਜੀਹ ਦਿਤੀ ਗਈ ਹੈ

**ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥**
**ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥੩॥੧੨੦॥**

*(ਆਸਾ ਮ: ੫, ਪੰਨਾ ੪੦੧)*

ਇਸ ਨਾਮ-ਬਾਣੀ ਦੇ ਰਸੀਏ ਆਰਿਆਂ ਨਾਲ ਚੀਰੇ ਗਏ, ਦੇਗਾਂ ਵਿਚ ਉਬਲੇ, ਚਰੱਖੜੀਆਂ 'ਤੇ ਚੜ੍ਹੇ ਅਤੇ ਜ਼ਿੰਦਾ ਭੱਠੀਆਂ ਵਿਚ ਪਾ ਕੇ ਸਾੜੇ ਗਏ, ਪਰ ਉਨ੍ਹਾਂ ਸੀ ਤਕ ਨਹੀਂ ਕੀਤੀ। ਇਸੇ ਬਾਣੀ ਦੀ ਸ਼ਕਤੀ ਨਾਲ ਗੁਰੂ ਕੇ ਸਿੰਘ ਸਿੰਘਣੀਆਂ ਨੇ ਆਪਣੇ ਆਪ ਨੂੰ ਕੀਮਾ ਕੀਮਾ ਕਰ ਦਿਤਾ, ਮੌਤ ਨੂੰ ਹੱਸ ਕੇ ਜੱਫੀਆਂ ਪਾਈਆਂ, ਵਾਹਿਗੁਰੂ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ, ਅਤੇ ਧਰਮ ਦੀ ਰੱਖਿਆ ਕੀਤੀ ਹੈ।

ਜੇਕਰ ਅੱਜ ਅਸੀਂ ਕਮਾਈ ਨਹੀਂ ਕਰਦੇ ਤੇ ਸਾਡੇ ਦਿਲਾਂ 'ਚੋਂ ਗੁਰਬਾਣੀ ਦਾ ਅਦਬ ਘਟ ਰਿਹਾ ਹੈ, ਜਿਸ ਦਾ ਨਤੀਜਾ ਸਾਡੇ ਭਰਮ ਦੇ ਪਰਦੇ ਨਹੀਂ ਖੁਲ੍ਹਦੇ, ਤਾਂ ਇਸ ਵਿਚ ਸਾਡਾ ਆਪਣਾ ਕਸੂਰ ਹੈ। ਪਰ ਇਸ ਤੋਂ ਨਾਜਾਇਜ਼ ਫ਼ਾਇਦਾ ਉਠਾ ਕੇ ਲੋਕੀ ਜਗ੍ਹਾ ਜਗ੍ਹਾ ਗੁਰੂ ਬਣ ਬੈਠੇ ਹਨ, ਅਤੇ ਗੁਰਬਾਣੀ 'ਚੋਂ ਗੁਰ ਕੇ ਚਰਨ, ਸਾਧ ਕੀ ਮਹਿਮਾ, ਸੰਤ ਕੀ ਸੰਗਤ ਆਦਿ ਸ਼ਬਦਾਂ ਦੇ ਭਾਵ ਸੁਣਾ ਸੁਣਾ ਕੇ ਦੇਹਧਾਰੀ ਗੁਰੂ ਦਾ ਹੋਣਾ ਸਿਧ ਕਰ ਰਹੇ ਹਨ। ਉਸ ਸਮੇਂ ਐਸੇ ਸ਼ਬਦ ਤਾਂ ਇਸ ਲਈ ਵਰਤੇ ਗਏ ਕਿ ਗੁਰੂ ਜੋਤਿ ਮਨੁੱਖਾ ਦੇਹੀ ਵਿਚ ਸੀ, ਪਰ ਅੱਜ-ਕੱਲ੍ਹ ਇਨ੍ਹਾਂ ਸ਼ਬਦਾਂ ਦੀ ਆੜ ਲੈ ਕੇ ਕਈ ਸੱਜਣ ਆਪਣੇ

ਆਪ ਨੂੰ ਗੁਰੂ ਸਾਬਤ ਕਰਨ ਦਾ ਮਿਥਿਆ ਯਤਨ ਕਰ ਰਹੇ ਹਨ, ਅਤੇ ਅੰਧ-ਵਿਸ਼ਵਾਸੀ ਲੋਕ ਉਨ੍ਹਾਂ ਦੇ ਪਿਛੇ ਲੱਗ ਕੇ ਗੁਰਮਤਿ ਜਥੇਬੰਦੀ ਨੂੰ ਖੇਰੂੰ-ਖੇਰੂੰ ਕਰ ਰਹੇ ਹਨ। ਗੁਰੂ ਕਲਗੀਧਰ ਜੀ ਨੇ ਨਾਂਦੇੜ ਵਿਚ ਜੋ ਬੰਦਾ ਸਿੰਘ ਬਹਾਦਰ ਨੂੰ ਹੁਕਮ ਦਿੱਤੇ ਸਨ, ਉਨ੍ਹਾਂ ਵਿਚ ਕੁਝ ਕੁ ਇਹ ਹਨ ਕਿ 'ਗੁਰੂ ਨਾ ਬਣਨਾ', 'ਗੁਰੂ' ਗੁਰੂ ਗ੍ਰੰਥ ਸਾਹਿਬ ਜੀ ਹਨ। ਸਦੀਵ-ਕਾਲ ਪੰਜਾਂ ਪਿਆਰਿਆਂ ਦੀ ਆਗਿਆ ਅੰਦਰ ਚਲਣਾ, ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਗੱਦੀ ਨਾ ਲਾਣੀ। ਇਹ ਹੁਕਮਨਾਮਾ ਗੁਰੂ ਸਾਹਿਬ ਦੇ ਦਸਖ਼ਤਾਂ ਸਣੇ ਕੇਸਗੜ੍ਹ ਸਾਹਿਬ (ਅਨੰਦਪੁਰ) ਵਾਲੇ ਸੰਤ ਸੰਪੂਰਨ ਸਿੰਘ ਜੀ ਦੀ ਸੰਤਾਨ ਪਾਸ ਅੱਜ ਤਕ ਮੌਜੂਦ ਹੈ, ਜਿਸ ਤੇ ਸੰਮਤ ੧੭੬੪ ਤੇ ਤਰੀਕ ੧੭ ਫਗਣ ਹੈ। ਇਸ ਤੋਂ ਸਾਫ਼ ਜ਼ਾਹਰ ਹੈ ਕਿ ਕੋਈ ਦੇਹਧਾਰੀ ਗੁਰੂ ਨਹੀਂ ਹੋ ਸਕਦਾ। ਸੋ ਗੁਰਮਤਿ-ਹਿਤੈਸ਼ੀਆਂ ਨੂੰ ਇਸ ਪਾਸੇ ਵਧ ਤੋਂ ਵਧ ਧਿਆਨ ਦੇ ਕੇ ਇਸ ਗੱਲ ਦਾ ਪ੍ਰਚਾਰ ਕਰਨਾ ਚਾਹੀਦਾ ਹੈ ਕਿ ਗੁਰੂ ਨਾਨਕ ਨਾਮ ਲੇਵਾ ਮਾਈ ਭਾਈ ਦਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ, ਅਤੇ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਖ਼ਾਲਸਾ ਪੰਥ।

# ਗੁਰੂ ਗ੍ਰੰਥ ਤੇ ਖ਼ਾਲਸਾ ਪੰਥ

ਇਹ ਵੀ ਇਕ ਸਵਾਲ ਵੀਚਾਰ ਗੋਚਰਾ ਹੈ ਕਿ ਗੁਰੂ ਗ੍ਰੰਥ ਸਾਹਿਬ ਅਤੇ ਪੰਥ ਦੋਵੇਂ ਕਿਸ ਤਰ੍ਹਾਂ ਗੁਰੂ ਹਨ, ਅਰਥਾਤ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਪੰਥ ਦੀ ਕੀ ਪੋਜ਼ੀਸ਼ਨ ਹੈ ?

ਜੋ ਸੱਜਣ ਇਹ ਸਮਝਦੇ ਹਨ ਕਿ ਖ਼ਾਲਸਾ ਪੰਥ ਦੀ ਨੀਂਹ ਗੁਰੂ ਗੋਬਿੰਦ ਸਿੰਘ ਜੀ ਨੇ ਰੱਖੀ ਹੈ, ਉਹ ਭੁੱਲ ਵਿਚ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਪੰਥ (ਸਿੱਖੀ) ਨੂੰ ਮਨੁੱਖਤਾ ਦਾ ਪੂਰਨ ਸਰੂਪ ਬਖ਼ਸ਼ਿਆ ਹੈ, ਅਤੇ ਅੰਮ੍ਰਿਤ ਦੀ ਦਾਤ ਦੇ ਕੇ ਸ੍ਵੈ-ਮਾਣਤਾ, ਜਥੇਬੰਦੀ, ਸੂਰਬੀਰਤਾ ਆਦਿ ਗੁਣ ਪ੍ਰਦਾਨ ਕੀਤੇ ਹਨ, ਪੰਥ ਦੀ ਨੀਂਹ ਤਾਂ ਗੁਰੂ ਸਾਹਿਬ ਨੇ ਪਹਿਲੇ ਜਾਮੇ ਵਿਚ ਹੀ ਰੱਖ ਦਿਤੀ ਸੀ। ਭਾਈ ਗੁਰਦਾਸ ਜੀ ਦਾ ਕਥਨ ਹੈ

**ਸਬਦਿ ਜਿਤੀ ਸਿਧ ਮੰਡਲੀ ਕੀਤੋਸੁ ਆਪਣਾ ਪੰਥੁ ਨਿਰਾਲਾ ॥**
**ਕਲਿਜੁਗਿ ਨਾਨਕ ਨਾਮੁ ਸੁਖਾਲਾ ॥** *(ਵਾਰ ੧, ਪਉੜੀ ੩੧)*

**ਮਾਰਿਆ ਸਿੱਕਾ ਜਗਤ੍ਰ ਵਿਚਿ ਨਾਨਕ ਨਿਰਮਲ ਪੰਥ ਚਲਾਇਆ ॥**
*(ਵਾਰ ੧, ਪਉੜੀ ੪੫)*

**ਗੁਰਮੁਖਿ ਪੰਥੁ ਚਲਾਇਓਨੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ॥**
**ਗੁਰ ਸਿਖ ਦੇ ਗੁਰਸਿਖੁ ਕਰਿ ਸਾਧ ਸੰਗਤਿ ਸਚਖੰਡੁ ਵਸਾਇਆ ॥**
*(ਵਾਰ ੨੩, ਪਉੜੀ ੧)*

**ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਸਚਾ ਪੰਥੁ ਸੁਹੇਲਾ ॥**
*(ਵਾਰ ੩੦, ਪਉੜੀ ੧)*

**ਗੁਰਮੁਖਿ ਪੰਥੁ ਨਿਰੋਲ ਨ ਰਲੈ ਰਲਾਈਐ ॥.....**
**ਗੁਰਮੁਖਿ ਪੰਥੁ ਅਲੋਲੁ ਸਹਜਿ ਸਮਾਈਐ ॥** *(ਵਾਰ ੩, ਪਉੜੀ ੫)*

ਗੁਰੂ ਅਰਜਨ ਦੇਵ ਜੀ ਨੇ ਛੱਜੂ ਭਗਤ ਦੇ ਇਕ ਪ੍ਰਸ਼ਨ ਦੇ ਉੱਤਰ ਵਿਚ ਫ਼ੁਰਮਾਇਆ ਸੀ :

**ਛੱਜੂ ਭਗਤ ਸੁਨੋ ਮਤਿ ਹਮਰੇ ਪੰਥ ਰਚਿਯੋ ਕਰਿਬੇ ਸਤਿਸੰਗ ॥**
**ਸਿਮਰਹਿ ਮਿਲ ਕਰ ਸ੍ਰੀ ਪਰਮੇਸ਼ੁਰ ਗ੍ਰਿਹਸਤ ਬਿਖੇ ਲਿਵ ਲਾਇ ਅਭੰਗ ॥੫॥**

*(ਸੂ: ਪ੍ਰ:, ਰੁ: ੩, ਅੰ: ੪੭)*

ਗੁਰਬਾਣੀ ਵਿਚ ਕੀਰਤ ਭੱਟ ਜੀ ਫ਼ੁਰਮਾਉਂਦੇ ਹਨ

**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ,**
**ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥੪॥੫੮॥**

*(ਸਵਈਏ ਮਹਲੇ ਚਉਥੇ ਕੇ, ਸ: ੧੪੦੬)*

ਇਨ੍ਹਾਂ ਪ੍ਰਮਾਣਾਂ ਤੋਂ ਜ਼ਾਹਰ ਹੈ ਕਿ ਇਸ ਨਿਰਮਲ ਸਿਖੀ ਪੰਥ ਦਾ ਆਰੰਭ ਗੁਰੂ ਨਾਨਕ ਦੇਵ ਜੀ ਤੋਂ ਹੋਇਆ ਅਤੇ ਦਸਵੇਂ ਜਾਮੇ ਵਿਚ ਨਿਰੰਕਾਰ ਨੇ ਆਪ ਨੂੰ ਹੁਕਮ ਕੀਤਾ

**ਮੈ ਅਪਨਾ ਸੁਤ ਤੋਹਿ ਨਿਵਾਜਾ ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥**

*(ਬਚਿਤ੍ਰ ਨਾਟਕ, ਅਧਿ: ੬)*

ਇਸ 'ਪ੍ਰਚੁਰ' ਸ਼ਬਦ ਤੋਂ ਹੀ ਨਿਰਣਾ ਹੋ ਜਾਂਦਾ ਹੈ ਕਿ ਪੰਥ ਦੀ ਜਥੇਬੰਦੀ ਨੂੰ ਮਜ਼ਬੂਤ ਕਰ ਕੇ ਇਸ ਦੇ ਅਸੂਲਾਂ ਨੂੰ ਪ੍ਰਚੱਲਤ ਕਰਨ ਅਤੇ ਆਪਣੀ ਸਮਾਨਤਾ ਬਖ਼ਸ਼ਣ ਦਾ ਕੰਮ ਬਾਕੀ ਸੀ, ਜਿਸ ਨੂੰ ਦਸਵੇਂ ਜਾਮੇ ਵਿਚ ਗੁਰੂ ਸਾਹਿਬ ਨੇ ਬੜੀਆਂ ਘਾਲਾਂ ਘਾਲ ਕੇ ਪੂਰਾ ਕੀਤਾ। ਜਦ ਖ਼ਾਲਸੇ ਵਿਚ ਸਰਬ ਪ੍ਰਕਾਰ ਦੇ ਗੁਣ ਅਤੇ ਖ਼ੂਬੀਆਂ ਵਸ ਗਈਆਂ, ਤਾਂ ਦਸਮੇਸ਼ ਪਿਤਾ ਨੇ ਹੁਕਮ ਕੀਤਾ

**ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸੇ ਮੈ ਹਉ ਕਰਉ ਨਿਵਾਸ ॥**
**ਖਾਲਸਾ ਮੇਰੋ ਪਿੰਡ ਪ੍ਰਾਣ ॥ ਖਾਲਸਾ ਮੇਰੀ ਜਾਨ ਕੀ ਜਾਨ ॥**
**ਖਾਲਸਾ ਮੇਰੋ ਸਤਿਗੁਰ ਪੂਰਾ ॥ ਖਾਲਸਾ ਮੇਰੋ ਸਜਨ ਸੂਰਾ ॥**
**ਯਾ ਮੈ ਰੰਚ ਨ ਮਿਥਿਆ ਭਾਖੀ ॥ ਪਾਰਬ੍ਰਹਮ ਗੁਰ ਨਾਨਕ ਸਾਖੀ ॥**
**ਹਉ ਖਾਲਸੇ ਕੋ ਖਾਲਸਾ ਮੇਰੋ ॥ ਓਤਿ ਪੋਤਿ ਸਾਗਰ ਬੂੰਦੇਰੋ ॥**
**ਖਾਲਸਾ ਅਕਾਲ ਪੁਰਖ ਕੀ ਫੌਜ ॥ ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ ॥**

*(ਸਰਬ ਲੋਹ)*

**ਤਿਹ ਬਖਸ਼ੀਸ਼ ਕਰੀ ਕਰਤਾਰੰ ॥ ਪ੍ਰਭੂ ਬਾਕ ਇਮ ਕਰੋ ਬਿਚਾਰੰ ॥**
**ਤੁਮ ਮੇਰਾ ਇਕ ਪੰਥ ਚਲਾਵੋ ॥ ਸੁਮੱਤ ਦੇਹਿ ਲੋਗਨ ਸਮਝਾਵੋ ॥੧੮॥**

*(ਸ੍ਰੀ ਗੁਰੂ ਸੋਭਾ)*

**ਲੈ ਆਇਸ ਗੁਰਦੇਵ ਕੀ ਸ੍ਰੀ ਸਤਿਗੁਰ ਮਹਾਰਾਜ ॥**
**ਪ੍ਰਗਟ ਕਰਿਓ ਜਗ ਖਾਲਸਾ ਹਿੰਦੂ ਤੁਰਕ ਸਿਰਤਾਜ ॥**

*(ਗੁ: ਬਿ: ਪਾ: ੧੦)*

ਸੌ ਸਾਖੀ ਵਿਚ ਜ਼ਿਕਰ ਹੈ

**ਮੇਰੀ ਗੁਰਿਆਈ ਜਿਨ ਕੇ ਮਨ ਭਾਈ ਬਦਹੋ ਕੁਲ ਤਾਹਕਾ ॥**
**ਮਮ ਪੰਥ ਕੇ ਨਾਮ ਕਾ ਮਾਨਸ ਮੁਝ ਸਮਾਨ ॥ ਵਸੀਅਹੁ ਮਮ ਧਾਮ ॥**
**ਖੁਸ਼ੀ ਹੋਇ ਬਚਨ ਕੀਤਾ ਖਾਲਸਾ ਗੁਰੂ ਗੁਰੂ ਖਾਲਸਾ ਹੋਇਗਾ ॥**
**ਨਿਤਾਣਿਆਂ ਕਾ ਤਾਣ ਨਿਥਾਵਿਆਂ ਕਾ ਥਾਉ ॥**

*(ਸਾਖੀ ਨੰ: ੫੯)*

**ਗੁਰੂ ਸਰੂਪ ਖਾਲਸਾ ਹਈਏ ॥**
**ਜਿਨ ਕੀ ਟਹਿਲ ਪਰਮ ਸੁਖ ਲਹੀਏ ॥੨੨॥**

*(ਰਹਿਤਨਾਮਾ ਭਾਈ ਦੇਸਾ ਸਿੰਘ ਜੀ)*

ਹਜ਼ੂਰੀ ਕਵੀ ਸੈਨਾਪਤਿ ਜੀ ਲਿਖਦੇ ਹਨ

**ਏਕ ਦਿਵਸ ਕਾਰਨ ਤੇ ਆਗੇ ॥ ਮਿਲਿ ਕੇ ਸਿੰਘ ਪੂਛਨੇ ਲਾਗੇ ॥**
**ਕਵਨ ਰੂਪ ਆਪਨ ਪ੍ਰਭ ਕੀਨੋ ॥**
**ਤਿਨ ਕੋ ਜੁਆਬ ਭਾਂਤਿ ਇਹ ਦੀਨੋ ॥੪੦॥੮੦੫॥**
**ਤਾਹਿ ਸਮੇ ਗੁਰ ਬੈਨ ਸੁਨਾਯੋ ॥ ਖਾਲਸ ਅਪਨੋ ਰੂਪ ਬਤਾਯੋ ॥**
**ਖਾਲਸ ਹੀ ਸੋ ਹੈ ਮਮ ਕਾਮਾ ॥**
**ਬਖਸ਼ ਕੀਉ ਖਾਲਸ ਕੋ ਜਾਮਾ ॥੪੮॥੮੦੬॥** *(ਸ੍ਰੀ ਗੁਰੂ ਸੋਭਾ)*

**ਅਹੋ ਖਾਲਸਾ ਪੁਤ੍ਰ ਹਮਾਰੇ ॥ ਅੰਗ ਸੰਗ ਸਦ ਹਮ ਹੈਂ ਥਾਰੇ ॥**
**ਮੀਰੀ ਪੀਰੀ ਦਾਨ ਦਹੀਰੀ ॥ ਸਸਤਰ ਗੀਰੀ ਬਿਮਲ ਫਕੀਰੀ ॥**

*(ਪੰਥ ਪ੍ਰਕਾਸ਼)*

ਕਲਗੀਧਰ ਜੀ ਦੇ ਖਿਡਾਵੇ ਭਾਈ ਚਉਪਾ ਸਿੰਘ ਜੀ ਲਿਖਦੇ ਹਨ

**ਸੰਮਤ ੧੭੬੧ ਦੀ ਮਾਘੀ ਦੇ ਮੇਲੇ ਉਪਰਿ ਦਰਬਾਰ ਲੱਗਾ ਹੋਇਆ ਹੈਸੀ, ਤੇ ਮੈਂ (ਦਾਸ ਚਉਪਾ ਸਿੰਘ) ਪਾਸ ਖੜਾ ਸਾਂ। ਬੇਨਤੀ ਕੀਤੀ (ਹਜ਼ੂਰ) ਚਾਰ ਸਾਹਿਬਜ਼ਾਦੇ ਆਪ ਨੇ ਦੇਵ ਲੋਕ ਨੂੰ ਤੋਰ ਦਿਤੇ ! ਇਕ ਵੀ ਨਾ ਰਖਿਆ, ਪੰਥ ਕਿਸ ਦੇ ਆਸਰੇ ਰਹੇਗਾ ? ਪੰਥ ਦਾ ਵਾਲੀ ਕੌਣ ਹੋਸੀ ? ਬਚਨ ਹੋਇਆ,**

**ਅੱਗੇ ਮੰਜੀ ਨਹੀਂ ਰਖਣੀ, ਦਸਾਂ ਜਾਮਿਆਂ ਦਾ ਬਚਨ ਸੀ, ਇਸ ਵਾਸਤੇ ਮਸੰਦ ਕਢੇ, ਜੋ ਪਿਛੇ ਆਪੋ ਆਪ ਗੁਰੂ ਨਾ ਬਣਨ। ਗੁਰਿਆਈ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ, ਸਰਬਤ ਖਾਲਸੇ ਦੀ ਹੈ। ਖਾਲਸੇ ਦਾ ਆਸਰਾ ਗੁਰੂ ਕਾ ਸ਼ਬਦ, ਅਤੇ ਵਾਲੀ ਅਕਾਲ ਪੁਰਖ ਹੋਵੇਗਾ।**

*(ਰਹਿਤਨਾਮਾ ਭਾਈ ਚਉਪਾ ਸਿੰਘ)*

ਜਿਸ ਦਾ ਭਾਵ ਇਹ ਸੀ ਕਿ ਬੁਨਿਆਦੀ ਅਸੂਲ ਤਾਂ ਨਹੀਂ ਬਦਲ ਸਕਣਗੇ, ਪਰ ਸ਼ਖ਼ਸੀ ਅਸੂਲ ਸਮੇਂ ਅਨੁਸਾਰ ਖ਼ਾਲਸਾ ਬਣਾ ਸਕੇਗਾ। ਉਹ ਵੀ ਗੁਰੂ ਆਸਰੇ, ਆਪਣੇ ਵਖਰੇਪਣ ਵਿਚ ਨਹੀਂ, ਕਿਉਂਕਿ ਵਿਅਕਤੀਗਤ ਅਸੂਲ ਦਾ ਤਿਆਗ ਕਰਕੇ ਸਭ ਸਾਧ-ਸੰਤ ਹੁਣ ਸਤਿਗੁਰੂ (ਗੁਰਬਾਣੀ) ਵਿਚ ਇਉਂ ਮਿਲ ਗਏ ਹਨ ਜਿਵੇਂ ਮੱਛੀਆਂ ਪਾਣੀ ਵਿਚ

**ਤਜ ਮਸੰਦ ਪ੍ਰਭ ਏਕ ਜਪ ਯਹਿ ਬਿਬੇਕ ਤਹਾ ਕੀਨ॥**
**ਸਤਿਗੁਰ ਸੋ ਸੇਵਕ ਮਿਲੇ ਨੀਰ ਮਧਿ ਜੋ ਮੀਨ॥੬॥੧੨੨॥**

*(ਸੈਨਾਪਤਿ, ਸ੍ਰੀ ਗੁਰੂ ਸੋਭਾ)*

ਸੁਧਰਮ ਮਾਰਗ ਗ੍ਰੰਥ ਵਿਚ ਜ਼ਿਕਰ ਆਉਂਦਾ ਹੈ, ਗੁਰੂ ਸਾਹਿਬ ਨੇ ਹੁਕਮ ਕੀਤਾ

**ਜਹਾ ਸਰਬ ਖਾਲਸਾ ਮਿਲ ਬੈਠੇ ਤਹਾਂ ਬੀਚ ਗੁਰੂ ਗ੍ਰੰਥ ਸਾਹਿਬ ਰਖ ਲੈਨਾ॥**
**ਵਹਾਂ ਪੰਚੋ ਮਿਲ ਏਹੀ ਰੀਤੀ ਕਰਨੀ॥**

**ਪ੍ਰਥਮ ਰਹਤ ਯਹ ਜਾਨ, ਖੰਡੇ ਕੀ ਪਾਹੁਲ ਛਕੇ॥**
**ਸੋਈ ਸਿੰਘ ਪਰਧਾਨ, ਅਵਰ ਨ ਪਾਹੁਲ ਜੋ ਲਏ॥**
**ਪਾਂਚ ਸਿੰਘ ਅੰਮ੍ਰਿਤ ਜੋ ਦੇਵੈਂ॥**
**ਤਾਂ ਕੋ ਸਿਰ ਧਰਿ ਛਕਿ ਪੁਨ ਲੇਵੈ॥**
**ਪੁਨ ਮਿਲਿ ਪਾਂਚਹੁ ਰਹਿਤ ਜੋ ਭਾਖਹਿ॥**
**ਤਾਂ ਕੋ ਮਨ ਮੈ ਦ੍ਰਿੜ ਕਰਿ ਰਾਖੈ॥੭॥**

*(ਰਹਿਤਨਾਮਾ ਭਾਈ ਦੇਸਾ ਸਿੰਘ)*

ਉਪਰ-ਲਿਖੇ ਹਵਾਲੇ ਦਸਦੇ ਹਨ ਕਿ ਗੁਰੂ ਸਾਹਿਬ ਨੇ ਪੰਥ ਖ਼ਾਲਸੇ ਨੂੰ ਆਪਣਾ ਸਰੂਪ ਬਖ਼ਸ਼ਿਆ ਹੈ, ਅਤੇ ਇਹ ਵਡਿਆਈ ਦੇਣ ਲਈ ਖ਼ਾਲਸੇ ਦੇ ਜੀਵਨ ਨੂੰ ਬਹੁਤ ਉਚਾ ਅਤੇ ਸ਼ੁਧ ਕੀਤਾ ਹੈ। ਕਵੀ ਸੈਨਾਪਤਿ ਜੀ ਲਿਖਦੇ ਹਨ:

**ਸਰਬ ਜੰਜਾਰ ਬੇਕਾਰ ਛਿਨ ਮੋ ਤਜੋ, ਸਰਨ ਗੁਰਦੇਵ ਸੁਨਿ ਗਿਆਨ ਗੀਤਾ॥**
**ਭਯੋ ਜੈਕਾਰ ਤ੍ਰਈ ਲੋਕ ਚੌਦਹਿ ਭਵਨ, ਸਤਿਗੁਰੂ ਖਾਲਸਾ ਖਾਸ ਕੀਤਾ॥੮੨੩॥**

*(ਸ੍ਰੀ ਗੁਰੂ ਸੋਭਾ)*

ਅੱਗੇ ਚਲ ਕੇ ਆਪ ਲਿਖਦੇ ਹਨ—ਗੁਰੂ ਸਾਹਿਬ ਤੋਂ ਜਦ ਖ਼ਾਲਸੇ ਦੀ ਤਾਰੀਫ਼ ਪੁਛੀ ਗਈ ਤਾਂ ਆਪ ਨੇ ਹੁਕਮ ਕੀਤਾ:

**ਖਾਲਸਾ ਖਾਸ ਕਹਾਵੈ ਸੋਈ॥ ਜਾਂ ਕੈ ਹਿਰਦੈ ਭਰਮ ਨ ਹੋਈ॥**
**ਭਰਮ ਭੇਖ ਤੇ ਰਹੈ ਨਿਆਰਾ॥ ਸੋ ਖਾਲਸਾ ਸਤਿਗੁਰੂ ਹਮਾਰਾ॥੮੦੭॥**

*(ਸ੍ਰੀ ਗੁਰੂ ਸੋਭਾ)*

**ਇਹ ਪਰਮ ਖਾਲਸਾ ਪੁਰਖ ਜੋਇ॥ ਇਹ ਅਮੀਕੇਤ ਕੋ ਬਿਰਧ ਸੋਇ॥**
**ਬੁਰਕਾ ਅਕਾਲ ਦੀਨੋ ਸੋ ਆਪ॥ ਵਿਚ ਧਾਰ ਅਧਕ ਗੁਰ ਕੋ ਪਰਤਾਪ॥**

*(ਗੁਰ ਬਿਲਾਸ ਪਾ: ੧੦)*

ਇਹ ਹੁਣ

**ਪਿਛਲਾ ਭੇਸ ਦੇਤ ਉਤਰੈ ਹੈਂ॥ ਕਛ ਕਿਰਪਾਨ ਕੇਸ ਰਖਵੈ ਹੈਂ॥**
**ਇਕ ਅਕਾਲ ਕੀ ਕਰਤ ਬੰਦਗੀ॥ ਸ਼ਸਤ੍ਰ ਵਿਦਿਆ ਬਹੁ ਪਸੰਦਗੀ॥**
**ਨਾਮ ਸਿੰਘ ਬਨ ਮਜ਼੍ਹਬ ਖਾਲਸਾ॥ ਛੋੜ ਦੇਤ ਸਭ ਜਗਤ ਲਾਲਸਾ॥**

*(ਪੰਥ ਪ੍ਰਕਾਸ਼)*

ਖ਼ਾਲਸਾ ਸਾਜਣ ਸਮੇਂ ਗੁਰੂ ਸਾਹਿਬ ਨੇ ਫ਼ੁਰਮਾਇਆ ਸੀ:

**ਖਾਲਸਾ ਗੁਰੂ ਹੈ ਗੁਰੂ ਖਾਲਸਾ ਕਰੋਂ ਮੈਂ ਅਬਿ**
**ਜੈਸੇ ਗੁਰੂ ਨਾਨਕ ਜੀ ਅੰਗਦ ਕੋ ਕੀਨਿਉ॥** *(ਗੁ: ਪ੍ਰ: ਸੂ:, ਰੁ: ੩, ਅੰ: ੩੦)*

ਹਜ਼ੂਰ ਦੇ ਅੰਤਮ ਸਮੇਂ ਸਿੰਘਾਂ ਨੇ ਪੁਛਿਆ ਸੀ:

**ਗੁਰ ਬੂਝੈ ਪੁਨ ਆਪ ਕੋ ਦਰਸਨ ਹੋਤ ਕਿ ਨਾਹ॥**
**ਬੋਲੇ ਹਉ ਬਨ ਖਾਲਸਾ ਵਰਤੋਂਗੋ ਸਭ ਮਾਹਿ॥** *(ਗੁ: ਪ੍ਰ: ਸੂ:, ਰੁ: ੫, ਅੰ: ੩੨)*

**ਗੁਰੂ ਖਾਲਸਾ ਖਾਲਸਾ ਗੁਰੂ॥ ਅਬ ਤੇ ਹੋਇ ਐਸੀ ਬਿਧ ਸ਼ੁਰੂ॥**
**ਆਪਨੀ ਜੋਤਿ ਖਾਲਸੈ ਬਿਖੈ॥ ਹਮ ਨੇ ਧਰੀ ਸਕਲ ਜਗ ਪਿਖੈ॥**

*(ਗੁ: ਪ੍ਰ: ਸੂ:, ਐ: ੨, ਅੰ: ੨੩)*

ਇਨ੍ਹਾਂ ਹਵਾਲਿਆਂ ਤੋਂ ਸਿਧ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਕਿਸੇ ਇਕ ਨੂੰ ਨਹੀਂ, ਬਲਕਿ ਖ਼ਾਲਸਾ ਪੰਥ ਨੂੰ ਇਹ ਰੁਤਬਾ ਦਿਤਾ ਅਤੇ ਹੁਕਮ ਕੀਤਾ

ਕਿ ਉਕਤ ਗੁਣਾਂ ਦਾ ਮਾਲਕ ਸ਼ੁਧ ਆਤਮਾ ਵਾਲਾ ਖ਼ਾਲਸਾ ਹੀ ਮੇਰਾ ਸਰੂਪ ਹੈ। ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਇਸ ਨੂੰ ਪੂਰਨ ਗੁਰੂ ਦੇ ਅਧਿਕਾਰ ਹੋਣਗੇ। ਸਾਡੇ ਪਿਛੋਂ ਗੁਰ ਮੰਤ੍ਰ ਦੇਣ ਅਤੇ ਅੰਮ੍ਰਿਤ ਛਕਾਉਣ ਦਾ ਅਧਿਕਾਰ ਵੀ ਖ਼ਾਲਸਾ ਪੰਥ (ਪੰਜਾਂ ਪਿਆਰਿਆਂ) ਨੂੰ ਹੀ ਹੋਵੇਗਾ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਉਸ ਸਮੇਂ ਪੰਜਾਂ ਪਿਆਰਿਆਂ ਦਾ ਉਪਦੇਸ਼ ਮੇਰਾ ਉਪਦੇਸ਼ ਹੋਵੇਗਾ। ਗੁਰੂ ਸਾਹਿਬ ਨੇ ਹੁਕਮ ਕੀਤਾ

**ਮੇਰੇ ਸਿਖ ਮਸੰਦ ਨਹੀਂ ਮਿਲਹਿਂ॥**
**ਜੋ ਗੁਰਮੁਖਿ ਸਿਖ ਤਾ ਸਿਉ ਮਿਲ ਚਲਹਿਂ॥**
**ਪਾਂਚ ਸਿਖ ਗੁਰਮੁਖ ਜੋ ਹੋਇ॥**
**ਤਾਂ ਸਿਉ ਲਏ ਮੰਤ੍ਰ ਸਭ ਕੋਇ॥**
**ਪਾਂਚ ਸਿਖ ਗੁਰਮੁਖਿ ਮਿਲਹਿਂ॥**
**ਪਾਹੁਲ ਮੰਤ੍ਰ ਸਿਖ ਦੇਇ॥** *(ਮਹਿਮਾ ਪ੍ਰਕਾਸ਼)*

ਗੁਰੂ ਕਲਗੀਧਰ ਜੀ ਦੇ ਸਮੇਂ ਦੀ ਲਿਖੀ ਇਕ 'ਗੁਹਜ ਕਥਾ' ਨਾਮ ਦੀ ਲਿਖਤੀ ਪੋਥੀ ਹਜ਼ੂਰ ਸਾਹਿਬ ਵਿਚ ਹੈ, ਜਿਸ ਵਿਚ ਲਿਖਿਆ ਹੈ ਕਿ ਜਿਨ੍ਹਾਂ ਪੰਜਾਂ ਸਿੰਘਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਖੜਾ ਕਰਕੇ ਗੁਰੂ ਸਾਹਿਬ ਨੇ ਗੁਰੂ ਗ੍ਰੰਥ ਅਤੇ ਪੰਥ ਨੂੰ ਗੁਰਿਆਈ ਸੌਂਪੀ ਸੀ, ਉਨ੍ਹਾਂ ਦੇ ਨਾਮ ਇਹ ਹਨ

(੧) ਭਾਈ ਮਨੀ ਸਿੰਘ ਜੀ ਸ਼ਹੀਦ। (੨) ਬਾਬਾ ਦੀਪ ਸਿੰਘ ਜੀ ਸ਼ਹੀਦ। (੩) ਭਾਈ ਗੁਰਬਖ਼ਸ਼ ਸਿੰਘ ਜੀ ਸ਼ਹੀਦ, ਜਿਨ੍ਹਾਂ ਦੀ ਸਮਾਧ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਹੈ। (੪) ਭਾਈ ਸੰਤੋਖ ਸਿੰਘ ਜੀ, ਜਿਨ੍ਹਾਂ ਦੇ ਸਪੁਰਦ ਆਪ ਨੇ ਲੰਗਰ ਦਾ ਪ੍ਰਬੰਧ ਕੀਤਾ ਸੀ। (੫) ਭਾਈ ਧਰਮ ਸਿੰਘ ਜੀ 'ਪਿਆਰੇ', ਜੋ ਆਪ ਦੇ ਨਾਲ ਨਾਂਦੇੜ ਗਏ ਸਨ ਅਤੇ ਇਹ ਵੀ ਲਿਖਿਆ ਹੈ ਕਿ ਜਦ ਗੁਰੂ ਸਾਹਿਬ ਨੇ ਗੁਰਿਆਈ ਦੀ ਰਸਮ ਪੂਰੀ ਤਰ੍ਹਾਂ ਅਦਾ ਕਰ ਲਈ ਤਾਂ ਉਸ ਸਮੇਂ ਜੋ ਵਾਕ ਆਇਆ, ਉਹ ਸੀ, 'ਅਬਿਚਲ ਨਗਰੁ ਗੋਬਿੰਦ ਗੁਰੂ ਕਾ'। ਜਿਸ ਤੇ ਹਜ਼ੂਰ ਨੇ ਹੁਕਮ ਕੀਤਾ ਕਿ ਅੱਜ ਤੋਂ ਇਸ ਅਸਥਾਨ ਦਾ ਨਾਮ 'ਅਬਚਲ ਨਗਰ' ਪ੍ਰਚਲਤ ਹੋਵੇਗਾ ਅਤੇ ਕੁਝ ਇਸ ਖ਼ਿਆਲ ਨਾਲ ਕਿ 'ਸਤਿਗੁਰੂ ਜੀ ਹਰ ਸਮੇਂ ਹਾਜ਼ਰ ਨਾਜ਼ਰ ਹਨ' ਨਾਮ ਹਜ਼ੂਰ ਸਾਹਿਬ ਵੀ ਪ੍ਰਸਿਧ ਹੋ ਗਿਆ।

ਇਸ 'ਗੁਹਜ ਕਥਾ' ਪੋਥੀ ਦੇ ਦਰਸ਼ਨ ਭਾਈ ਹਜ਼ੂਰਾ ਸਿੰਘ ਜੀ ਹੈੱਡ ਗ੍ਰੰਥੀ ਪਾਸੋਂ ੧੯੩੨ ਵਿਚ ਸੰਤ ਗੁਰਬਚਨ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਵੀ ਕੀਤੇ ਸਨ। *(ਦੇਖੋ ਖ਼ਾ: ਸਮਾਚਾਰ, ੫-੧-੫੬)*

ਸੋ ਇਸ ਤਰ੍ਹਾਂ ਕਲਗੀਧਰ ਜੀ ਨੇ ਗੁਰੂ ਗ੍ਰੰਥ ਅਤੇ ਪੰਥ ਨੂੰ ਗੁਰੂ ਸਥਾਪਨ ਕਰ ਕੇ ਇਕ ਪੰਚਾਇਤੀ ਅਸੂਲ ਬਣਾ ਦਿਤਾ, ਜੋ ਲਗਪਗ ੨੪੬ ਸਾਲ ਤੋਂ ਚਲਿਆ ਆ ਰਿਹਾ ਹੈ ਅਤੇ ਹਮੇਸ਼ਾ ਲਈ ਕਾਇਮ ਰਹੇਗਾ, ਜਿਸ ਨੂੰ ਬਦਲਣ ਦਾ ਕਿਸੇ ਨੂੰ ਵੀ ਅਧਿਕਾਰ ਨਹੀਂ। ਜੇ ਅਸੀਂ ਇਸ ਅਸੂਲ ਅਨੁਸਾਰ ਚਲਦੇ ਹੋਏ ਨਾਮ ਅਭਿਆਸ ਕਮਾਈ ਨਹੀਂ ਕਰਦੇ, ਤਾਂ ਇਸ ਵਿਚ ਸਾਡਾ ਆਪਣਾ ਕਸੂਰ ਹੈ। ਗੱਲਾਂ ਵਿਚ ਸਿੱਖੀ ਨਹੀਂ, ਸਿੱਖੀ ਤਾਂ ਰਹਿਤ ਮਰਯਾਦਾ ਤੇ ਜੀਵਨ ਵਿਚ ਹੈ।

**ਰਹਿਣੀ ਰਹੇ ਸੋਈ ਸਿਖ ਮੇਰਾ॥ ਉਹ ਠਾਕੁਰੁ ਮੈਂ ਉਸ ਕਾ ਚੇਰਾ॥੯੬॥**
**ਰਹਤ ਬਿਨਾ ਨਹਿ ਸਿੰਘ ਕਹਾਵੈ॥ ਰਹਤ ਬਿਨਾ ਦਰ ਚੋਟਾਂ ਖਾਵੈ॥੯੭॥**
**ਰਹਤ ਬਿਨਾ ਜਗ ਮਹਿ ਭਰਮਾਈ॥ ਰਹਤ ਬਿਨਾ ਨਰ ਨਰਕੇ ਜਾਈ॥੯੮॥**
*(ਰਹਿਤਨਾਮਾ ਭਾਈ ਦੇਸਾ ਸਿੰਘ)*

ਐਸੀ ਉੱਚੀ ਕਰਣੀ ਦੇ ਮਾਲਕ ਖ਼ਾਲਸੇ ਬਾਰੇ ਇਕ ਹੋਰ ਜਗ੍ਹਾ ਕਲਗੀਧਰ ਜੀ ਫ਼ੁਰਮਾਂਦੇ ਹਨ

**ਐਸੋ ਖਾਲਸਾ ਖਾਲਸ ਪਦ ਪ੍ਰਾਪਤ, ਨਿਰੰਕਾਰੀ ਸ਼ਿਵ ਰੂਪ ਮਹਾਨੰ॥**
**ਸਤਿਗੁਰ ਕੇ ਉਪਦੇਸ਼ ਸਿਖਨ ਪ੍ਰਤ ਭਾਖਨ, ਮੁੰਦ੍ਰਾ ਤ੍ਰੈ ਕੱਛ ਕੇਸ ਕਿਰਪਾਨੰ॥**
*(ਲੋਹ ਪ੍ਰਕਾਸ਼)*

ਉਕਤ ਸਿਖਿਆ ਦਾ ਧਾਰਨੀ ਹੋ ਕੇ ਫਿਰ ਉਹ ਕਿਸ ਅਵਸਥਾ ਦਾ ਮਾਲਕ ਬਣ ਜਾਂਦਾ ਹੈ

**ਜੀਵਨ ਮੁਕਤ ਬਿਚਰਤ ਨਰ ਤਨ ਮਹਿ, ਦੇਵ ਭੂਤ ਦੈਵ ਹੀ ਕਹੀਐ॥**
**ਖਾਲਸ ਪਦ ਕੋ ਪ੍ਰਾਪਤ ਦੁਰਲੱਭ, ਐਸੋ ਖਾਲਸਾ ਹਰਿ ਜਨ ਚਹੀਐ॥**
**ਜਲ ਤ੍ਰੰਗ ਮੇ ਭੇਦ ਕਛ ਨਾਹਨ, ਜੀਵ ਬ੍ਰਹਮ ਪਰਮਾਤਮ ਲਹੀਐ॥**
**ਬ੍ਰਹਮ ਮਹਿ ਜੀਵ ਜੀਵ ਪਾਰਬ੍ਰਹਮ, ਸਾਗਰ ਬੂੰਦ ਬੂੰਦ ਸਿੰਧ ਕਹੀਐ॥**
*(ਲੋਹ ਪ੍ਰਕਾਸ਼)*

ਅਗੇ ਹਜ਼ੂਰ ਖ਼ਾਲਸਾ ਪਦ ਦਾ ਮਹਾਤਮ ਦਸਦੇ ਹਨ

**ਹਰਿ ਹੀ ਹੋਇ ਤਾ ਕਹਾ ਅਸਚੱਰਜ ਹੈ, ਸਤਿਗੁਰ ਪਦ ਕੋ ਪ੍ਰਾਪਤ ਵਾਰੋਂ।**
**ਸਿਖ ਪਦ ਦਹੂੰਅਨ ਤੇ ਗਉਰੋ, ਆਤਮ ਕੀ ਪ੍ਰਾਪਤੀ ਵੀਚਾਰੋਂ॥**

**ਤਾਸ ਮਹਾਤਮ ਨਿਜ ਮੁਖ ਗਾਵਤ, ਜਥਾ ਉਕਤ ਮਤਿ ਬੁਧ ਹਮਾਰੋ ॥**
**ਸੁਨੋ ਸੰਤ ਖਾਲਸਾ ਪਦ ਜਸ ਕੋ, ਸ੍ਰਵਨ ਪ੍ਰਾਪਤ ਹੋਤ ਫਲ ਚਾਰੋ ॥**

*(ਲੋਹ ਪ੍ਰਕਾਸ਼)*

ਅਗੇ ਇਕ ਹੋਰ ਜਗ੍ਹਾ ਗੁਰੂ ਸਾਹਿਬ ਆਪਣੇ ਮਾਨ ਸਤਿਕਾਰ ਦਾ ਕਾਰਨ ਵੀ ਖ਼ਾਲਸੇ ਨੂੰ ਹੀ ਦਸਦੇ ਹਨ

**ਖਾਲਸੇ ਕੇ ਪ੍ਰਸਾਦਿ ਕਰ, ਸੁਤ ਬਿਤ ਕੋਸ ਭੰਡਾਰ ॥**
**ਰਾਜ ਮਾਲ ਸਾਦਨ ਸਕਲ, ਪੁਤ੍ਰ ਕਲਤ੍ਰ ਬਿਵਹਾਰ ॥**
**ਲਸਕਰ ਨੇਬ ਖਵਾਸ ਭ੍ਰਿਤ, ਅਨੁਚਾਰ ਦਾਸੀ ਦਾਸ ॥**
**ਮਿਤ੍ਰ ਕੁਟੰਬ ਧਨ ਭਵਨ ਮਮ, ਸਮ੍ਰਿਧਿ ਕਿਰਪਾ ਕਰ ਤਾਸ ॥**
**ਗਿਰੰਬਾਰੀ ਅਰ ਸਾਹਿਬੀ, ਤਨ ਮਨ ਪਿੰਡ ਪ੍ਰਾਨ ॥**
**ਪ੍ਰਸਾਦ ਖਾਲਸੇ ਕਰ ਮਿਲਿਓ, ਦਾਨ ਮਾਨ ਸਨਮਾਨ ॥**

*(ਲੋਹ ਪ੍ਰਕਾਸ਼)*

ਇਥੋਂ ਤਕ ਕਿ ਸਰਬ ਕਾਮਯਾਬੀ ਦਾ ਮਾਣ ਆਪ ਖ਼ਾਲਸੇ ਨੂੰ ਹੀ ਦੇ ਰਹੇ ਹਨ, ਅਤੇ ਹੇਠ ਲਿਖੇ ਪਿਆਰ ਭਰੇ ਸ਼ਬਦ ਦੁਆਰੇ ਖ਼ਾਲਸੇ ਦੀ ਉਸਤਤਿ ਕਰ ਰਹੇ ਹਨ

**ਜੁੱਧ ਜਿਤੇ ਇਨਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ, ਸੁ ਦਾਨ ਕਰੇ ॥**
**ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ, ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ ॥**
**ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ, ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ ॥**
**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀ ਮੋ ਸੋ ਗਰੀਬ ਕਰੋਰ ਪਰੇ ॥੨॥**

*(ਕੇਸੋਦਾਸ ਪ੍ਰਬੋਧ, ਦਸਮ ਗ੍ਰੰਥ)*

ਅਥਵਾ : **ਕਿਰਪਾਵੰਤ ਖਾਲਸਾ ਸਕਲ, ਤਹਿ ਪ੍ਰਸਾਦ ਭਯੋ ਗੌਰ ॥**
**ਮੋ ਸੇ ਰੰਕ ਅਨਾਥ ਜਗ, ਭਟਕਤ ਫਿਰਤ ਕਰੋਰ ॥......**
**ਜਜਨ ਭਜਨ ਮਮ ਖਾਲਸਾ, ਖਾਲਸਾ ਪੂਜਬੇ ਜੋਗ ॥**
**ਦਾਸ ਗੋਬਿੰਦ ਫਤਹ ਖਾਲਸਾ, ਦਰਸ ਪਰਸ ਮਿਟੇ ਸੋਗ ॥**
**ਆਤਮ ਰਸ ਜੋ ਜਾਨਹੀ, ਸੋ ਹੈ ਖਾਲਸਾ ਦੇਵ ॥**
**ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਦ ॥**

*(ਲੋਹ ਪ੍ਰਕਾਸ਼)*

ਸੋ ਗੁਰੂ ਖ਼ਾਲਸਾ ਜੀ ! ਦੇਖੋ ਉਕਤ ਸ਼ਬਦਾਂ ਵਿਚ ਖ਼ਾਲਸੇ ਨਾਲ ਸਤਿਗੁਰੂ ਜੀ ਦਾ ਪਿਆਰ ਕਿਵੇਂ ਡੁਲ੍ਹ ਡੁਲ੍ਹ ਪੈਂਦਾ ਹੈ, ਕਿਤਨਾ ਪਿਆਰ ਕਰ ਰਹੇ ਹਨ ਹਜ਼ੂਰ ਖ਼ਾਲਸੇ ਨਾਲ ! ਅਤੇ ਕਿੰਨਾ ਮਾਣ ਬਖ਼ਸ਼ ਰਹੇ ਹਨ ਆਪ ਆਪਣੇ ਪਿਆਰੇ ਖ਼ਾਲਸੇ ਨੂੰ। ਕੀ ਹੁਣ ਵੀ ਕੋਈ ਸ਼ੱਕ ਬਾਕੀ ਹੈ ਕਿ ਗੁਰੂ ਸਾਹਿਬ ਨੇ ਸਮੁੱਚੇ ਖ਼ਾਲਸਾ ਪੰਥ ਨੂੰ ਛਡ ਕੇ ਕਿਸੇ ਇਕ ਵਿਅਕਤੀ ਨੂੰ ਸਨਮਾਨਿਆ ਹੋਵੇਗਾ ? ਆਪ ਦਾ ਇਸ ਤਰ੍ਹਾਂ ਖ਼ਾਲਸੇ ਨੂੰ ਇਤਨਾ ਮਾਣ ਦੇਣਾ ਅਤੇ ਪੰਜਾਂ ਪਿਆਰਿਆਂ ਤੋਂ ਆਪ ਅੰਮ੍ਰਿਤ ਛਕਣਾ ਹੀ ਇਸ ਗੱਲ ਦਾ ਸਬੂਤ ਹੈ ਕਿ ਆਪ ਨੇ ਸ਼ਖ਼ਸੀ ਗੁਰਤਾ ਦਾ ਸਿਲਸਿਲਾ ਖ਼ਤਮ ਕਰ ਦਿਤਾ ਸੀ, ਅਤੇ ਨਾਮ ਮੰਤ੍ਰ ਦੇਣ ਦੇ ਆਪਣੇ ਸਾਰੇ ਅਧਿਕਾਰ ਖ਼ਾਲਸਾ ਪੰਥ ਨੂੰ ਸੌਂਪ ਦਿਤੇ ਸਨ।

ਸੋ ਉਪਰ-ਲਿਖੇ ਵੀਚਾਰਾਂ ਤੋਂ ਸਪੱਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਨੂੰ ਸਤਿਗੁਰੂ ਮੰਨਣ ਵਾਲੇ ਗੁਰਸਿਖ ਮਾਈ-ਭਾਈ ਲਈ ਨਾਮ-ਪ੍ਰਾਪਤੀ ਦੀ ਇਹੀ ਜੁਗਤੀ ਹੈ। ਜਿਸ ਨੇ ਉਕਤ ਅਸੂਲ ਦੇ ਮੁਤਾਬਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅੰਮ੍ਰਿਤ ਛਕ ਕੇ, ਦੇਹ ਰੂਪ ਪੰਜਾਂ ਪਿਆਰਿਆਂ ਦੇ ਮੁਖੋਂ ਵਾਹਿਗੁਰੂ ਨਾਮ (ਗੁਰ ਮੰਤ੍ਰ) ਨਹੀਂ ਪ੍ਰਾਪਤ ਕੀਤਾ, ਉਹ ਨਿਗੁਰਾ ਹੈ। ਅਤੇ ਉਸ ਲਈ ਬਾਣੀ ਵਿਚ ਹੁਕਮ ਹੈ—'ਨਿਗੁਰੇ ਕਾ ਹੈ ਨਾਉ ਬੁਰਾ'।

ਪਰ ਇਹ ਇਕ ਖ਼ਤਰਨਾਕ ਮਨਮਤਿ ਹੈ ਕਿ ਗੁਰਬਾਣੀ ਅਤੇ ਗੁਰ ਇਤਿਹਾਸ ਦੇ ਗੁਰੂ ਸਬੰਧੀ ਅਟੱਲ ਫ਼ੈਸਲੇ ਦੀ ਮੌਜੂਦਗੀ ਵਿਚ ਵੀ ਕਈ ਖ਼ੁਦਗਰਜ਼ ਲੋਕ ਗੁਰੂ ਬਾਰੇ ਸਿਖ ਸੰਗਤਾਂ ਨੂੰ ਭੁਲੇਖੇ ਵਿਚ ਪਾ ਰਹੇ ਹਨ ਅਤੇ ਲੋਕੀ ਵੀ ਬਿਨਾਂ ਸੋਚੇ ਸਮਝੇ ਸ਼ਹਿਨਸ਼ਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਿੱਠ ਦੇ ਕੇ ਉਨ੍ਹਾਂ ਪਿਛੇ ਲਗ ਤੁਰਦੇ ਹਨ। ਸਿਆਣਾ ਆਦਮੀ ਮਿੱਟੀ ਦਾ ਇਕ ਘੜਾ ਵੀ ਟਕੋਰ ਕੇ ਲੈਂਦਾ ਹੈ ਕਿ ਕਿਧਰੇ ਚੋਂਦਾ ਤਾਂ ਨਹੀਂ ? ਪਰ ਗੁਰੂ ਦੇ ਮਸਲੇ ਨੂੰ, ਜਿਸ ਵਿਚ ਜੀਵ ਦੇ ਸੰਸਾਰਕ ਦੁੱਖਾਂ ਦੇ ਖ਼ਾਤਮੇ ਅਤੇ ਮੁਕਤੀ ਦਾ ਸਵਾਲ ਹੈ, ਕਈ ਸੱਜਣ ਮਾਮੂਲੀ ਖ਼ਿਆਲ ਕਰਦੇ ਹਨ।

ਉਨ੍ਹਾਂ ਭੁੱਲੜ ਵੀਰਾਂ ਦੀ ਗਿਆਤ ਲਈ ਅਸੀਂ ਗੁਰੂ ਦੇ ਵੱਖ ਵੱਖ ਗੁਣਾਂ ਦਾ ਤਰਤੀਬਵਾਰ, ਗੁਰਬਾਣੀ ਦੇ ਹਵਾਲਿਆਂ ਸਹਿਤ ਅਗਲੇ ਸਫ਼ਿਆਂ 'ਤੇ ਜ਼ਿਕਰ ਕਰਦੇ ਹਾਂ, ਤਾਕਿ ਸਿੱਖ ਸੰਗਤਾਂ ਗੁਰਬਾਣੀ ਦੀ ਰੌਸ਼ਨੀ ਵਿਚ ਦੰਭੀ ਗੁਰੂਆਂ ਦੇ ਜਾਲ ਤੋਂ ਬਚਣ। ਮਾਲੂਮ ਹੁੰਦਾ ਹੈ ਕਿ ਦੇਹਧਾਰੀ ਗੁਰੂਆਂ ਨੂੰ ਮੰਨਣ ਵਾਲਿਆਂ ਦੀ ਅਕਲ ਇਹ ਸਮਝਣ ਤੋਂ ਵੀ ਅਸਮਰੱਥ ਹੈ ਕਿ ਦਸ ਜਾਮੇ ਧਾਰ ਕੇ ਸਿੱਖੀ ਨੂੰ ਪ੍ਰਫੁਲਤ ਰੱਖਣ ਲਈ ਗੁਰੂ ਸਾਹਿਬ ਨੇ ਜੋ ਘਾਲਾਂ ਘਾਲੀਆਂ ਹਨ,

ਉਨ੍ਹਾਂ ਦੇ ਮੁਕਾਬਲੇ ਵਿਚ ਇਹ ਪੇਟ-ਪ੍ਰਸਤ ਗੁਰੂ ਲੋਕਾਂ ਦਾ ਕੀ ਸੁਆਰ ਰਹੇ ਹਨ। ਕੀ ਉਹ ਇਹ ਨਹੀਂ ਸਮਝਦੇ ਕਿ ਗੁਰੂ ਸਾਹਿਬਾਨ ਨੇ ਜੇ ਸੰਗਤਾਂ ਦੀ ਮਾਇਆ ਨਾਲ ਸਿਵਾਏ ਸਾਂਝੇ ਧਰਮ ਪ੍ਰਚਾਰ ਲਈ ਗੁਰੂ ਅਸਥਾਨਾਂ ਦੇ, ਕੋਈ ਨਿੱਜੀ ਜਾਇਦਾਦ ਨਹੀਂ ਬਣਾਈ ਤਾਂ ਉਨ੍ਹਾਂ ਦੇ ਮੁਕਾਬਲੇ ਵਿਚ ਇਹ ਲੱਖਾਂ ਰੁਪਿਆਂ ਦੀਆਂ ਕੋਠੀਆਂ ਤੇ ਕਾਰਾਂ ਖ਼ਰੀਦਣ ਵਾਲੇ ਕਿਵੇਂ ਗੁਰੂ ਹੋ ਸਕਦੇ ਹਨ ?

ਸੋ ਗੁਰੂ ਬਾਰੇ ਬਾਣੀ ਵਿਚ ਆਈਆਂ ਹੇਠ-ਲਿਖੀਆਂ ਸਿਫ਼ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਸ ਜਾਮਿਆਂ 'ਤੇ ਹੀ ਘਟਦੀਆਂ ਹਨ। ਇਨ੍ਹਾਂ ਸ਼ਕਤੀਆਂ ਦਾ ਮਾਲਕ ਅੱਜ ਤਕ ਸਾਰੇ ਸੰਸਾਰ ਵਿਚ ਨਾ ਪਿੱਛੇ ਕੋਈ ਹੋਇਆ ਹੈ, ਤੇ ਨਾ ਇਸ ਸਮੇਂ ਹੈ।

## *(੧)*

# ਗੁਰੂ ਪ੍ਰਮੇਸ਼ਵਰ

ਜਿਸ ਤਰ੍ਹਾਂ ਵਾਹਿਗੁਰੂ ਬੇਅੰਤ, ਸਰਬ ਸ਼ਕਤੀਮਾਨ ਅਤੇ ਅਨੰਤ ਗੁਣਾਂ ਦਾ ਮਾਲਕ ਹੈ, ਉਸ ਦਾ ਕੋਈ ਅੰਤ ਨਹੀਂ ਪਾ ਸਕਦਾ, ਇਸੀ ਤਰ੍ਹਾਂ ਗੁਰੂ ਵੀ ਸਰਬ ਤਾਕਤਾਂ ਦਾ ਮਾਲਕ ਅਤੇ ਗੁਣਾਂ ਦਾ ਖ਼ਜ਼ਾਨਾ ਆਪ ਪ੍ਰਮੇਸ਼ਵਰ ਰੂਪ ਹੈ

**ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ ॥**
**ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥੩॥੨॥**

*(ਆਸਾ ਮ: ੫, ਸ: ੩੯੭)*

**ਗੁਰੁ ਮੇਰਾ ਖਸਮੁ ਸਤਿਗੁਰ ਸਰਣਾਈ ॥**
**ਨਾਨਕ ਗੁਰੁ ਪਾਰਬ੍ਰਹਮੁ ਜਾ ਕੀ ਕੀਮ ਨ ਪਾਈ ॥੪॥੧॥੧੯॥**

*(ਮਲਾਰ ਮ: ੫, ਸ: ੧੨੭੦)*

**ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥**

*(ਭੈਰਉ ਮ: ੫, ਸ: ੧੧੪੨)*

**ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥**
**ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥੧॥ ॥**

*(ਗੋਂਡ ਮ: ੫, ਸ: ੮੬੪)*

**ਸਤਿਗੁਰ ਜੇਵਡੁ ਅਵਰੁ ਨ ਕੋਇ ॥**
**ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ ॥੨॥ ॥੨੨॥**

*(ਮਲਾਰ ਮ: ੫, ਸ: ੧੨੭੧)*

**ਗੁਰ ਕਾ ਸਬਦੁ ਨ ਮੇਟੈ ਕੋਇ ॥**
**ਗੁਰ ਨਾਨਕੁ ਨਾਨਕੁ ਹਰਿ ਸੋਇ ॥**

*(ਗੋਂਡ ਮ: ੫, ਸ: ੮੬੫)*

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਵਸਤੁ ਅਨੂਪ ਦਿਖਾਈ॥**
**ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥੪॥**
*(ਆਸਾ ਮ: ੪, ਸ: ੪੪੨)*

**ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ॥**
**ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰ॥੨॥੬੦॥**
*(ਸਵਈਏ ਮ: ਚਉਥੇ ਕੇ, ਸ: ੧੪੦੬)*

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥੧੩॥**
*(ਸੂਹੀ ਮ: ੪ ਅਸਟ:, ਸ: ੭੫੯)*

ਭਾਈ ਗੁਰਦਾਸ ਜੀ ਦਾ ਕਥਨ ਹੈ:

**ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਗੁਰ ਅਵਤਾਰਾ॥**
**ਗੁਰ ਪਰਮੇਸਰ ਇਕ ਹੈ ਸਚਾ ਸਾਹੁ ਜਗਤ ਵਣਜਾਰਾ॥**
*(ਵਾਰ ੧, ਪਉੜੀ ੧੭)*

**ਸਤਿਗੁਰ ਅਗਮ ਅਗਾਧ ਪੁਰਖ ਕੇਹੜਾ ਝਲੇ ਗੁਰੂ ਦੀ ਝਾਲਾ॥**
*(ਵਾਰ ੧, ਪਉੜੀ ੩੧)*

**ਪਾਰਬ੍ਰਹਮ ਪੂਰਨ ਬ੍ਰਹਮ ਨਿਰੰਕਾਰ ਆਕਾਰ ਬਣਾਯਾ॥**
**ਅਬਗਤ ਗੱਤ ਅਗਾਧ ਬੋਧ ਗੁਰ ਮੂਰਤ ਹੋਇ ਅਲਖ ਲਖਾਯਾ॥**
*(ਵਾਰ ੧੬, ਪਉੜੀ ੧੮)*

ਕਵੀ ਨਨੂਆ ਜੀ ਰੱਬ ਦੇ ਦਰਸ਼ਨ ਬਾਰੇ ਆਪਣੀ ਹੱਡ-ਬੀਤੀ ਇਉਂ ਬਿਆਨ ਕਰਦੇ ਹਨ:

**ਅਸਾਂ ਸਾਹਿਬ ਦਰਸ ਦਿਖਾਇਆ।**
**ਖੁਲ੍ਹੀਂ ਬੰਦੀਂ ਡੁਲ੍ਹਦੇ ਨੈਣੀਂ, ਹਸਦਾ ਹਸਦਾ ਆਇਆ।**
**ਜੋੜੇ ਹਾਥ ਅਨਾਥ ਨਾਥ ਪਹਿ, ਅਪਨੇ ਠਾਕਰ ਕੇ ਚੇਰੇ।**
**ਹੇਰ ਹੇਰ ਨਨੂਆ ਹੈਰਾਨਾ, ਗੁਰ ਮੂਰਤ ਵਿਚ ਹਰਿ ਜੀ ਹੇਰੇ।**

ਉਪਨਿਸ਼ਦਾਂ ਵਿਚ ਲਿਖਿਆ ਹੈ

**ਯਥਾ ਗੁਰ ਤਥੈਵ ਈਸ਼ੋ ਯਥੈਵ ਈਸ਼ੋ ਤਥਾ ਗੁਰੂ॥**
**ਪੂਜਨੀਯੋ ਮਹਾ ਭੱਕਤਯਾ ਨ ਭੇਦੋ ਵਿਦਯਤੇ ਅਨਯੋ॥**
*(ਯੋਗ ਸਿਖੋ ਉਪਨਿਸ਼ਦ, ਧਿ: ੫)*

***ਅਰਥ:*** ਜਿਹੋ ਜਿਹਾ ਗੁਰੂ ਤਿਹੋ ਜਿਹਾ ਹੀ ਈਸ਼ਵਰ ਅਤੇ ਜਿਹੋ ਜਿਹਾ ਈਸ਼ਵਰ ਤਿਹੋ ਜਿਹਾ ਗੁਰੂ ਹੈ। ਗੁਰੂ ਅਤੇ ਈਸ਼ਵਰ ਵਿਚ ਕੋਈ ਭੇਦ ਨਹੀਂ। ਇਸੀ ਤਰ੍ਹਾਂ ਇਕ ਹੋਰ ਜਗ੍ਹਾ ਜ਼ਿਕਰ ਹੈ

**ਯੱਸਯ ਦੇਵੇ ਪਰਾ ਭਗਤੀ ਯਥਾ ਦੇਵ ਤਥਾ ਗੁੱਰਉ॥**
**ਤੱਸਯ ਤੇ ਕਥਤਾ ਹੱਯਰਥਾ ਪਰਕਾਸ਼ਯੰਤੇ ਮਹਾਤਮਨਹਿ॥**
*(ਸਵੇਤਾ ਸ਼੍ਵਰ ਉਪਨਿਸ਼ਦ, ਧਿ: ੬, ਮੰ: ੨)*

***ਅਰਥ*:** ਜੈਸੀ ਪਰਮਾਤਮਾ ਲਈ ਅਨਿੰਨ ਭਗਤੀ ਹੋਣੀ ਚਾਹੀਦੀ ਹੈ, ਇਹੋ ਜਿਹੀ ਜਦ ਗੁਰੂ ਬਾਰੇ ਹੋ ਜਾਵੇ, ਤਾਂ ਉਸ ਦਾ ਉਪਦੇਸ਼ ਮਨ ਵਿਚ ਵਸ ਸਕਦਾ ਹੈ।

ਇਨ੍ਹਾਂ ਪ੍ਰਮਾਣਾਂ ਦਾ ਭਾਵ ਇਹ ਹੈ ਕਿ ਪ੍ਰਮੇਸ਼ਵਰ ਸਮਾਨ ਸਕਤੀ ਰਖਣ ਵਾਲਾ ਹੀ ਗੁਰੂ ਹੋ ਸਕਦਾ ਹੈ। ਜਿਵੇਂ ਵਾਹਿਗੁਰੂ ਸਰਬ-ਕਲਾ ਸਮਰੱਥ, ਅੰਤਰਜਾਮੀ, ਸਰਬ ਸੁਖਾਂ ਦਾ ਦਾਤਾ ਅਤੇ ਸਮਦ੍ਰਿਸ਼ਟ ਹੈ, ਇਸੀ ਤਰ੍ਹਾਂ ਗੁਰੂ ਵੀ ਉਹੀ ਹੈ ਜਿਸ ਵਿਚ ਉਕਤ ਗੁਣ ਮੌਜੂਦ ਹੋਣ। ਸੰਸਾਰ ਭਰ ਦਾ ਇਤਿਹਾਸ ਫੋਲਣ ਤੋਂ ਪਤਾ ਲਗਦਾ ਹੈ ਕਿ ਐਸੇ ਵਿਅਕਤੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਦਸ ਸਰੂਪ ਹੀ ਹੋਏ ਹਨ, ਜਿਨ੍ਹਾਂ ਦਾ ਪਰਤੱਖ ਆਤਮਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਜੋ 'ਧੁਰ ਕੀ ਬਾਣੀ' ਹੋਣ ਕਰਕੇ ਪ੍ਰਮੇਸ਼ਵਰ ਰੂਪ ਹਨ। ਗੁਰਵਾਕ ਹੈ—"ਕੀਤਾ ਪਸਾਉ ਏਕੋ ਕਵਾਉ।"

ਜਿਸ ਦਾ ਭਾਵ ਹੈ—ਈਸ਼ਵਰ ਨੇ ਜਗ-ਰਚਨਾ ਦਾ ਪਸਾਰਾ ਕੀਤਾ ਹੈ, ਆਪਣੇ ਇਕੋ (ਕਵਾਉ) ਸ਼ਬਦ ਤੋਂ ਹੀ ਕੀਤਾ ਹੈ।

ਮਨੂ ਸਿਮ੍ਰਤੀ ਵਿਚ ਲਿਖਿਆ ਹੈ

**ਸੋ ਅਭੀ ਧਿਯਾਇਆ ਸਰੀਰਾ ਤਟ ਸਵਾ ਤਿਧ॥**
**ਸੁ ਰਚਰ ਵਿਧਵਾ ਪਰਜਾ: ਆਪ ਏਵ ਸਸਰ ਜਾਦੋ॥**
**ਤਾਸ ਬੀਜਮ ਵਾ ਸਰਜਤ॥**

***ਭਾਵ:*** ਪ੍ਰਭੂ ਨੇ ਆਪਣੇ ਸਰੂਪ ਤੋਂ ਕਈ ਪ੍ਰਕਾਰ ਦੇ ਜੀਵਾਂ ਨੂੰ ਆਪਣੀ ਇੱਛਾ ਨਾਲ ਰਚਿਆ ਹੈ।

**ਤਦ ਅੰਤਮ ਭਵ ਦੈਮੰ ਸਹਿਸਰਾਂ ਸ਼ੂਸ਼ਮ ਪ੍ਰਭਮ॥**
**ਤਰਿਮ ਜਗੇ ਸਵਯੰ ਬ੍ਰਹਮਾ ਸ੍ਵੈ ਲੋਕ ਪਿਤਾਮਹ॥**
*(ਮ: ਸਿ:, ਧਿ: ੧, ਸ: ੮)*

***ਅਰਥ :*** ਉਸ ਦੀ ਇੱਛਾ ਤੋਂ ਇਕ ਅੰਡੇ ਵਰਗਾ ਪ੍ਰਕਾਸ਼ ਹੋਇਆ, ਜਿਸ ਦਾ ਇਕ ਹਿੱਸਾ ਧਰਤੀ, ਇਕ ਪਾਤਾਲ ਤੇ ਇਕ ਆਕਾਸ਼ ਬਣਿਆ।

ਕੁਰਾਨ ਦਾ ਵੀ ਇਹੀ ਕਥਨ ਹੈ ਕਿ ਖ਼ੁਦਾ ਨੇ 'ਕੁੰਨ' ਕਿਹਾ, ਜਿਸ ਤੋਂ ਸੰਸਾਰ ਦੀ ਉਤਪਤੀ ਹੋ ਗਈ। ਇਸ ਤੋਂ ਇਹ ਸਿਧ ਹੁੰਦਾ ਹੈ ਕਿ ਇਹ ਸਾਰਾ ਬਿਸਵ (ਸੰਸਾਰ) ਈਸ਼ਵਰ ਦੇ ਵਾਕ (ਸ਼ਬਦ) ਕਰਕੇ ਹੀ ਵਜੂਦ ਵਿਚ ਆਇਆ ਹੈ। ਸੋ ਇਸ ਦਾ ਭਾਵ ਇਹ ਹੋਇਆ ਕਿ ਗੁਰੂ ਨਾਨਕ ਦੇਵ ਜੀ ਦੇ ਪੰਚ-ਭੂਤਕ ਸਰੀਰ ਦੀ ਰਚਨਾ ਵੀ ਵਾਹਿਗੁਰੂ ਦੀ ਪਰਮ-ਸ਼ਕਤੀ 'ਸ਼ਬਦ' ਤੋਂ ਹੀ ਹੋਈ ਹੈ। ਇਹੀ ਵਜ੍ਹਾ ਹੈ ਕਿ ਗੁਰੂ ਸਾਹਿਬ ਜੀ ਨੇ ਸ਼ਬਦ (ਬਾਣੀ) ਅਗੇ ਆਪਣਾ ਸੀਸ ਝੁਕਾਇਆ ਅਤੇ ਸ਼ਬਦ ਨੂੰ ਗੁਰੂ ਅਥਵਾ ਸੁਰਤੀ ਨੂੰ ਚੇਲਾ ਦਸਿਆ ਹੈ।

ਉਹੀ ਸ਼ਬਦ ਜੋ ਖੰਡਾਂ ਬ੍ਰਹਿਮੰਡਾਂ ਵਿਚ ਵਿਆਪਕ ਹੈ, ਜਦ ਗੁਰੂ ਸਾਹਿਬ ਦੇ ਜਾਂ ਹੋਰ ਕਈ ਭਗਤਾਂ, ਮਹਾਂਪੁਰਸ਼ਾਂ ਦੇ ਪਵਿਤਰ ਹਿਰਦੇ ਦੁਆਰਾ ਬਾਣੀ ਰੂਪ ਹੋ ਕੇ ਪ੍ਰਗਟ ਹੋਇਆ, ਤਾਂ ਉਸ ਦਾ ਸੰਗ੍ਰਹਿ ਕਰ ਕੇ ਸ੍ਰੀ ਗੁਰੂ ਗ੍ਰੰਥ ਰੂਪ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਵਿਚ ਸਥਾਪਤ ਕਰ ਕੇ ਆਪ ਨਮਸ਼ਕਾਰ ਕੀਤੀ, ਅਤੇ ਸਭ ਸੰਗਤ ਤੋਂ ਕਰਵਾਈ। ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲਣ ਤੋਂ ਪਹਿਲੇ ਹੀ ਗੁਰੂ ਸਾਹਿਬਾਂ ਦਾ ਗੁਰਬਾਣੀ ਨੂੰ ਮੱਥਾ ਟੇਕਣਾ, ਅਤੇ 'ਬਾਣੀ ਗੁਰੂ ਗੁਰੂ ਹੈ ਬਾਣੀ' ਆਦਿ ਵਾਕਾਂ ਦਾ ਉਚਾਰਨ ਕਰਨਾ ਸਾਬਤ ਕਰਦਾ ਹੈ ਕਿ ਸਭ ਦਾ ਆਦਿ ਗੁਰੂ 'ਗੁਰ-ਸ਼ਬਦ' ਹੀ ਹੈ, ਜੋ ਈਸ਼ਵਰ ਦਾ ਪਰਤੱਖ ਸਰੂਪ ਉਸ ਦੀ ਆਪਣੀ ਆਤਮਾ ਹੈ। ਦਸਮ ਪਾਤਿਸ਼ਾਹ ਨੇ ਤਾਂ ਦੇਹਧਾਰੀ ਗੁਰਤਾ ਦੇ ਸਿਲਸਿਲੇ ਨੂੰ ਬੰਦ ਕਰ ਕੇ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੌਂਪਣ ਦੀ ਰਸਮ ਨੂੰ ਹੀ ਪੂਰਾ ਕੀਤਾ ਹੈ, ਗੁਰੂ ਤਾਂ ਗੁਰ-ਸ਼ਬਦ ਆਦਿ ਕਾਲ ਤੋਂ ਹੀ ਸੀ, ਸੋ ਪ੍ਰਮੇਸ਼ਵਰ ਸਰੂਪ ਹੋਣ ਦੀ ਤਾਰੀਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਪਰ ਹੀ ਘਟਦੀ ਹੈ, ਹੋਰ ਕਿਸੇ ਕਲਜੁਗੀ ਅਲਪੱਗ ਜੀਵ ਨੂੰ ਗੁਰੂ ਨਹੀਂ ਕਿਹਾ ਜਾ ਸਕਦਾ।



*(੨)*

# ਗੁਰੂ ਅਕਾਲ-ਉਪਾਸ਼ਕ

ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲੇ ਲੋਕਾਂ ਵਿਚ ਆਈਆਂ ਬੇਅੰਤ ਖ਼ਾਮੀਆਂ 'ਚੋਂ ਇਕ ਇਹ ਵੀ ਸੀ ਕਿ ਲੋਕੀ ਈਸ਼ਵਰ ਨੂੰ ਛਡ ਕੇ ਦੇਵੀ ਦੇਵਤੇ, ਮੜ੍ਹੀਆਂ, ਪੱਥਰਾਂ ਅਥਵਾ ਜੰਤ੍ਰਾਂ ਮੰਤ੍ਰਾਂ ਦੇ ਪੁਜਾਰੀ ਬਣ ਗਏ ਸਨ। ਭਾਈ ਗੁਰਦਾਸ ਜੀ ਦਾ ਕਥਨ ਹੈ

**ਕਿਸੇ ਪੁਜਾਈ ਸਿਲਾ ਸੁੰਨ ਕੋਈ ਗੋਰੀ ਮੜ੍ਹੀ ਪੁਜਾਵੈ॥**
**ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹ ਕ੍ਰੋਧ ਬਹੁ ਵਾਦ ਵਧਾਵੈ॥**
**ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ॥**
**ਕੋਈ ਪੂਜੈ ਚੰਦ੍ਰ ਸੂਰ ਕੋਈ ਧਰਤ ਅਕਾਸ ਮਨਾਵੈ॥**
**ਪਉਣ ਪਾਣੀ ਬੈਸੰਤਰੋ ਧਰਮ ਰਾਜ ਕੋਈ ਤ੍ਰਿਪਤਾਵੈ॥**
**ਫੋਕਟ ਧਰਮੀ ਭਰਮ ਭੁਲਾਵੈ॥** *(ਵਾਰ ੧, ਪਉੜੀ ੧੮)*

ਲੋਕਾਂ ਦੀ ਇਸ ਭੁੱਲ ਨੂੰ ਦੂਰ ਕਰਨ ਲਈ ਜੋ ਵੀ ਆਇਆ, ਉਸ ਨੇ ਆਪਣਾ ਹੀ ਮੱਤ ਚਲਾਣ ਦਾ ਯਤਨ ਕੀਤਾ ਅਤੇ ਵਾਹਿਗੁਰੂ ਦੀ ਪੂਜਾ ਉਪਾਸ਼ਨਾ ਦਾ ਪ੍ਰਚਾਰ ਕਿਸੇ ਵੀ ਨਾ ਕੀਤਾ। ਕਲਗੀਧਰ ਜੀ ਫ਼ੁਰਮਾਉਂਦੇ ਹਨ

**ਬ੍ਰਹਮਾ ਆਪ ਪਾਰਬ੍ਰਹਮ ਬਖਾਨਾ॥**
**ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ॥੮॥** *(ਬਚਿਤ੍ਰ ਨਾਟਕ, ਅਧਿ: ੬)*

**ਜੋ ਕੋਊ ਹੋਤ ਭਯੋ ਜਗ ਸਿਆਨਾ॥**
**ਤਿਨ ਤਿਨ ਅਪਨੋ ਪੰਥੁ ਚਲਾਨਾ॥੧੪॥**
**ਪਰਮ ਪੁਰਖ ਕਿਨਹੂੰ ਨਹ ਪਾਯੋ॥**
**ਬੈਰ ਬਾਦ ਹੰਕਾਰ ਬਢਾਯੋ॥੧੫॥**
**ਜਿਨਿ ਜਿਨਿ ਤਨਕ ਸਿੱਧ ਕੋ ਪਾਯੋ॥**
**ਤਿਨ ਤਿਨ ਅਪਨਾ ਰਾਹ ਚਲਾਯੋ॥੧੬॥** *(ਬਚਿਤ੍ਰ ਨਾਟਕ, ਅਧਿ: ੬)*

ਭਾਵ ਕੀ, ਜਦ 'ਸਭ ਅਪਨੀ ਅਪਨੀ ਉਰਝਾਨਹੁ'[੧] ਦੇ ਭਾਵ ਅਨੁਸਾਰ, ਸਭ ਨੇ ਆਪਣਾ ਹੀ ਨਾਮ ਜਪਾਇਆ, ਤਦ ਈਸ਼ਵਰ-ਪੂਜਾ ਨੂੰ ਪ੍ਰਚਾਰਨ ਲਈ

---

੧. ਬਚਿਤ੍ਰ ਨਾਟਕ, ਅਧਿ: ੬, ਅੰਕ ੨੮

ਸਾਹਿਬ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਇਆ। ਉਨ੍ਹਾਂ ਨੇ ਅਕਾਲ ਪੁਰਖ ਦੀ ਹੀ ਉਪਾਸ਼ਨਾ ਅਤੇ ਉਸ ਅੱਗੇ ਅਰਦਾਸ ਕੀਤੀ, ਜੋ ਹੇਠ-ਲਿਖੇ ਵਾਕਾਂ ਤੋਂ ਪ੍ਰਗਟ ਹੈ

**ਖਾਤ ਪੀਤ ਖੇਲਤ ਹਸਤ ਭਰਮੇ ਜਨਮ ਅਨੇਕ ॥**
**ਭਵਜਲ ਤੇ ਕਾਢਹੁ ਪ੍ਰਭੂ ਨਾਨਕ ਤੇਰੀ ਟੇਕ ॥੧॥੫੩॥**

*(ਬਾਵਨ ਅਖਰੀ ਮ: ੫, ਸ: ੨੬੧)*

**ਤੂ ਏਕੋ ਸਾਹਿਬੁ ਅਵਰੁ ਨ ਹੋਰਿ ॥ ਬਿਨਉ ਕਰੈ ਨਾਨਕੁ ਕਰ ਜੋਰਿ ॥੪॥੭॥**

*(ਵਡਹੰਸੁ ਮ: ੫, ਸ: ੫੬੩)*

**ਮਾਧੌ ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ ਤੁਹਾਰੋ ਧੋਰਾ ॥ਰਹਾਉ॥**

*(ਸੋਰਠਿ ਮ: ੫, ਸ: ੬੧੩)*

ਕਲਗੀਧਰ ਜੀ ਦਾ ਵਾਕ ਹੈ

**ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ ॥**
**ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥੮੬੪॥**

*(ਦਸਮ ਗ੍ਰੰਥ, ਰਾਮਾਵਤਾਰ)*

ਇਸ ਤਰ੍ਹਾਂ ਗੁਰੂ ਸਾਹਿਬ ਨੇ ਆਪ ਸੁਆਸ ਸੁਆਸ ਅਕਾਲ-ਉਪਾਸ਼ਨਾ ਕਰ ਕੇ ਜੀਵਾਂ ਪਾਸੋਂ ਕਰਾਈ, ਕਿਧਰੇ ਵੀ ਆਪਣੀ ਪੂਜਾ ਕਰਾਣ ਦਾ ਜ਼ਿਕਰ ਨਹੀਂ ਕੀਤਾ, ਸਗੋਂ ਆਪਣੇ ਲਈ ਦਾਸ, ਨੀਚ, ਸਗ ਆਦਿ ਸ਼ਬਦ ਵਰਤ ਕੇ ਨਿਮ੍ਰਤਾ ਅਤੇ ਨਿਰ-ਅਭਿਮਾਨਤਾ ਦਾ ਭਾਰੀ ਸਬੂਤ ਦਿਤਾ। ਇਹ ਸਾਰੇ ਸ਼ਬਦ ਇਸ ਗੱਲ ਦਾ ਨਿਰਣਯ ਕਰਦੇ ਹਨ ਕਿ ਗੁਰੂ ਉਹ ਹੈ ਜੋ ਅਕਾਲ-ਉਪਾਸ਼ਕ ਹੈ, ਅਤੇ ਜਿਸ ਨੇ ਇਤਨੀਆਂ ਘਾਲਾਂ ਘਾਲ ਕੇ ਨਿਰੰਕਾਰ ਤਕ ਰਸਾਈ ਪ੍ਰਾਪਤ ਕਰ ਲਈ ਹੋਵੇ, ਜਿਵੇਂ ਗੁਰੂ ਨਾਨਕ ਸਾਹਿਬ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ :

**ਰੇਤ ਅਕ ਆਹਾਰ ਕਰਿ ਰੋੜਾਂ ਦੀ ਗੁਰ ਕਰੀ ਵਿਛਾਈ ॥**
**ਭਾਰੀ ਕਰੀ ਤਪੱਸਿਆ ਵਡੇ ਭਾਗ ਹਰਿ ਸਿਉ ਬਣਿ ਆਈ ॥**

*(ਵਾਰ ੧, ਪਉੜੀ ੨੪)*

ਸੋ ਅਜਿਹਾ ਗੁਰੂ—ਗੁਰੂ ਨਾਨਕ ਹੀ ਸੀ, ਜਿਸ ਨੇ

**ਗੜ੍ਹ ਬਗਦਾਦ ਨਿਵਾਇ ਕੈ ਮੱਕਾ ਮਦੀਨਾ ਸਭ ਨਿਵਾਯਾ ॥**
**ਸਿੱਧ ਚੌਰਾਸੀਹ ਮੰਡਲੀ ਖਟ ਦਰਸਨ ਪਾਖੰਡ ਜਿਣਾਯਾ ॥**
**ਪਾਤਾਲਾਂ ਆਕਾਸ ਲੱਖ ਜਿੱਤੀ ਧਰਤੀ ਜਗਤ ਸਬਾਯਾ ॥**
**ਜਿਤੀ ਨਵ ਖੰਡ ਮੇਦਨੀ ਸਤਿਨਾਮ ਦਾ ਚੱਕ੍ਰ ਫਿਰਾਯਾ ॥**

*(ਵਾਰ ੧, ਪਉੜੀ ੩੭)*

ਪਰ ਇੰਨੀਆਂ ਸ਼ਕਤੀਆਂ ਦਾ ਮਾਲਕ ਹੋ ਕੇ ਹਜ਼ੂਰ ਨੇ ਤਨਕ ਮਾਤ੍ਰ ਵੀ ਆਪਣੇ ਆਪ ਨੂੰ ਜ਼ਾਹਿਰ ਨਹੀਂ ਕੀਤਾ, ਵਾਹਿਗੁਰੂ ਦੇ ਨਾਮ ਦਾ ਹੀ ਪ੍ਰਚਾਰ ਕੀਤਾ ਹੈ।

ਪਾਠਕ ਆਪ ਵੀਚਾਰ ਕਰਨ ਕਿ ਜਿਸ ਵਿਚ ਕਾਮ, ਕ੍ਰੋਧ, ਹੰਕਾਰ ਆਦਿ ਪੰਜੇ ਰੋਗ ਮੌਜੂਦ ਹੋਣ, ਜੋ 'ਤੂੰ ਤੂੰ ਕਰਤਾ ਤੂ ਹੂਆ'[1] ਦੀ ਅਵਸਥਾ ਤੋਂ ਕੋਹਾਂ ਦੂਰ ਹੋਵੇ ਅਤੇ ਜਿਸ ਵਿਚ ਹਮੇਸ਼ਾ ਆਪਣੀ ਹੀ ਪੂਜਾ ਪ੍ਰਤਿਸ਼ਠਾ ਦੀ ਲਾਲਸਾ ਮੌਜੂਦ ਹੋਵੇ ਉਹ ਅਕਾਲ-ਉਪਾਸ਼ਕ ਕਿਵੇਂ ਹੋ ਸਕਦਾ ਹੈ? ਅਤੇ ਜੋ ਅਕਾਲ-ਉਪਾਸ਼ਕ ਨਹੀਂ, ਉਹ ਗੁਰੂ ਕਿਵੇਂ ਕਹਾ ਸਕਦਾ ਹੈ? ਗੁਰੂ ਦੇ ਅਰਥ ਤਾਂ 'ਅਗਿਆਨ ਰੂਪੀ ਅੰਧੇਰੇ ਨੂੰ ਮਿਟਾ ਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ' ਹਨ। ਸੋ ਸਭ ਤੋਂ ਵੱਡੀ ਅਗਿਆਨਤਾ ਵਾਹਿਗੁਰੂ ਦੀ ਹਸਤੀ ਨੂੰ ਨਾ ਜਾਣਨਾ ਅਤੇ ਸਭ ਤੋਂ ਵੱਡਾ ਗਿਆਨ ਉਸਨੂੰ ਜਾਣ ਲੈਣਾ ਹੈ, ਤੇ ਜੋ ਉਸਦੀ ਹਸਤੀ ਨੂੰ ਜਨਾਉਣ ਦੀ ਜਗ੍ਹਾ ਆਪਣੀ ਹੀ ਪ੍ਰਭਤਾ ਦੇ ਫ਼ਿਕਰ ਵਿਚ ਹੈ, ਉਹ ਕਿਸੇ ਤੋਂ ਵੀ ਅਕਾਲ-ਉਪਾਸ਼ਨਾ ਨਹੀਂ ਕਰਵਾ ਸਕਦਾ। ਕਿਉਂਕਿ ਆਪਣੀ ਪੂਜਾ ਕਰਵਾਣਾ ਇਕ ਨੀਚ ਕਰਮ ਹੈ। ਇਸ ਬਾਰੇ ਭਾਈ ਨੰਦ ਲਾਲ ਜੀ ਆਪਣੀ ਪੁਸਤਕ *ਜ਼ਿੰਦਗੀ ਨਾਮਾ* ਵਿਚ ਇਉਂ ਲਿਖਦੇ ਹਨ :

**ਹੱਕ-ਪ੍ਰਸਤਾਂ, ਖ਼ੁਦ ਪ੍ਰਸਤੀ ਚੂੰ ਕੁਨੱਦ ॥**
**ਸਰ ਬੁਲੰਦਾਂ ਮਯਲੋ ਪਸਤੀ ਚੂੰ ਕੁਨੱਦ ॥**

***ਭਾਵ :*** ਵਾਹਿਗੁਰੂ ਨੂੰ ਪੂਜਣ ਵਾਲੇ ਆਪਣੀ ਪੂਜਾ ਕਦ ਪਸੰਦ ਕਰਦੇ ਹਨ? ਭਲਾ ਸ਼੍ਰੋਮਣੀ ਪੁਰਸ਼ ਨੀਚ ਕਰਮ ਵਿਚ ਮਨ ਕਿਉਂ ਲਾਉਣ :

**ਖ਼ੁਦ ਪ੍ਰਸਤੀ ਖ਼ਸਲਤੇ ਨਾਪਾਕੇ ਤੋ ॥**
**ਜ਼ਾਂ ਗੁਜ਼ਰ, ਕਰਦਾ ਬਮੁਸ਼ਤੇ ਖ਼ਾਕੇ ਤੋ ॥**

***ਭਾਵ :*** ਹੇ ਬੰਦੇ! ਆਪਣੀ ਪੂਜਾ ਇਕ ਮਲੀਨ ਆਦਤ ਹੈ, ਇਸ ਨੂੰ ਤਿਆਗਣਾ ਚਾਹੀਦਾ ਹੈ, ਕਿਉਂਕਿ ਈਸ਼ਵਰ ਨੇ ਤੇਰੀ ਸਾਜਨਾ ਇਕ ਖ਼ਾਕ

---

੧. ਸਲੋਕ ਕਬੀਰ ਜੀ, ਅੰਕ ੨੦੪, ਸ: ੧੩੭੫

ਦੀ ਮੁੱਠੀ ਤੋਂ ਕੀਤੀ ਹੈ

**ਖ਼ੁਦ ਪ੍ਰਸਤੀ ਕਾਰੋ ਨਾਦਾਂ ਆਮਦਹ॥**
**ਹੱਕ ਪ੍ਰਸਤੀ ਜ਼ਾਤੋ ਈਮਾਂ ਆਮਦਹ॥**

***ਭਾਵ :*** ਆਪਣੀ ਪੂਜਾ ਕਰਾਉਣੀ ਤੇ ਮਾਣ ਕਰਨਾ ਮੂਰਖਾਂ ਦਾ ਕੰਮ ਹੈ। ਸੱਚਾ ਧਰਮ ਇਕ ਅਕਾਲ ਪੁਰਖ ਦੀ ਪੂਜਾ ਹੀ ਹੈ।

ਭਾਈ ਸਾਹਿਬ ਦੇ ਉਕਤ ਖ਼ਿਆਲਾਂ ਮੁਤਾਬਕ ਆਪਣੀ ਪੂਜਾ ਕਰਾਣੀ ਨੀਵਾਂਪਣ ਹੈ ਤੇ ਨੀਵੇਂ ਲੋਕਾਂ ਦਾ ਕੰਮ ਹੈ, ਜੋ ਹਰ ਮੱਥੇ ਟਿਕਾਉਣ ਵਾਲੇ ਵਿਚ ਮੌਜੂਦ ਹੈ।

ਪਰ ਜਦ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰੀਏ, ਅਤੇ ਮਨ ਲਾ ਕੇ ਗੁਰ-ਸ਼ਬਦ ਦੀ ਵੀਚਾਰ ਕਰੀਏ, ਤਾਂ ਪਤਾ ਲਗਦਾ ਹੈ ਕਿ ਸਾਰੀ ਬਾਣੀ ਵਿਚ ਅਕਾਲ-ਉਪਾਸ਼ਨਾ ਤੇ ਹੀ ਜ਼ੋਰ ਦਿਤਾ ਗਿਆ ਹੈ। ਜੇ ਨਾਸਤਕ ਤੋਂ ਨਾਸਤਕ ਪੁਰਸ਼ ਵੀ ਧਿਆਨ ਨਾਲ ਗੁਰਬਾਣੀ ਦਾ ਪਾਠ ਕਰੇ ਤਾਂ ਉਸ ਦੇ ਹਿਰਦੇ ਵਿਚ ਵਾਹਿਗੁਰੂ ਦਾ ਪਿਆਰ ਉਮਗ ਪੈਂਦਾ ਹੈ। ਸਾਡੀ ਆਤਮਾ ਅਤੇ ਇੰਦ੍ਰੇ ਤ੍ਰਿਗੁਣੀ ਮਾਇਆ ਦੇ ਪ੍ਰਭਾਵ ਕਰਕੇ ਇਕ ਤਰ੍ਹਾਂ ਬੇਸੁਰੇ ਹੋਇ ਹੋਇ ਹਨ, ਜੋ ਗੁਰਬਾਣੀ ਦੀ ਵੀਚਾਰ ਨਾਲ ਹੀ ਸੁਰ ਹੋ ਸਕਦੇ ਹਨ। ਅਤੇ ਜਦ 'ਸਹਜ ਸਮਾਧਿ ਉਪਾਧਿ ਰਹਤ ਹੋਇ ਬਡੈ ਭਾਗਿ ਲਿਵ ਲਾਗੀ'[1] ਦੇ ਭਾਵ ਅਨੁਸਾਰ ਤਨ ਤੇ ਮਨ ਸੁਰ ਹੋ ਕੇ ਪ੍ਰਭੂ-ਧਿਆਨ ਵਿਚ ਤੱਦ-ਰੂਪ ਹੋ ਜਾਵੇ ਤਾਂ ਨਿਰੰਕਾਰ ਵਿਚ ਲੀਨ ਹੋਣ ਵਿਚ ਕੋਈ ਰੋਕ ਨਹੀਂ ਰਹਿੰਦੀ।

ਇਸ ਗੱਲ ਦੇ ਹਜ਼ਾਰਾਂ ਹੀ ਸਬੂਤ ਪੇਸ਼ ਕੀਤੇ ਜਾ ਸਕਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਹਿਤ ਦਰਸ਼ਨ, ਪਾਠ ਅਤੇ ਵੀਚਾਰ ਕਰਨ ਨਾਲ ਬੇਅੰਤ ਮਾਈ-ਭਾਈ ਦੀ ਲਿਵ ਪ੍ਰਭੂ ਪਰਮਾਤਮਾ ਦੇ ਚਰਨਾਂ ਵਿਚ ਲਗੀ ਹੈ। ਪਰ ਦੇਹਧਾਰੀ ਗੁਰੂਆਂ ਪਿਛੇ ਲਗਣ ਵਾਲਿਆਂ ਵਿਚ ਸਿਵਾਏ ਇਨ੍ਹਾਂ ਗੱਲਾਂ ਦੇ ਕਿ 'ਇਹ ਅਕਾਲੀ ਹੈ, ਇਹ ਨਿਰੰਕਾਰੀ ਹੈ, ਇਹ ਨਾਮਧਾਰੀ ਹੈ, ਇਹ ਮੇਰਾ ਗੁਰ-ਭਾਈ ਹੈ ਅਤੇ ਇਹ ਨਹੀਂ, ਇਸ ਨਾਲ ਪਿਆਰ ਕਰਨਾ ਹੈ ਤੇ ਇਸ ਤੋਂ ਨਫ਼ਰਤ', ਹੋਰ ਕੁਝ ਵੀ ਦੇਖਣ ਵਿਚ ਨਹੀਂ ਆਉਂਦਾ। ਸੋ ਸੱਚਾ ਗੁਰੂ ਓਹੀ ਹੈ ਜਿਸ ਦੇ ਦਰਸ਼ਨ ਮਾਤ੍ਰ ਨਾਲ ਜੀਵ ਨੂੰ ਅਕਾਲ ਪੁਰਖ ਚਿੱਤ ਆਵੇ। ਆਪਣੀ ਪੂਜਾ ਕਰਾਉਣ ਵਾਲਾ ਗੁਰੂ ਨਹੀਂ ਹੋ ਸਕਦਾ।

---

੧. ਮਾਰੂ ਰਵਿਦਾਸ ਜੀ॥੩॥੨॥੧੫॥,

## (੩)

# ਗੁਰੂ ਸਭ ਤੋਂ ਵੱਡਾ

ਵਡਿਆਈ ਕਈ ਪ੍ਰਕਾਰ ਦੀ ਹੈ, ਪਰ ਸਭ ਤੋਂ ਵੱਡਾ ਉਹ ਹੈ ਜੋ ਆਤਮਾ ਕਰਕੇ ਉੱਚਾ ਹੈ, ਜਿਸ ਨੂੰ ਬ੍ਰਹਮ ਦਾ ਪੂਰਨ ਗਿਆਨ ਹੈ, ਅਤੇ ਜੋ ਹਰ ਤਰ੍ਹਾਂ ਦੀ ਸਮਰੱਥਾ ਵਾਲਾ ਹੈ। ਗੁਰੂ ਅਰਜਨ ਦੇਵ ਜੀ ਦਾ ਵਾਕ ਹੈ:

**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ॥**
**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥੪॥੧੦॥੫੭॥**

*(ਸੂਹੀ ਮ: ੫, ਸ: ੭੫੦)*

ਐਸੇ ਪੂਰਨ, ਸਮਰੱਥ, ਨਿਰਮਲ, ਸੱਚੇ ਸਤਿਗੁਰੂ ਦੇ ਦਰਸ਼ਨ ਭਾਗਾਂ ਕਰ ਕੇ ਹੁੰਦੇ ਹਨ

**ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ॥**
**ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ॥੨॥੯੯॥**

*(ਸਿਰੀਰਾਗੁ ਮ: ੫, ਸ: ੫੨)*

ਅਜਿਹਾ ਪੂਰਾ ਸਤਿਗੁਰੂ ਜਿਸ ਦੇ ਸਿਰ ਤੇ ਹੱਥ ਰਖੇ, ਆਪਣੀ ਸ਼ਕਤੀ ਦੁਆਰਾ ਉਸਨੂੰ ਪੂਰਨ ਪੁਰਖ ਬਣਾ ਦੇਂਦਾ ਹੈ:

**ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ॥**
**ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ॥੩॥੧੫॥**

*(ਗਉੜੀ ਕੀ ਵਾਰ, ਮ: ੪, ਸ: ੩੦੯)*

ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ

**ਸਤਿਗੁਰੁ ਵਡਾ ਆਖੀਐ ਵਡੇ ਦੀ ਵਡੀ ਵਡਿਆਈ॥**

*(ਵਾਰ ੨੬, ਪਉੜੀ ੫)*

**ਪੂਰਾ ਸਤਿਗੁਰੁ ਜਾਣੀਐ ਪੂਰੇ ਪੂਰਾ ਠਾਟ ਬਣਾਯਾ॥**
**ਪੂਰੇ ਪੂਰਾ ਤੋਲ ਹੈ ਘਟੈ ਨ ਵਧੈ ਘਟਾਇ ਵਧਾਯਾ॥**

*(ਵਾਰ ੨੬, ਪਉੜੀ ੧੬)*

ਉਕਤ ਗੁਣਾਂ ਦਾ ਮਾਲਕ ਸਤਿਗੁਰੂ ਹੀ ਸੱਚਾ ਪਾਤਿਸ਼ਾਹ ਅਤੇ ਨਾਥਾਂ ਸਿਰ ਨਾਥ ਹੈ, ਹੋਰ ਦੁਨਿਆਵੀ ਬਾਦਸ਼ਾਹ ਸਭ ਕੂੜੇ ਹਨ:

**ਸਤਿਗੁਰ ਸਚਾ ਪਾਤਿਸ਼ਾਹ ਕੂੜੇ ਬਾਦਸ਼ਾਹ ਦੁਨੀਆਵੇ ॥**
**ਸਤਿਗੁਰ ਨਾਥਾਂ ਨਾਥ ਹੈ, ਹੋਇ ਨਉਂ ਨਾਥ ਅਨਾਥ ਨਿਥਾਵੇ ॥**

*(ਵਾਰ ੧੫, ਪਉੜੀ ੧)*

ਅੱਜ ਸਾਰੇ ਸੰਸਾਰ 'ਤੇ ਗੁਣਹੀਣ ਜੀਵਾਂ ਦੇ ਸਿਰ ਤੇ ਹੱਥ ਰੱਖ ਕੇ ਉਨ੍ਹਾਂ ਨੂੰ ਪੂਰਨਤਾ ਬਖ਼ਸ਼ਣ ਵਾਲਾ ਅਤੇ ਜਗ੍ਹਾ ਜਗ੍ਹਾ ਰੁਲਦੇ ਅਨਾਥਾਂ ਦੀ ਨਾਥਗੀਰੀ ਕਰਨ ਵਾਲਾ ਕੋਈ ਨਹੀਂ ਦਿਸ ਰਿਹਾ। ਉਹ ਸੱਚਾ ਸਾਹਿਬ ਗੁਰੂ ਨਾਨਕ ਹੀ ਸੀ, ਜਿਸ ਨੇ ਆਪਣੀ ਆਤਮਕ ਸ਼ਕਤੀ ਦੁਆਰਾ ਸੰਸਾਰ ਦੇ ਕੋਨੇ ਕੋਨੇ 'ਚੋਂ ਲੱਭ ਕੇ ਕੁਰਾਹੇ ਪਏ ਲੱਖਾਂ ਇਨਸਾਨਾਂ ਦੇ ਦਿਲਾਂ 'ਚੋਂ ਅਗਿਆਨਤਾ ਅਰ ਭਰਮ ਦੇ ਗੜ੍ਹ ਸ਼ਬਦ-ਬਾਣ ਨਾਲ ਤੋੜੇ, ਘਰ ਘਰ ਫਿਰ, ਊਚ-ਨੀਚ ਦੇ ਵਿਤਕਰੇ ਤੋਂ ਰਹਿਤ ਹੋ ਕੇ, ਉਚ-ਜਾਤੀ ਦੇ ਲੋਕਾਂ ਅਥਵਾ ਰਾਜ-ਅਧਿਕਾਰੀਆਂ ਦੀ ਜ਼ੁਲਮ ਦੀ ਚੱਕੀ ਹੇਠਾਂ ਪਿਸ ਰਹੇ ਕ੍ਰੋੜਾਂ ਬੇ-ਆਸਰਿਆਂ ਦੀ ਸਾਰ ਲਈ ਅਤੇ ਉਨ੍ਹਾਂ ਦੀ ਖ਼ਾਤਰ ਆਪਣੇ ਆਪ ਨੂੰ ਵੇਚਣ ਤੋਂ ਵੀ ਗੁਰੇਜ਼ ਨਾ ਕੀਤਾ। ਪੰਚਮ ਪਾਤਿਸ਼ਾਹ ਐਸੇ ਮਹਾਨ ਵਿਅਕਤੀ ਬਾਰੇ ਫ਼ੁਰਮਾਉਂਦੇ ਹਨ :

**ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥**
**ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ ॥੧॥ਰਹਾਉ॥**

*(ਸਿਰੀਰਾਗੁ ਮ: ੫, ਸ: ੪੯)*

ਇਕ ਈਰਾਨੀ ਇਤਿਹਾਸਕਾਰ ਸਾਰੇ ਮੁਲਕਾਂ ਦਾ ਦੌਰਾ ਕਰਨ ਪਿਛੋਂ ਸਭ ਤੋਂ ਵੱਡੇ ਵਿਅਕਤੀ ਬਾਰੇ ਆਪਣੀ ਰਾਏ ਇਉਂ ਦੇਂਦਾ ਹੈ

**ਬਾਬਾ ਨਾਨਕ ਕਿਤਾਬ ਦਾਰਦ, ਉਮਤ ਦਾਰਦ, ਮੁਅਜਜ਼ਾ ਦਾਰਦ,**
**ਅਸਹਾਬ ਦਾਰਦ, ਵਾ ਬਜ਼ੁਰਗਤਰ ਅੱਜ਼ ਹਮਾਂ ਫ਼ਜ਼ਾਇ**
**ਅਲਹ ਮੁਸੱਲਮਾ, ਹਮ ਬੱਕ੍ਰਾਮਤੇ ਓ ਕਾਇਲੰਦ ਪੱਸ ਬਾਬਾ**
**ਨਾਨਕ ਬਿਲਾ ਸ਼ੱਕ ਸ਼ੁਬਾ ਨਬੀ ਅਸਤ ॥**

***ਭਾਵ :*** ਸੰਸਾਰ ਵਿਚ ਗੁਰੂ ਨਾਨਕ ਦੇਵ ਜੀ ਹੀ ਇਕ ਮਹਾਨ ਹਸਤੀ ਹੋਏ ਹਨ, ਜਿਨ੍ਹਾਂ ਦੀ ਕਿਤਾਬ (ਰੱਬੀ ਉਪਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ), ਉਮਤ ਸਿੱਖੀ, ਮੁਅੱਜਜ਼ਾ ਕਰਾਮਾਤਾਂ ਅਤੇ ਅਸਹਾਬ, ਆਪਣਾ ਸਰੂਪ ਗੁਰੂ ਅੰਗਦ ਦੇਵ ਆਦਿ ਦਸ ਜਾਮੇ ਹੋਏ ਹਨ। ਸੋ ਬਿਨਾਂ ਸ਼ੱਕ ਇਹ ਮੰਨਣਾ ਪਵੇਗਾ ਕਿ ਬਾਬਾ ਨਾਨਕ ਸਭ ਤੋਂ ਵੱਡੇ ਨਬੀ ਹਨ, ਕਿਉਂਕਿ ਇਨ੍ਹਾਂ ਚੌਹਾਂ ਵਡਿਆਈਆਂ ਵਾਲਾ ਅੱਜ ਤਕ ਸੰਸਾਰ ਵਿਚ ਕੋਈ ਨਹੀਂ ਹੋਇਆ।

ਸੋ ਗੁਰੂ ਦੀ ਇਕ ਸਿਫ਼ਤ ਇਹ ਹੈ ਕਿ ਉਹ ਸਰਬ-ਗੁਣਾਂ ਤੇ ਸ਼ਕਤੀਆਂ ਕਰਕੇ ਸਭ ਤੋਂ ਵੱਡਾ ਹੈ, ਅਤੇ ਉਸ ਵਿਚ ਕੋਈ ਵੀ ਔਗੁਣ ਨਹੀਂ, ਸੋ ਇਹ ਵਡਿਆਈ ਕਿਸੇ ਵੀ ਦੇਹਧਾਰੀ ਮਨੁੱਖ ਵਿਚ ਨਹੀਂ ਪਾਈ ਜਾਂਦੀ। ਕਿਸੇ ਵਿਚ ਜੇ ਕ੍ਰੋਧ ਨਹੀਂ ਤਾਂ ਮੋਹ ਜ਼ਰੂਰ ਹੈ, ਜੇ ਮੋਹ ਨਹੀਂ ਤਾਂ ਹੰਕਾਰ ਹੈ, ਜੇ ਹੰਕਾਰ ਨਹੀਂ ਤਾਂ ਲੋਭ ਹੈ। ਗੱਲ ਕੀ, ਕੋਈ ਨਾ ਕੋਈ ਸੂਖਸ਼ਮ ਮਾਤ੍ਰ ਵਿਕਾਰ ਹਰ ਪੁਰਸ਼ ਵਿਚ ਹੁੰਦਾ ਹੈ, ਹੋਰ ਨਹੀਂ ਤਾਂ ਆਪਣੀ ਵਡਿਆਈ ਦੀ ਲਾਲਸਾ ਜ਼ਰੂਰ ਹੁੰਦੀ ਹੈ। ਗੁਰਵਾਕ ਹੈ :

**ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥੧੫੬॥**

*(ਸਲੋਕ ਕਬੀਰ ਜੀ, ਸ: ੧੩੭੨)*

ਪਰ ਗੁਰ-ਸ਼ਬਦ (ਬਾਣੀ) ਨਿਰੋਲ ਗੁਣਾਂ ਅਤੇ ਵਡਿਆਈਆਂ ਦੀ ਹੀ ਖਾਣ ਹੈ, ਅਤੇ—'ਗਾਵਤ ਸੁਨਤ ਕਮਾਵਤ ਨਿਹਾਲ' (੩੭੬) ਦੇ ਮਹਾਂਵਾਕ ਅਨੁਸਾਰ ਜਿਸ ਜਿਸ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਵਿਤਰ ਉਪਦੇਸ਼ ਦੀ ਕਮਾਈ ਕੀਤੀ ਹੈ, ਉਹੀ ਸਰਬ-ਗੁਣਾਂ ਅਤੇ ਵਡਿਆਈਆਂ ਦਾ ਮਾਲਕ ਬਣਿਆ ਹੈ। ਇਸ ਲਈ ਜੋ ਵਡਿਆਈ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਾਪਤ ਹੈ ਉਹ ਕਿਸੇ ਦੇਹਧਾਰੀ ਮਨੁੱਖ ਨੂੰ ਨਹੀਂ। ਜੇ ਕਿਸੇ ਕਲਜੁਗੀ ਜੀਵ ਵਿਚ ਗੁਰੂ ਦੇ ਕੂਕਰਾਂ ਜਿੰਨੀ ਵੀ ਸ਼ਕਤੀ ਨਹੀਂ ਤਾਂ ਉਸਦਾ ਗੁਰੂ ਕਹਾਣਾ ਅਗਿਆਨਤਾ ਹੈ ਅਤੇ ਉਸ ਨੂੰ ਗੁਰੂ ਕਹਿਣ ਵਾਲੇ ਵੀ ਗੁਰਮਤਿ ਤੋਂ ਕੋਰੇ ਹਨ। ਆਪਣੀ ਸਿਖੀ ਸੇਵਕੀ ਬਣਾਉਣ ਵਾਲਿਆਂ ਪ੍ਰਤੀ ਕਬੀਰ ਜੀ ਦਾ ਕਥਨ ਹੈ

**ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥**
**ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥੯੬॥**

*(ਸਲੋਕ ਕਬੀਰ ਜੀ, ਸ: ੧੩੬੯)*

## (੪)

# ਗੁਰੂ ਅਗਿਆਨ-ਨਾਸ਼ਕ

ਜਿਸ ਤਰ੍ਹਾਂ ਮਾਸਟਰ ਓਹੀ ਹੈ ਜੋ ਵਿਦਿਆ ਪੜ੍ਹਾ ਸਕੇ, ਡਰਾਈਵਰ ਉਹੋ ਹੈ ਜੋ ਗੱਡੀ ਚੰਗੀ ਤਰ੍ਹਾਂ ਚਲਾ ਸਕੇ ਅਤੇ ਮਲਾਹ ਉਹ ਹੈ ਜੋ ਬੇੜੀ ਨੂੰ ਸਮੁੰਦਰ ਦੀਆਂ ਅਸਗਾਹ ਲਹਿਰਾਂ ਤੋਂ ਬਚਾ ਕੇ ਸਹੀ ਸਲਾਮਤ ਕੰਢੇ ਲਾ ਸਕੇ; ਇਸੀ ਤਰ੍ਹਾਂ ਗੁਰੂ ਓਹੀ ਹੈ ਜੋ ਜਗਿਆਸੂ ਦੇ ਹਿਰਦੇ 'ਚੋਂ ਅਗਿਆਨ-ਰੂਪੀ ਅੰਧੇਰੇ

ਨੂੰ ਮਿਟਾ ਕੇ ਗਿਆਨ ਦਾ ਪ੍ਰਕਾਸ਼ ਕਰਾ ਸਕੇ। ਜਿਵੇਂ ਅੰਧਾ ਅੰਧੇ ਨੂੰ ਰੂਪ ਰੰਗ ਬਾਰੇ ਪੁਛੇ ਤਾਂ ਉਹ ਕੁਝ ਦੱਸ ਨਹੀਂ ਸਕਦਾ, ਕਿਉਂਕਿ ਉਸ ਨੂੰ ਆਪ ਨਹੀਂ ਦਿਸਦਾ। ਜੇ ਬੋਲੇ ਨੂੰ ਬੋਲਾ ਰਾਗ ਤਾਲ ਬਾਰੇ ਪੁਛੇ ਤਾਂ ਉਹ ਕੁਝ ਸਮਝਾ ਨਹੀਂ ਸਕਦਾ, ਕਿਉਂਕਿ ਉਸ ਨੇ ਆਪ ਕੁਝ ਨਹੀਂ ਸਮਝਿਆ ਹੁੰਦਾ ਅਤੇ ਜਿਵੇਂ ਗੁੰਗੇ ਨੂੰ ਗੁੰਗੇ ਤੋਂ ਸ਼ਬਦ-ਪਾਠ ਬਚਨ-ਬਿਲਾਸ ਸੁਣਨ ਦਾ ਖ਼ਿਆਲ ਕਰਨਾ ਬੇਅਰਥ ਹੈ, ਇਸੀ ਤਰ੍ਹਾਂ ਸੱਚੇ ਅਤੇ ਪੂਰੇ ਗੁਰੂ ਬਿਨਾਂ ਕਿਸੇ ਹੋਰ ਤੋਂ ਅਗਿਆਨ ਦਾ ਨਾਸ਼ ਅਤੇ ਗਿਆਨ-ਪ੍ਰਾਪਤੀ ਦੀ ਆਸ ਕਰਨੀ ਬੇਅਰਥ ਹੈ। ਭਾਈ ਗੁਰਦਾਸ ਜੀ ਦਾ ਕਥਨ ਹੈ

**ਜੈਸੇ ਰੂਪ ਰੰਗ ਬਿਧਿ ਪੂਛੈ ਅੰਧ ਅੰਧ ਪ੍ਰਤਿ,**
**ਆਪ ਹੀ ਨਾ ਦੇਖੈ ਤਾਹਿ ਕੈਸੇ ਕੈ ਦਿਖਾਵਈ॥**
**ਰਾਗ ਨਾਦ ਪੂਛੈ ਬਹਰੋ ਜਉ ਬਹਰਾ ਪੈ,**
**ਸਮਝੈ ਨ ਆਪਿ ਤਾਹਿ ਕੈਸੇ ਸਮਝਾਵਈ॥**
**ਜੈਸੇ ਗੁੰਗ ਗੁੰਗ ਪਹਿ ਬਚਨ ਬਿਬੇਕ ਪੂਛੈ,**
**ਬੋਲ ਨ ਸਕਤ ਕੈਸੇ ਸ਼ਬਦ ਸੁਨਾਵਈ॥**
**ਬਿਨੁ ਸਤਿਗੁਰ ਖੋਜੈ ਬ੍ਰਹਮ ਗਿਆਨੁ ਧਿਆਨੁ,**
**ਅਨਥਾ ਅਗਿਆਨ ਮਤਿ ਆਨ ਪੈ ਨ ਪਾਵਈ॥**

*(ਭਾਈ ਗੁਰਦਾਸ ਜੀ, ਕਬਿਤ ੪੭੪)*

ਸੋ, ਜੋ ਆਪ ਹੀ ਅਗਿਆਨਤਾ ਦੇ ਚਿੱਕੜ ਵਿਚ ਫਸਿਆ ਹੋਇਆ ਹੈ ਉਹ ਦੂਜੇ ਨੂੰ ਗਿਆਨ ਨਹੀਂ ਦੇ ਸਕਦਾ। ਆਖ਼ਰ ਗਿਆਨ ਕੋਈ ਅਜਿਹੀ ਵਸਤੂ ਨਹੀਂ ਜੋ ਗੱਲਾਂ ਨਾਲ ਹੀ ਲਈ ਜਾਂ ਦਿਤੀ ਜਾ ਸਕਦੀ ਹੈ। ਗਿਆਨ ਤਾਂ ਉਹ ਰੱਬੀ ਦਾਤ ਹੈ ਜਿਸ ਦੀ ਪ੍ਰਾਪਤੀ ਨਾਲ ਭਰਮ ਦੇ ਪਰਦੇ ਖੁਲ੍ਹਦੇ, ਤਿੰਨਾਂ ਲੋਕਾਂ ਦੀ ਗਿਆਤ ਹੋਂਦੀ ਅਤੇ ਮਨ ਵਿਚ ਬ੍ਰਹਮ ਦਾ ਪੂਰਨ ਪ੍ਰਕਾਸ਼ ਹੋ ਜਾਂਦਾ ਹੈ। ਐਸੇ ਗਿਆਨ ਦੀ ਪ੍ਰਾਪਤੀ ਸੱਚੇ ਗੁਰੂ ਤੋਂ ਹੀ ਹੋ ਸਕਦੀ ਹੈ, ਜਿਸ ਨੂੰ ਸ਼ਰਧਾ-ਰੂਪੀ ਨੇਤਰਾਂ ਵਾਲੇ ਹੀ ਪ੍ਰਾਪਤ ਕਰ ਸਕਦੇ ਹਨ:

**ਸਤਿਗੁਰ ਸਬਦਿ ਉਜਾਰੋ ਦੀਪਾ॥**
**ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲੀ ਅਨੂਪਾ॥**

*(ਬਿਲਾਵਲੁ ਮ: ੫, ਸ: ੮੨੧)*

ਇਨਸਾਨ ਹਰ ਵਕਤ ਮੇਰ ਤੇਰ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ, ਪਰ ਜਦ ਗੁਰੂ ਅਗਿਆਨਤਾ ਨੂੰ ਕਟ ਦੇਵੇ ਤਾਂ ਸਾਰੇ ਆਤਮਕ ਬੰਧਨ ਛੁਟ ਜਾਂਦੇ ਹਨ:

**ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ॥**
**ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ॥੨॥੧੧੯॥**

*(ਆਸਾ ਮ: ੫, ਸ: ੪੦੦)*

ਗੁਰੂ ਅਰਜਨ ਦੇਵ ਜੀ ਫ਼ੁਰਮਾਂਦੇ ਹਨ—ਜੋ ਵੀ ਪੂਰੇ ਗੁਰੂ ਦੀ ਸ਼ਰਨ ਆਇਆ ਹੈ ਉਸ ਨੂੰ ਸਤਿਗੁਰੂ ਨੇ ਇਹ ਅਵਸਥਾ ਬਖ਼ਸ਼ੀ ਹੈ

**ਮਹਾ ਮੁਗਧ ਤੇ ਕੀਆ ਗਿਆਨੀ॥ ਗੁਰ ਪੂਰੇ ਕੀ ਅਕਥ ਕਹਾਨੀ॥੪॥੩॥**

*(ਪ੍ਰਭਾਤੀ ਮ: ੫, ਸ: ੧੩੩੮)*

ਸੋ, ਜਿਸ ਨੇ ਵੀ ਪੂਰੇ ਗੁਰੂ ਤੋਂ ਗਿਆਨ ਪ੍ਰਾਪਤ ਕਰ ਕੇ ਵਾਹਿਗੁਰੂ ਨੂੰ ਸੇਵਿਆ ਹੈ, ਉਹ ਸੰਸਾਰ ਸਮੁੰਦਰ ਤੋਂ ਪਾਰ ਉਤਰਿਆ ਹੈ:

**ਗੁਰਿ ਗਿਆਨੁ ਦ੍ਰਿੜਾਇਓ ਦੀਪ ਬਲਿਓ॥੭॥**
**ਜਿਨਿ ਸੇਵਿਆ ਸੋ ਪਾਰਿ ਪਰਿਓ॥**
**ਜਨ ਨਾਨਕ ਗੁਰਮੁਖਿ ਜਗਤੁ ਤਰਿਓ॥੮॥**

*(ਗਉੜੀ ਮ: ੫, ਸ: ੨੪੧)*

ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ

**ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ॥**
**ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨ ਪਦਾਰਥੁ ਲਾਧਾ॥**
**ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥**
**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥੨॥**

*(ਸਿਰੀਰਾਗੁ ਮ: ੪, ਸ: ੭੮)*

ਇਨ੍ਹਾਂ ਸ਼ਬਦਾਂ ਤੋਂ ਉਸ ਅਵਸਥਾ ਦਾ ਭਲੀ ਪ੍ਰਕਾਰ ਪਤਾ ਲਗ ਜਾਂਦਾ ਹੈ, ਜੋ ਸੱਚੇ ਗੁਰੂ ਤੋਂ ਪ੍ਰਾਪਤ ਹੋਏ ਗਿਆਨ ਦੁਆਰਾ ਮਿਲਦੀ ਹੈ। ਸੋ, 'ਗੁਰੂ' ਦੀ ਇਹ ਸਭ ਤੋਂ ਵੱਡੀ ਤਾਰੀਫ਼ ਹੈ 'ਅਗਿਆਨ ਨਾਸ਼ਕ'। ਜੋ ਲੋਕ 'ਕੰਨ ਮਨ ਕੁਰ' ਨਾਲ ਹੀ ਸਮਝਦੇ ਹਨ ਕਿ ਅਸਾਂ ਗਿਆਨ ਪਾ ਲਿਆ ਹੈ, ਉਹ ਰਾਤ ਦੇ ਘੁੱਪ ਅੰਧੇਰੇ ਵਿਚ ਸੂਰਜ ਵੇਖਣ ਦੀਆਂ ਡੀਂਗਾਂ ਮਾਰਦੇ ਹਨ। ਉਨ੍ਹਾਂ ਨੂੰ ਇਹ ਸੋਚਣਾ ਚਾਹੀਦਾ ਹੈ ਕਿ ਸੂਰਜ ਦੇ ਸਾਹਮਣੇ ਤਾਂ ਅੰਧੇਰਾ ਟਿਕ ਹੀ ਨਹੀਂ ਸਕਦਾ। ਭਾਈ ਗੁਰਦਾਸ ਜੀ ਦਾ ਕਥਨ ਹੈ:

**ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ॥**
**ਸਿੰਘ ਬੁਕੇ, ਮਿਰਗਾਵਲੀ ਭੰਨੀ ਜਾਇ, ਨ ਧੀਰ ਧਰੋਆ॥**

*(ਵਾਰ ੧, ਪਉੜੀ ੨੭)*

ਪਰ ਜੋ ਗਿਆਨ ਪ੍ਰਾਪਤ ਕਰ ਕੇ, ਮਨ ਦੀ ਅਵਸਥਾ ਨਾ ਬਦਲੇ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਛੁਟਕਾਰਾ ਨਾ ਮਿਲੇ, ਉਹ ਗਿਆਨ ਕਾਹਦਾ ਹੈ? ਗੱਲਾਂ ਨਾਲ ਹੀ ਮੰਨ ਲੈਣਾ ਕਿ ਮੈਨੂੰ ਗਿਆਨ ਹੋ ਗਿਆ ਹੈ, ਆਪਣੇ ਆਪ ਨਾਲ ਧੋਖਾ ਕਰਨਾ ਹੈ।

ਗਿਆਨ ਦੀ ਨਿਸ਼ਾਨੀ ਤਾਂ ਹਉਮੈ ਦਾ ਨਾਸ਼, ਮਾਇਕੀ ਪਦਾਰਥਾਂ ਦਾ ਮਨ ਕਰਕੇ ਤਿਆਗ, ਸੀਤਲ ਸੁਭਾਵ ਅਤੇ ਨਾਮ ਦੀ ਮਸਤੀ ਹੈ। ਸੋ ਐਸਾ ਗਿਆਨ ਸੱਚਾ ਗੁਰੂ ਹੀ ਦੇ ਸਕਦਾ ਹੈ।

ਕੀ ਕਿਸੇ ਇਕ ਵੀ ਆਦਮੀ ਦੀ ਮਿਸਾਲ ਦਿਤੀ ਜਾ ਸਕਦੀ ਹੈ ਜਿਸ ਨੇ ਕਿਸੇ ਦੇਹਧਾਰੀ ਗੁਰੂ ਪਿਛੇ ਲਗ ਕੇ ਉਕਤ ਅਵਸਥਾ ਨੂੰ ਪ੍ਰਾਪਤ ਕੀਤਾ ਹੋਵੇ? ਜੇ ਨਹੀਂ ਤਾਂ ਸੱਚੇ ਗੁਰੂ ਰੱਬੀ ਉਪਦੇਸ਼ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬੇਮੁਖ ਹੋ ਕੇ ਡੋਲਣਾ ਤੇ ਭਟਕਣਾ, ਅਮੋਲਕ ਜਨਮ ਨੂੰ ਅਜਾਈਂ ਗਵਾਉਣਾ ਹੈ।

ਕਿਸੇ ਜਗਿਆਸੂ ਦੇ ਮਨ ਵਿਚ ਜੇ ਇਹ ਇੱਛਾ ਹੈ ਕਿ ਮੇਰੀ ਅਗਿਆਨਤਾ ਨਾਸ਼ ਹੋਵੇ ਅਤੇ ਮੈਨੂੰ ਸੱਚਾ ਗਿਆਨ ਪ੍ਰਾਪਤ ਹੋਵੇ ਤਾਂ ਉਹ ਇਕ-ਮਨ ਹੋ ਕੇ ਸ਼ਰਧਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰ ਕੇ ਵੇਖੇ, ਸੱਚ ਮੁੱਚ [1]'ਜਗ ਰਚਨਾ ਸਭ ਝੂਠ ਹੈ', 'ਜਗਤ ਮੈ ਝੂਠੀ ਦੇਖੀ ਪ੍ਰੀਤਿ', 'ਸੁਖ ਮਹਿ ਬਹੁ ਸੰਗੀ ਭਏ ਦੁਖ ਮਹਿ ਸੰਗਿ ਨ ਕੋਇ', ਅਤੇ 'ਨਾ ਕੋਊ ਲੈ ਆਇਓ ਇਹੁ ਧਨ ਨਾ ਕੋਊ ਲੈ ਜਾਤੁ' ਆਦਿ ਗੁਰਵਾਕ ਅਗਿਆਨ ਦੇ ਪਰਦਿਆਂ ਨੂੰ ਕਟਦੇ ਹਨ। ਇਨ੍ਹਾਂ 'ਤੇ ਅਮਲ ਕਰਨ ਨਾਲ ਸੰਸਾਰ ਨਾਸ਼ਵੰਤ ਪ੍ਰਤੀਤ ਹੁੰਦਾ ਅਤੇ ਮਨ ਦੀ ਅਵਸਥਾ ਉੱਚੀ ਹੁੰਦੀ ਹੈ।

ਇਸ ਲਈ 'ਭ੍ਰਮ ਕੇ ਪਰਦੇ ਸਤਿਗੁਰ ਖੋਲੇ'[2] ਦੇ ਭਾਵ ਅਨੁਸਾਰ ਸੱਚਾ ਗੁਰੂ ਗੁਰ-ਉਪਦੇਸ਼ ਹੀ ਕਲਜੁਗੀ ਜੀਵਾਂ ਦੇ ਅਗਿਆਨ ਦਾ ਨਾਸ਼ ਕਰ ਸਕਦਾ ਹੈ। ਕਿਸੇ ਅਗਿਆਨੀ ਤੋਂ ਗਿਆਨ-ਪ੍ਰਾਪਤੀ ਦਾ ਖ਼ਿਆਲ ਹੀ ਬੱਚਿਆਂ ਵਾਲਾ ਹੈ। ਇਹ ਤੇ ਇਉਂ ਹੈ ਜਿਵੇਂ ਕੋਈ ਸੋਹਣੇ ਮਖ਼ਮਲੀ ਡੱਬਿਆਂ ਵਿਚ ਹੀਰੇ ਮੋਤੀਆਂ ਦੀ ਥਾਵੇਂ ਕੱਚ ਦੇ ਬਲੌਰ ਪਾ ਕੇ ਬਾਜ਼ਾਰ ਵਿਚ ਬੈਠ ਜਾਵੇ, ਤੇ ਲੋਕੀ ਉਨ੍ਹਾਂ ਨੂੰ ਹੀਰੇ ਮੋਤੀ ਸਮਝ ਕੇ ਖ਼ਰੀਦੀ ਜਾਣ। ਇਸ ਮਹਾਨ ਭੁੱਲ ਦਾ ਸ਼ਿਕਾਰ ਹੋਏ ਵੀਰੋ! ਜਾਗੋ ਅਤੇ ਆਪਣੀ ਪਿਛਲੀ ਭੁੱਲ ਨੂੰ ਗੁਰੂ ਪੰਥ ਤੋਂ ਬਖ਼ਸ਼ਾ ਕੇ ਅਗੋਂ ਲਈ ਸੱਚੇ ਗੁਰੂ ਦੀ ਸ਼ਰਨੀ ਲਗ ਕੇ ਆਪਣਾ ਜਨਮ ਸਫਲ ਕਰੋ।

1. ਸਲੋਕ ਮ: ੯, ਸ: ੧੪੨੮; ਦੇਵਗੰਧਾਰੀ ਮ: ੯, ਸ: ੫੩੬; ਸਲੋਕ ਮ: ੯, ਸ: ੧੪੨੭, ਸਾਰੰਗ ਕਬੀਰ ਜੀ, ਸ: ੧੨੫੧।
2. ਆਸਾ ਮ: ੫, ਸ: ੩੮੫।

## *(੫)*

## ਗੁਰੂ ਭਰਮ-ਨਾਸ਼ਕ

ਭਰਮ ਕਈ ਪ੍ਰਕਾਰ ਦਾ ਹੈ, ਜਿਸ ਦੇ ਕਾਰਨ ਜੀਵ ਪ੍ਰਭੂ-ਪ੍ਰਾਪਤੀ ਤੋਂ ਵਾਂਜਿਆ ਰਹਿੰਦਾ ਹੈ:

**ਭਰਮੇ ਭੂਲੀ ਰੇ ਜੈਚੰਦਾ॥ ਨਹੀ ਨਹੀ ਚੀਨਿਆ ਪਰਮਾਨੰਦਾ॥**

*(ਗੂਜਰੀ ਸ੍ਰੀ ਤ੍ਰਿਲੋਚਨ ਜੀਉ, ਸ: ੫੨੫-੨੬)*

ਨੀਤੀਵਾਨਾਂ ਨੇ ਭਰਮ ਪੰਜ ਪ੍ਰਕਾਰ ਦਾ ਦਸਿਆ ਹੈ:

**ਭੇਦ ਭਰਮ, ਕਰਤੱਤ ਭਰਮ, ਪੁਨ ਸੰਗ ਭਰਮ ਵਿਕਾਰ।**
**ਜੀਵ ਇਤ੍ਰ ਜਗ ਸਤ ਭਰਮ, ਪਾਂਚ ਭਰਮ ਸੰਸਾਰ।**

***ਭਾਵ:*** ਆਪਣੇ ਅਤੇ ਦੂਸਰੇ ਵਿਚ ਇਕ ਆਤਮਾ ਦਾ ਨਾ ਜਾਣਨਾ ਭੇਦ ਭਰਮ ਹੈ। ਜੀਵਾਂ ਦੇ ਵੱਖ ਵੱਖ ਕਰਮ ਵੇਖ ਕੇ ਭੁਲੇਖੇ ਵਿਚ ਪੈਣਾ ਕਰਤੱਤ ਭਰਮ ਹੈ। ਇਸੇ ਤਰ੍ਹਾਂ ਦੂਜੇ ਵਿਚ ਵਿਕਾਰ ਦੇਖਣੇ ਵਿਕਾਰ ਭਰਮ, ਜੀਵ ਤੇ ਬ੍ਰਹਮ ਨੂੰ ਵੱਖ ਜਾਣਨਾ, ਇਤ੍ਰ ਭਰਮ ਅਤੇ ਜਗਤ ਨੂੰ ਸਤ ਜਾਣਨਾ ਇਹ ਪੰਜਵਾਂ ਭਰਮ ਹੈ। ਸੋ ਜਦ ਤਕ ਭਰਮ ਦਾ ਨਾਸ਼ ਨਾ ਹੋਵੇ, ਡਿਗਣਾ ਤੇ ਡੋਲਣਾ ਖ਼ਤਮ ਨਹੀਂ ਹੁੰਦਾ ਅਤੇ ਨਾ ਹੀ ਮਨ ਸਥਿਰ ਹੁੰਦਾ ਹੈ। ਐਸੇ ਭਰਮਾਂ ਦੀ ਨਵਿਰਤੀ ਸੱਚੇ ਗੁਰੂ ਦੇ ਉਪਦੇਸ਼ ਦੁਆਰਾ ਹੀ ਹੋ ਸਕਦੀ ਹੈ

**ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ॥**
**ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ॥੧॥੧੧੯॥**

*(ਆਸਾ ਮ: ੫, ਸ: ੪੦੦)*

ਜਦ ਗੁਰੂ ਦੇ ਗਿਆਨ ਦੁਆਰਾ ਭਰਮ ਨਵਿਰਤ ਹੋ ਜਾਵੇ ਤਾਂ ਮਨ

ਦੇ ਸਭ ਝੋਰੇ ਮਿਟ ਜਾਂਦੇ ਹਨ, ਪਰ ਐਸਾ ਗੁਰੂ ਵਾਹਿਗੁਰੂ ਦੀ ਮੇਹਰ ਦੁਆਰਾ ਹੀ ਮਿਲਦਾ ਹੈ

**ਭ੍ਰਮੁ ਗਇਆ ਭੈ ਮੋਹ ਬਿਨਾਸੇ ਮਿਟਿਆ ਸਗਲ ਵਿਸੂਰਾ ॥**
**ਨਾਨਕ ਦਇਆ ਕਰੀ ਸੁਖਦਾਤੈ ਭੇਟਿਆ ਸਤਿਗੁਰੁ ਪੂਰਾ ॥ ॥੫੨॥**

*(ਸੂਹੀ ਮ: ੫, ਸ: ੭੪੮)*

ਅਤੇ ਜਦ ਪੂਰਨ ਗੁਰੂ ਮਿਲ ਜਾਵੇ ਤਾਂ ਉਸ ਤੋਂ ਪ੍ਰਾਪਤ ਕੀਤੇ ਨਾਮ ਦੁਆਰਾ ਭਰਮ ਦਾ ਭਾਂਡਾ ਹੀ ਫੁਟ ਜਾਂਦਾ ਹੈ:

**ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥**
**ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥੧੭॥**

*(ਮਾਰੂ ਮ: ੫, ਸ: ੧੦੦੨)*

**ਭਨਤਿ ਨਾਨਕ ਭਰਮ ਪਟ ਖੂਲੇ੍ ਗੁਰ ਪਰਸਾਦੀ ਜਾਨਿਆ ॥**
**ਸਾਚੀ ਲਿਵ ਲਾਗੀ ਹੈ ਭੀਤਰਿ ਸਤਿਗੁਰ ਸਿਉ ਮਨੁ ਮਾਨਿਆ ॥੩॥੧॥੯॥**

*(ਧਨਾਸਰੀ ਮ: ੩, ਸ: ੬੬੬)*

**ਗੁਰੁ ਪੂਰਾ ਭੇਟਿਓ ਬਡਭਾਗੀ ਅੰਤਰਜਾਮੀ ਸੁਘੜੁ ਸੁਜਾਨੁ ॥**
**ਹਾਥ ਦੇਇ ਰਾਖੇ ਕਰਿ ਅਪਨੇ ਬਡ ਸਮਰਥੁ ਨਿਮਾਣਿਆ ਕੋ ਮਾਨੁ ॥੧॥**
**ਭ੍ਰਮ ਭੈ ਬਿਨਸਿ ਗਏ ਖਿਨ ਭੀਤਰਿ ਅੰਧਕਾਰ ਪ੍ਰਗਟੇ ਚਾਨਾਣੁ ॥੨॥੨੧॥੧੦੭॥**

*(ਬਿਲਾਵਲੁ ਮ: ੫, ਸ: ੮੨੫)*

**ਸਰਬ ਸੁਖਾ ਬਨੇ ਤੇਰੈ ਓਲੈ੍ ॥ ਭ੍ਰਮ ਕੇ ਪਰਦੇ ਸਤਿਗੁਰ ਖੋਲੇ੍ ॥੧॥ਰਹਾਉ॥**

*(ਆਸਾ ਮ: ੫, ਸ: ੩੮੫)*

ਇਨ੍ਹਾਂ ਵਾਕਾਂ ਤੋਂ ਜ਼ਾਹਿਰ ਹੈ ਕਿ ਭਰਮ ਦੇ ਪਰਦੇ ਸੱਚੇ ਗੁਰੂ ਬਿਨਾਂ ਨਹੀਂ ਖੁਲ੍ਹਦੇ। ਇਸ ਲਈ ਗੁਰੂ ਉਹੀ ਹੈ, ਜੋ 'ਭਰਮ ਨਾਸ਼ਕ' ਹੋਵੇ, ਭਾਵ ਆਪਣੀ ਸ਼ਕਤੀ ਦੁਆਰਾ ਜੀਵਾਂ ਦਾ ਭਰਮ ਮਿਟਾ ਸਕੇ, ਕਿਉਂਕਿ ਭਰਮ ਜੀਵ ਅਤੇ ਈਸ਼ਵਰ ਦੇ ਦਰਮਿਆਨ ਇਕ ਐਸਾ ਪੁਖ਼ਤਾ ਪਰਦਾ ਹੈ, ਜਿਸ ਨੂੰ ਗਿਆਨ-ਰੂਪੀ ਹਥਿਆਰ ਹੀ ਕਟ ਸਕਦਾ ਹੈ। ਜਿਵੇਂ ਕਬੀਰ ਜੀ ਦਾ ਕਥਨ ਹੈ

**ਦੇਖੌ ਭਾਈ ਗ੍ਹਾਨ ਕੀ ਆਈ ਆਂਧੀ ॥**
**ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥੧॥ਰਹਾਉ॥**

*(ਗਉੜੀ ਕਬੀਰ ਜੀ, ਸ: ੩੩੧)*

ਭਰਮ ਵਿਚ ਭੁੱਲੇ ਜੀਵ ਨੂੰ ਸੱਚਾ ਗੁਰੂ ਹੀ ਰਾਹੇ ਪਾਂਦਾ ਹੈ:

**ਜਨ ਨਾਨਕ ਬਲਿਹਾਰੀ ਗੁਰ ਆਪਣੇ ਵਿਟਹੁ,**
**ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥੧॥੧੨॥**

*(ਗੂਜਰੀ ਕੀ ਵਾਰ, ਸਲੋਕੁ ਮ: ੩, ਸ: ੫੧੩)*

ਜਦ ਤਕ ਭਰਮ ਕਾਇਮ ਹੈ, ਤਦ ਤਕ ਦੁਖ ਵੀ ਕਾਇਮ ਰਹਿੰਦੇ ਹਨ। ਭਗਵਾਨ ਕ੍ਰਿਸ਼ਨ ਜੀ ਨੇ ਗੀਤਾ ਵਿਚ ਲਿਖਿਆ ਹੈ

**ਅਗੱਸਚ ਅਸ਼ਰਧਾਨੱਸ਼ਚ ਸੰਸ਼ਯਾਤਮਾ, ਵਿਨੱਸ਼ਯਤ ॥**
**ਨਾਯੰ ਲੋਕੋ ਸਿਤਨ, ਪਰੋਨ ਸੁਖੰ ਸੰਸ਼ਯਾਤਮਨ ॥**

***ਅਰਥ :*** ਹੇ ਅਰਜਨ! ਇਕ ਅਗਿਆਨੀ, ਦੂਜਾ ਅਸ਼ੱਰਧਕ, ਤੀਜਾ ਸੰਸ਼ੇਮਾਨ, ਤੇ ਚੌਥਾ ਭਰਮੀ, ਇਹ ਸਦਾ ਦੁਖੀ ਰਹਿੰਦੇ ਹਨ।

ਸੋ ਜਦ ਤਕ ਭਰਮ ਦੀ ਨਿਵਿਰਤੀ ਨਹੀਂ ਹੁੰਦੀ, ਪੂਰਨ ਗਿਆਨ ਨਹੀਂ ਹੋ ਸਕਦਾ ਅਤੇ ਭਰਮ ਦਾ ਨਾਸ਼ ਸੱਚੇ ਗੁਰੂ ਦੇ ਉਪਦੇਸ਼ ਤੇ ਗੁਰਬਾਣੀ ਦੇ ਵੀਚਾਰ ਦੁਆਰਾ ਹੀ ਹੋ ਸਕਦਾ ਹੈ। ਭਰਮੀ ਲੋਕਾਂ ਪਿਛੇ ਭਰਮ-ਨਿਵਿਰਤੀ ਲਈ ਮਾਰੇ ਮਾਰੇ ਫਿਰਨਾ ਤਾਂ ਭਰਮ ਦੇ ਬੰਧਨਾਂ ਨੂੰ ਹੋਰ ਪੱਕਿਆਂ ਕਰਨਾ ਹੈ। ਇਹ ਠੀਕ ਹੈ ਕਿ ਅਸੀਂ ਆਪਣੇ ਯਕੀਨ ਦੇ ਮੁਤਾਬਿਕ ਕਈ ਪੁਰਸ਼ਾਂ ਨੂੰ ਭਰਮ-ਭ੍ਰਾਂਤੀ ਤੋਂ ਰਹਿਤ ਖ਼ਿਆਲ ਕਰਦੇ ਹਾਂ, ਪਰ ਇਸ ਗੱਲ ਦਾ ਪਤਾ ਉਨ੍ਹਾਂ ਦੇ ਹੋਰ ਨਜ਼ਦੀਕ ਹੋ ਕੇ ਪਰਮ ਦ੍ਰਿਸ਼ਟੀ ਦੁਆਰਾ ਹੀ ਲਗ ਸਕਦਾ ਹੈ ਕਿ ਉਹ ਆਪ ਭਰਮ ਦੇ ਸੰਗਲਾਂ ਵਿਚ ਕਿਵੇਂ ਜਕੜੇ ਹੋਏ ਹੁੰਦੇ ਹਨ। ਉਨ੍ਹਾਂ ਅਗੇ ਆਤਮਕ ਅਜ਼ਾਦੀ ਲਈ ਯਾਚਨਾ ਕਰਨੀ ਇਕ ਤਰ੍ਹਾਂ ਕੈਦੀ ਅਗੇ ਹੱਥ ਜੋੜਨ ਵਾਲੀ ਗੱਲ ਹੈ ਕਿ ਤੂੰ ਮੇਰੀ ਸਜ਼ਾ ਮਨਸੂਖ਼ ਕਰ ਕੇ ਮੈਨੂੰ ਅਜ਼ਾਦ ਕਰ ਦੇਹ।

## (੬)

# ਗੁਰੂ ਮੇਲਣਹਾਰ

ਸੱਚਾ ਸਤਿਗੁਰੂ ਸਿਖ ਦਾ ਲੋਕ-ਪਰਲੋਕ ਵਿਚ ਸਹਾਇਕ, ਦੁਖ-ਸੁਖ ਵਿਚ ਰਾਖਾ 'ਅਉਗਣ ਕਟੇ ਕਰੇ ਸੁਧੁ ਦੇਹਾ'[੧] ਦੇ ਭਾਵ ਅਨੁਸਾਰ ਜੀਵ ਨੂੰ ਸਰਬ ਵਿਕਾਰਾਂ ਤੋਂ ਰਹਿਤ ਕਰ ਕੇ ਪ੍ਰਭੂ-ਪ੍ਰਾਪਤੀ ਵਿਚ ਸਹਾਇਕ ਹੁੰਦਾ ਹੈ, ਇਸ

---

੧. ਰਾਮਕਲੀ ਕੀ ਵਾਰ, ਮ: ੫ (

ਲਈ ਗੁਰੂ ਦੀ ਇਕ ਤਾਰੀਫ਼ ਹੈ, 'ਮੇਲਣਹਾਰ'। ਬਾਣੀ ਵਿਚ ਹੁਕਮ ਹੈ :

**ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ॥**
**ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ॥੧੬॥**

*(ਗੂਜਰੀ ਕੀ ਵਾਰ ਮ: ੫, ਸ: ੫੨੨)*

ਪਰਮ-ਪਦ ਦੀ ਪ੍ਰਾਪਤੀ ਅਤੇ ਈਸ਼ਵਰ ਦਾ ਪੂਰਨ ਗਿਆਨ ਵੀ ਪੂਰੇ ਗੁਰੂ ਦੁਆਰਾ ਹੀ ਹੁੰਦਾ ਹੈ

**ਸਤਿਗੁਰ ਕਉ ਬਲਿ ਜਾਈਐ॥ ਜਿਤੁ ਮਿਲਿਐ ਪਰਮਗਤਿ ਪਾਈਐ॥**
**ਸੁਰਿ ਨਰ ਮੁਨਿਜਨ ਲੋਚਦੇ ਸੋ ਸਤਿਗੁਰਿ ਦੀਆ ਬੁਝਾਇ ਜੀਉ॥**

*(ਸਿਰੀਰਾਗੁ ਮ: ੧, ਸ: ੭੧-੭੨)*

**ਜਹ ਜਹ ਦੇਖਾ ਤਹ ਤਹ ਸੁਆਮੀ॥**
**ਤੂ ਘਟਿ ਘਟਿ ਰਵਿਆ ਅੰਤਰਜਾਮੀ॥**
**ਗੁਰਿ ਪੂਰੈ ਹਰਿ ਨਾਲਿ ਦਿਖਾਲਿਆ,**
**ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ॥੩॥ ॥੭॥**

*(ਮਾਝ ਮ: ੪, ਸ: ੯੬)*

ਗੁਰੂ ਰਾਮਦਾਸ ਜੀ ਫ਼ੁਰਮਾਂਦੇ ਹਨ—ਐਸੇ ਗੁਰੂ ਅਗੇ ਮੈਂ ਆਪਣਾ ਆਪ ਵੇਚਣ ਲਈ ਤਿਆਰ ਹਾਂ, ਜੋ ਵਾਹਿਗੁਰੂ ਦੇ ਦਰਸ਼ਨ ਅਤੇ ਮਿਲਾਪ ਕਰਾਉਂਦੈ :

**ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ**
**ਹਉ ਤਿਸੁ ਪਹਿ ਆਪੁ ਵੇਚਾਈ॥੧॥**
**ਦਰਸਨੁ ਹਰਿ ਦੇਖਣ ਕੈ ਤਾਈ॥**
**ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ॥**

*(ਸੂਹੀ ਮ: ੪, ਸ: ੭੫੭)*

ਇਸ ਤਰ੍ਹਾ ਜਦ ਗੁਰੂ, ਨਿਰੰਕਾਰ ਤੋਂ ਭੁੱਲੇ ਜੀਵ ਨੂੰ ਗਿਆਨ-ਮਾਰਗ 'ਤੇ ਤੋਰ ਦੇਵੇ ਤਾਂ ਉਹ ਸਭ ਕੁਝ ਤਿਆਗ ਕੇ ਆਪਣੇ ਮਨ ਨੂੰ ਵਾਹਿਗੁਰੂ ਦੀ ਤਰਫ਼ ਲਾ ਲੈਂਦਾ ਹੈ :

**ਭੂਲੇ ਕਉ ਗੁਰਿ ਮਾਰਗਿ ਪਾਇਆ॥**
**ਅਵਰ ਤਿਆਗਿ ਹਰਿ ਭਗਤੀ ਲਾਇਆ॥੩॥੭॥**

*(ਗੋਂਡ ਮ: ੫, ਸ: ੮੬੪)*

**ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ,**
**ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ॥੧॥ਰਹਾਉ॥**

*(ਬਿਲਾਵਲੁ ਮ: ੪, ਸ: ੮੩੬)*

ਸ਼ਾਸਤਰ ਦੀ ਰਾਏ ਹੈ

**ਯੱਸਯ ਕ੍ਰਿਪਿਯਾਲਾ ਲੋਕੇਨ ਬ੍ਰਹਮ ਜੀਵੇ ਨ ਭੂਯਤੇ,**
**ਯੱਸਯੋ ਦਾਸੀਨ ਮਾਤ੍ਰੇਣ ਬ੍ਰਹਮ ਤੁਛ ਤ੍ਰਿਣ ਦਪੀ॥**

*(ਸ਼ੁਤ੍ਰ ਉਪਨਿਸ਼ਦ)*

***ਅਰਥ :*** ਗੁਰੂ ਦੀ ਕਿਰਪਾ ਨਾਲ ਹੀ ਜੀਵ ਬ੍ਰਹਮ ਦੀ ਪ੍ਰਾਪਤੀ ਕਰਦਾ ਹੈ। ਜੇ ਗੁਰੂ ਦੀ ਮੇਹਰ ਨਾ ਹੋਵੇ ਤਾਂ ਬ੍ਰਹਮ ਨੂੰ ਕੱਖ ਸਮਾਨ ਵੀ ਨਾ ਜਾਣਿਆ ਜਾਵੇ।

ਉਕਤ ਪ੍ਰਮਾਣਾਂ ਅਤੇ ਵਾਕਾਂ ਤੋਂ ਪਤਾ ਲਗਦਾ ਹੈ ਕਿ ਗੁਰੂ ਉਹ ਹੈ ਜੋ ਈਸ਼ਵਰ ਦੀ ਪ੍ਰਾਪਤੀ ਕਰਾ ਸਕੇ, ਪਰ ਇਸ ਤਰ੍ਹਾਂ ਨਹੀਂ ਕਿ ਉਹ (ਗੁਰੂ) ਕਹੇ, ਮੈਂ ਪ੍ਰਾਪਤੀ ਕਰਾ ਦਿਤੀ ਹੈ, ਅਤੇ ਸਿਖ ਕਹੇ, ਹਾਂ ਮਹਾਰਾਜ! ਹੋ ਗਈ ਹੈ। ਅਤੇ ਨਾਲ ਹੀ ਗੁਰੂ ਇਹ ਸ਼ਰਤ ਰੱਖ ਦੇਵੇ ਕਿ ਪ੍ਰਾਪਤੀ ਉਸਨੂੰ ਹੋਵੇਗੀ, ਜੋ ਮੇਰੇ ਤੇ ਨਿਸਚਾ ਰੱਖੇਗਾ, ਸਿਦਕ ਦਾ ਪੱਕਾ ਹੋਵੇਗਾ ਅਤੇ ਡੋਲੇਗਾ ਨਹੀਂ।

ਜਿਵੇਂ ਕਿਸੇ ਜੁਲਾਹੇ ਨੇ ਇਕ ਰਾਜੇ ਨੂੰ ਕਿਹਾ ਸੀ ਕਿ ਮੈਂ ਇਕ ਬੜੀ ਕੀਮਤੀ ਪੱਗ ਤਿਆਰ ਕਰਦਾ ਹਾਂ, ਪਰ ਦਿਸਦੀ ਉਸ ਨੂੰ ਹੈ ਜੋ ਆਪਣੇ ਬਾਪ ਦਾ ਹੋਵੇ। ਇਕ ਦਿਨ ਭਰੀ ਸਭਾ ਵਿਚ ਐਵੇਂ ਹੱਥ ਹਿਲਾ ਕੇ ਕਹਿਣ ਲਗਾ, ਦੇਖੋ ਕਿਤਨੀ ਸ਼ਾਨਦਾਰ ਪੱਗ ਹੈ! ਰਾਜੇ ਨੇ ਸੋਚਿਆ, ਜੇ ਮੈਂ ਕਿਹਾ ਮੈਨੂੰ ਨਹੀਂ ਦਿਸਦੀ ਤਾਂ ਲੋਕੀ ਮੇਰੇ 'ਤੇ ਸ਼ੱਕ ਕਰਨਗੇ, ਇਸ ਲਈ ਬੜੇ ਸੁੰਦਰ ਲਹਿਜੇ ਵਿਚ ਉਸਨੇ ਕਿਹਾ—'ਬਹੁਤ ਖ਼ੂਬ!' ਬਸ ਫਿਰ ਕੀ ਸੀ, ਸਾਰੀ ਸਭਾ ਨੇ ਹਾਂ ਨਾਲ ਹਾਂ ਮਿਲਾ ਦਿਤੀ, ਪਰ ਹਰ ਇਕ ਨੂੰ ਸ਼ੱਕ ਰਿਹਾ ਕਿ ਸ਼ਾਇਦ ਮੇਰੀ ਮਾੜਾ ਹੀ ਕਸੂਰਵਾਰ ਹੋਵੇ। ਸੋ ਇਸ ਤਰ੍ਹਾਂ ਜੁਲਾਹੇ ਨੇ ਹਜ਼ਾਰਾਂ ਰੁਪਏ ਬਟੋਰ ਲਏ ਸਨ। ਇਹੀ ਹਾਲ ਅੱਜ-ਕੱਲ੍ਹ ਕੱਚੇ ਪਿਲੇ ਸਿੱਖਾਂ ਨਾਲ ਹੋ ਰਿਹਾ ਹੈ—ਜੋ ਕੇਵਲ ਇਹ ਗੱਲ ਕਹਿਣ ਵਿਚ ਹੀ ਵਡਿਆਈ ਸਮਝਦੇ ਹਨ ਕਿ ਅਸਾਂ ਗਿਆਨ (ਨਾਮ) ਲਿਆ ਹੋਇਆ ਹੈ। ਤੇ ਸਾਨੂੰ ਹੁਣ ਬਾਣੀ ਪੜ੍ਹਨ ਦੀ ਲੋੜ ਨਹੀਂ ਰਹੀ। ਉਧਰ ਭੇਖੀ ਲੋਕ ਭੋਲੇ ਭਾਲੇ ਜਗਿਆਸੂਆਂ ਨੂੰ ਇਹ ਕਹਿ ਕੇ ਆਪਣੇ ਫੰਧੇ ਵਿਚ ਫਸਾ ਰਹੇ ਹਨ ਕਿ ਸ਼ਰਧਾ ਦੇ ਬੇੜੇ ਪਾਰ ਹਨ, ਨਿਸਚੇ ਨਾਲ ਸਾਡਾ ਧਿਆਨ ਕਰੋਗੇ ਤਾਂ ਮੁਕਤ ਹੋ ਜਾਉਗੇ।

ਗੁਰੂ ਨਾਨਕ ਦੇਵ ਜੀ ਨੇ ਸੱਜਣ ਠੱਗ, ਭੂਮੀਏ ਚੋਰ ਅਤੇ ਕੌਡੇ ਰਾਕਸ਼ ਨੂੰ ਪਲ ਵਿਚ ਮੁਕਤ ਕਰ ਕੇ ਨਿਰੰਕਾਰ ਨਾਲ ਮੇਲ ਦਿਤਾ ਸੀ; ਪੀਰ ਦਸਤਗੀਰ ਦੇ ਬੇਟੇ ਨੂੰ ਅੱਖ ਦੇ ਪਲਕਾਰ ਵਿਚ ਲੱਖਾਂ ਆਕਾਸ਼ ਤੇ ਲੱਖਾਂ ਪਾਤਾਲ ਵਿਖਾ ਦਿਤੇ ਸਨ; ਗੁਰੂ ਅਰਜਨ ਦੇਵ ਜੀ ਨੇ ਸੁਕੇਤ ਮੰਡੀ ਦੇ ਰਾਜੇ ਨੂੰ ਸੁਪਨੇ ਵਿਚ ਸੱਠ ਸਾਲ ਚੂਹੜਿਆਂ ਦੇ ਘਰ ਜਨਮ ਭੁਗਤਾ ਕੇ ਮੁਕਤ ਕਰ ਦਿਤਾ ਸੀ; ਕਲਗੀਧਰ ਪਿਤਾ ਨੇ ਦੀਨੇ ਵਿਚ ਚੌਧਰੀ ਸ਼ਮੀਰ ਵਲੋਂ ਮੁਕਤੀ ਦੀ ਯਾਚਨਾ ਕਰਨ ਤੇ ਉਸਨੂੰ ਹਜ਼ਾਰਾਂ ਜਨਮ ਸੁਪਨੇ ਵਿਚ ਭੁਗਤਾ ਕੇ ਉਸਦਾ ਆਵਾ-ਗਵਨ ਮਿਟਾ ਦਿਤਾ ਸੀ ਅਤੇ ਇਹ ਸ਼ਰਤ ਨਹੀਂ ਸੀ ਲਾਈ ਕਿ ਮੇਰੇ ਤੇ ਨਿਸਚਾ ਰਖੋਗੇ ਤਾਂ ਆਪੇ ਸਮਾਂ ਪਾ ਕੇ ਮੁਕਤ ਹੋ ਜਾਵੋਗੇ। ਪਰ ਜੋ ਵੀਰ, ਈਸ਼ਵਰ ਦਾ ਮਿਲਾਪ ਕਰਾਣਾ ਤਾਂ ਇਕ ਪਾਸੇ ਰਿਹਾ, ਦੋ ਵਿਛੜੇ ਭਰਾਵਾਂ ਦਾ ਮੇਲ ਨਹੀਂ ਕਰਾ ਸਕਦੇ, ਸਾਰੇ ਬ੍ਰਹਿਮੰਡ ਦਾ ਗਿਆਨ ਹੋਣਾ ਤਾਂ ਦੂਰ ਹੈ, ਆਪਣੀ ਪਿੱਠ ਪਿਛੇ ਦਾ ਗਿਆਨ ਨਹੀਂ ਰਖਦੇ, ਉਹਨਾਂ ਦਾ ਗੁਰੂ ਕਹਾਣਾ ਲੋਕਾਂ ਨੂੰ ਕੁਰਾਹੇ ਪਾਣਾ ਹੈ। ਇਹ ਸੱਚ ਹੈ ਕਿ ਜੋ ਆਪ ਵਿਛੜੇ ਹੋਏ ਹਨ, ਉਹ ਕਿਸੇ ਦਾ ਨਿਰੰਕਾਰ ਨਾਲ ਮਿਲਾਪ ਨਹੀਂ ਕਰਾ ਸਕਦੇ।

ਸੋ ਪ੍ਰਭੂ-ਮਿਲਾਪ ਦੀ ਇਛਿਆ ਵਾਲਿਆਂ ਨੂੰ ਗੁਰਬਾਣੀ ਅਨੁਸਾਰ ਆਪਣਾ ਜੀਵਨ ਬਤੀਤ ਕਰਨਾ ਚਾਹੀਦਾ ਹੈ। ਜਿਵੇਂ ਸੀੜੀ ਪਕੜ ਕੇ ਮਕਾਨ ਦੇ ਉਤੇ ਆਸਾਨੀ ਨਾਲ ਜਾ ਸਕੀਦਾ ਹੈ, ਇਸੇ ਤਰ੍ਹਾਂ ਗੁਰਬਾਣੀ ਦੇ ਹੁਕਮ ਅਨੁਸਾਰ ਜੀਵਨ-ਯਾਤਰਾ ਨੂੰ ਢਾਲਿਆਂ ਸਿਮਰਨ ਰਾਹੀਂ ਸੁਤੇ ਹੀ ਜੀਵ ਆਪਣੇ ਮਾਲਕ ਦੇ ਦੇਸ਼ ਜਾ ਅਪੜਦਾ ਹੈ, ਭਾਵ, ਉਸ ਵਿਚ ਲੀਨ ਹੋ ਜਾਂਦਾ ਹੈ।

## (੭)

# ਗੁਰੂ ਤਾਰਨਹਾਰ

ਸੰਸਾਰ ਇਕ ਅਥਾਹ ਸਮੁੰਦਰ ਵਾਂਗ ਹੈ, ਇਸ ਦੀਆਂ ਬਿਖਮ ਲਹਿਰਾਂ ਤੋਂ ਬਚਣ ਲਈ ਹੀ ਸਿਖ ਗੁਰੂ ਤੋਂ ਜੁਗਤੀ ਪ੍ਰਾਪਤ ਕਰਦਾ ਹੈ। ਇਸ ਲਈ ਗੁਰੂ ਉਹੀ ਹੈ ਜੋ ਇਸ ਅਸਗਾਹ ਸਮੁੰਦਰ 'ਚੋਂ ਸਿਖ ਨੂੰ ਤਾਰਨਹਾਰ (ਸਮਰੱਥ) ਹੈ:

**ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ ਹਾਥੀ ਦੇ ਨਿਕਲਾਵੈਗੋ ॥**
**ਸੁਪਨੰਤਰੁ ਸੰਸਾਰੁ ਸਭੁ ਬਾਜੀ, ਸਭੁ ਬਾਜੀ ਖੇਲੁ ਖਿਲਾਵੈਗੋ ॥**

*(ਕਾਨੜਾ ਮ: ੪, ਸ: ੧੩੧੧)*

ਗੁਰੂ ਅਰਜਨ ਦੇਵ ਜੀ ਫ਼ੁਰਮਾਂਦੇ ਹਨ, ਉਸ ਗੁਰਦੇਵ ਦੇ ਚਰਨਾਂ ਤੋਂ ਮੈਂ ਬਲਿਹਾਰ ਜਾਂਦਾ ਹਾਂ, ਜਿਸ ਦਾ ਉਪਦੇਸ਼ ਕਲਿਆਣਕਾਰੀ ਹੈ ਅਤੇ ਜੋ ਸਰਬ ਰੋਗਾਂ ਦਾ ਨਾਸ਼ ਕਰਨ ਵਾਲਾ, ਸੰਸਾਰ ਸਮੁੰਦਰ ਤੋਂ ਤਰਨ ਵਾਲਿਆਂ ਨੂੰ ਤਾਰਨ ਲਈ ਸਮਰੱਥ ਹੈ

**ਬਲਿਹਾਰੀ ਗੁਰਦੇਵ ਚਰਨ ॥**
**ਜਾ ਕੈ ਸੰਗਿ ਪਾਰਬ੍ਰਹਮੁ ਧਿਆਈਐ,**
**ਉਪਦੇਸੁ ਹਮਾਰੀ ਗਤਿ ਕਰਨ ॥੧॥ਰਹਾਉ॥**
**ਦੂਖ ਰੋਗ ਭੈ ਸਗਲ ਬਿਨਾਸੇ ਜੋ ਆਵੈ ਹਰਿ ਸੰਤ ਸਰਨ ॥**
**ਆਪਿ ਜਪੈ ਅਵਰਹ ਨਾਮੁ ਜਪਾਵੈ ਵਡ ਸਮਰਥ ਤਾਰਨ ਤਰਨ ॥੧॥ਰਹਾਉ॥**

*(ਸਾਰੰਗ ਮ: ੫, ਸ: ੧੨੦੬)*

ਇਕ ਹੋਰ ਜਗ੍ਹਾ ਆਪ ਨੇ ਸੱਚੇ ਸਤਿਗੁਰੂ ਅਗੇ ਇਸ ਪ੍ਰਕਾਰ ਬੇਨਤੀ ਕੀਤੀ ਹੈ

**ਸਤਿਗੁਰ ਬਚਨ ਤੁਮ੍ਾਰੇ ॥**
**ਨਿਰਗੁਣ ਨਿਸਤਾਰੇ ॥੧॥ਰਹਾਉ॥**
**ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ ॥੧॥**
**ਜਨਮ ਭਵੰਤੇ ਨਰਕਿ ਪੜੰਤੇ ਤਿਨ੍ ਕੇ ਕੁਲ ਉਧਾਰੇ ॥੨॥**

*(ਆਸਾ ਮ: ੫, ਸ: ੪੦੬)*

ਇਸ ਵਾਕ ਤੋਂ ਭਲੀ ਪ੍ਰਕਾਰ ਸਪੱਸ਼ਟ ਹੋ ਜਾਂਦਾ ਹੈ ਕਿ ਸੱਚੇ ਸਤਿਗੁਰੂ ਦੇ ਬਚਨ ਹੀ ਹਨ ਜੋ ਪਾਪੀਆਂ ਦਾ ਪਾਰ-ਉਤਾਰਾ ਕਰਨ ਵਾਲੇ ਤੇ ਆਵਾ-ਗਵਨ ਅਥਵਾ ਨਰਕਾਂ ਤੋਂ ਬਚਾਣ ਵਾਲੇ ਹਨ। ਅੱਜ ਲੋਕ ਦੂਜਿਆਂ ਦਾ ਪਾਰ-ਉਤਾਰਾ ਕਰਨ ਦਾ ਜ਼ਿੰਮਾ ਤਾਂ ਚੁਕਦੇ ਹਨ; ਪਰ ਸਵਾਲ ਤਾਂ ਇਹ ਹੈ ਕਿ ਦੂਜੇ ਨੂੰ ਉਹ ਤਾਰੇ, ਜੋ ਆਪ ਤਰਨਾ ਜਾਣਦਾ ਹੋਵੇ

**ਜੋ ਡੁਬੰਦੋ ਆਪਿ ਸੋ ਤਰਾਏ ਕਿਨਖੇ ॥**

*(ਸਲੋਕ ਡਖਣੇ ਮ: ੫, ਸ: ੧੧੦੧)*

ਪੰਚਮ ਪਾਤਿਸ਼ਾਹ ਤਾਰਨਹਾਰ ਗੁਰੂ ਬਾਰੇ ਫ਼ੁਰਮਾਂਦੇ ਹਨ:

**ਨਾਰਾਇਨ ਨਰਪਤਿ ਨਮਸਕਾਰੈ॥**
**ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ॥**
*(ਕਾਨੜਾ ਮ: ੫, ਸ: ੧੩੦੧-੦੨)*

ਜੋ ਆਪ ਸੰਸਾਰਕ ਬੰਧਨਾਂ ਤੋਂ ਮੁਕਤ ਹੈ ਉਹੀ ਦੂਜਿਆਂ ਨੂੰ ਤਾਰਨ ਲਈ ਸਮਰੱਥ ਹੈ, ਅਤੇ ਉਸੇ ਦੀ ਸੇਵਾ ਕਰ ਕੇ ਜਮਾਂ ਤੋਂ ਛੁਟਕਾਰਾ ਹੋ ਸਕਦਾ ਹੈ

**ਗੁਰੁ ਬੋਹਿਥੁ ਤਾਰੇ ਭਵ ਪਾਰਿ॥ ਗੁਰ ਸੇਵਾ ਜਮ ਤੇ ਛੁਟਕਾਰਿ॥**
**ਅੰਧਕਾਰ ਮਹਿ ਗੁਰਮੰਤ੍ਰੁ ਉਜਾਰਾ॥ ਗੁਰ ਕੈ ਸੰਗਿ ਸਗਲ ਨਿਸਤਾਰਾ॥**
*(ਗੋਂਡ ਮ: ੫, ਸ: ੮੬੪-੬੫)*

ਭਾਈ ਗੁਰਦਾਸ ਜੀ ਦਾ ਕਥਨ ਹੈ:

**ਸੁਖ ਸਾਗਰ ਗੁਰਦੇਉ ਹੈ, ਸੁਖ ਦੇ ਮੇਲ ਲਏ ਦੁਖਿਆਰੇ॥**
**ਗੁਰੁ ਪੂਰਾ ਨਿਰਵੈਰੁ ਹੈ, ਨਿੰਦਕ ਦੋਖੀ ਬੇਮੁਖ ਤਾਰੇ॥**
*(ਵਾਰ ੨੬, ਪਉੜੀ ੧੯)*

ਇਨ੍ਹਾਂ ਵਾਕਾਂ ਤੋਂ ਸਿੱਧ ਹੈ ਕਿ ਗੁਰੂ ਉਹ ਹੈ ਜੋ ਮਹਾਂ ਮਲੀਨ, ਪਾਪੀ, ਨਿੰਦਕ, ਹਤਿਆਰੇ ਪੁਰਸ਼ ਨੂੰ ਵੀ ਨਾਮ-ਕਣੀ ਦੁਆਰਾ ਮੁਕਤ ਕਰ ਦੇਵੇ। ਪਰ ਮੁਕਤੀ, ਬਿਨਾਂ ਗਿਆਨ ਦੇ ਮਿਲ ਨਹੀਂ ਸਕਦੀ। ਸ੍ਰੀ ਰਾਮਚੰਦ੍ਰ ਜੀ ਦੇ ਗੁਰੂ ਵਸ਼ਿਸ਼ਟ ਜੀ ਦਾ ਕਥਨ ਹੈ

**ਯਦਾ ਚਰਮ ਵਦਾ ਕਾਸ਼ੰ, ਵੇਸ਼ਠ ਯੰਤੀ ਮਾਨਵਾ॥**
**ਤਦਾ ਸ਼ਿਵਮ ਵਿਗਿਯਾਇ ਦੁਖ ਸ਼ਯਾਤੋ ਭਵਿਸ਼ਯਤੀ॥**
*(ਯੋਗ ਵਸ਼ਿਸ਼ਟ)*

***ਅਰਥ:*** ਜੇ ਕੋਈ, ਚੰਮ ਵਿਚ ਕੋਈ ਚੀਜ਼ ਲਪੇਟਣ ਦੀ ਤਰ੍ਹਾਂ ਆਕਾਸ਼ ਨੂੰ ਲਪੇਟ ਲਵੇ, ਅਤੇ ਹੋਰ ਕਈ ਸ਼ਕਤੀਆਂ ਵੀ ਪ੍ਰਾਪਤ ਕਰ ਲਵੇ, ਤਦ ਵੀ ਬ੍ਰਹਮ ਨੂੰ ਆਤਮ ਸਰੂਪ ਜਾਣੇ ਬਿਨਾਂ ਮੁਕਤ ਨਹੀਂ ਹੋ ਸਕਦਾ।

ਸੋ ਮੁਕਤੀ ਕੇਵਲ ਗਿਆਨ ਤੋਂ ਹੀ ਪ੍ਰਾਪਤ ਹੋ ਸਕਦੀ ਹੈ, ਜਿਸ ਦਾ ਭੰਡਾਰ 'ਸੱਚਾ ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਜੋ ਕਲਜੁਗ ਦੇ ਬੋਹਿਥ, ਨਾਮ ਦੇ ਜਹਾਜ਼ ਅਤੇ ਹਲਤ ਪਲਤ ਦੇ ਰਾਖੇ ਹਨ। 'ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ'[੧] ਦੇ ਭਾਵ ਅਨੁਸਾਰ ਜਿਸ ਜਿਸ ਨੇ ਵੀ ਗੁਰਬਾਣੀ ਦੀ ਕਮਾਈ ਕੀਤੀ ਅਤੇ ਸੁਰਤੀ ਦੁਆਰਾ ਗੁਰ-ਸ਼ਬਦ ਦਾ ਭਾਵ ਰੂਪੀ ਪੱਲਾ ਪਕੜਿਆ ਹੈ, ਉਸਦਾ ਪਾਰ-ਉਤਾਰਾ ਹੋਇਆ ਹੈ। ਇਸ ਸਮੇਂ ਹੋਰ ਕਿਸੇ ਦੇਹਧਾਰੀ ਪਾਸੋਂ ਸੰਸਾਰ ਸਾਗਰ ਤੋਂ ਤਰਨ ਦੀ ਆਸ ਰਖਣੀ ਵੱਡਾ ਭੁਲੇਖਾ ਹੈ।

ਰੱਜਬ ਕਵੀ ਜੀ ਦਾ ਕਥਨ ਹੈ

**ਭੋਗੀ ਜੋਗ ਬਖਾਨ ਸੀਲ ਗਨਕਾ ਜੁ ਸੁਨਾਵੈ॥**
**ਸੂਮ ਦ੍ਰਿੜਾਵੈ ਦਾਨ ਕੌਣ ਕੇ ਹਿਰਦੇ ਆਵੈ॥**
**ਅੰਧ ਅੰਧ ਕਰ ਗਹੇ ਨਾਰ ਰੋਗੀ ਜੁਟ ਟੋਰੈ॥**
**ਅਤਰ ਤਰਾਵੈ ਅਤਰ ਬੂਡ ਸੋਈ ਔਰੈ ਬੌਰੈ॥**
**ਸਕਲ ਅੰਗ ਭੰਗ ਸੁ ਗੁਰ ਕੀਏ ਕਹੁ ਵਾਕ ਹੈ ਕਵਨ ਸਿੱਧ॥**
**ਆਪ ਮਰੈ ਅਵਰੈ ਮੁਕਤ ਕਰੈ ਸੁ ਰੱਜਬ ਕਵਨ ਬਿਧ॥**

***ਭਾਵ:*** ਜੇ ਵਿਸ਼ੱਈ ਪੁਰਸ਼ ਨਾਮ ਅਭਿਆਸ ਦਾ ਉਪਦੇਸ਼ ਕਰੇ, ਵੇਸਵਾ ਪਤੀਬ੍ਰਤਾ ਧਰਮ ਦਾ ਪ੍ਰਚਾਰ ਕਰੇ, ਸੂਮ ਦਾਨ ਦੇਣ ਦੀ ਪ੍ਰੇਰਨਾ ਕਰੇ, ਅੰਨ੍ਹਾ ਅੰਨ੍ਹੇ ਨੂੰ ਹੱਥ ਫੜ ਕੇ ਰਾਹ ਦਸੇ, ਬਾਂਝ ਇਸਤਰੀ ਬਾਂਝ ਨੂੰ ਸਪੂਤੀ ਬਣਾਣ ਦੀਆਂ ਡੀਂਗਾਂ ਮਾਰੇ ਤਾਂ ਇਹ ਝੂਠੀਆਂ ਤੇ ਬੇ-ਬੁਨਿਆਦੀ ਗੱਲਾਂ ਹਨ। ਜਿਸ ਨੂੰ ਆਪ ਤਰਨਾ ਨਹੀਂ ਆਉਂਦਾ ਉਹ ਜੇ ਆਪਣੇ ਵਰਗੇ ਅਣ-ਤਾਰੂ ਨੂੰ ਤਾਰਨ ਦਾ ਦਮ ਮਾਰਦਾ ਹੈ ਤਾਂ ਔਲੀ ਬੌਲੀ ਹਾਲਤ ਵਿਚ ਦੋਨੋਂ ਡੁਬਦੇ ਹਨ।

ਇਸੇ ਤਰ੍ਹਾਂ ਜਿਸ ਗੁਰੂ ਕਹਾਣ ਵਾਲੇ ਦੇ ਆਪਣੇ ਅੰਗ ਭੰਗ ਹਨ, ਭਾਵ ਜੋ ਆਪ ਵਾਹਿਗੁਰੂ ਦੇ ਹੁਕਮ ਦਾ ਪਾਲਣ ਨਹੀਂ ਕਰਦਾ ਉਸਦੇ ਵਾਕ ਵਿਚ ਕੀ ਸਿੱਧੀ ਹੋ ਸਕਦੀ ਹੈ ਅਤੇ ਜੋ ਆਪ ਜੰਮਣ ਮਰਨ ਦੇ ਗੇੜ ਵਿਚ ਹੈ ਉਹ ਦੂਜਿਆਂ ਨੂੰ ਕਿਵੇਂ ਮੁਕਤ ਕਰ ਸਕਦਾ ਹੈ।

ਸਿਖ ਪੰਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਦੇਹਧਾਰੀ ਗੁਰੂ ਦੀ ਚਰਚਾ, ਨਾਮਧਾਰੀ ਸੰਪਰਦਾ ਤੋਂ ਅਰੰਭ ਹੋਈ, ਜਿਸ ਨੇ ਬਾਬਾ ਬਾਲਕ ਸਿੰਘ ਜੀ ਹਜ਼ਰੋ ਵਾਲਿਆਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਾ-ਨਸ਼ੀਨ ਹੋਣ ਦਾ ਪ੍ਰਚਾਰ ਵੀ ਕੀਤਾ, ਜੋ ਉੱਕੀ ਹੀ ਨਿਰਮੂਲ ਗੱਲ ਸੀ। ਬਾਬਾ ਬਾਲਕ ਸਿੰਘ ਜੀ ਹਜ਼ਰੋ-ਨਿਵਾਸੀ ਭਗਤ ਜਵਾਹਰ ਮੱਲ ਜੀ ਦੇ ਸ਼ਰਧਾਲੂ ਸਤਸੰਗੀ ਸਨ। ਇਨ੍ਹਾਂ ਦਾ ਜਨਮ ਸੰਮਤ ੧੮੬੫ ਬਿਕ੍ਰਮੀ ਵਿਚ ਹੋਇਆ ਸੀ, ਜੋ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਕਰੀਬ ੯੧ ਸਾਲ ਪਿਛੋਂ ਦੀ ਗੱਲ ਹੈ। ਐਡਾ ਵੱਡਾ ਭੁਲੇਖਾ ਪਾਉਣ ਵਾਲਿਆਂ ਨੇ ਬੜੀ ਹਿੰਮਤ ਤੋਂ ਕੰਮ ਲਿਆ ਹੈ ਅਤੇ ਬਾਬਾ

---
੧. ਗਉੜੀ ਮਾਝ ਮ: ੫, (੨॥ ) ਪੰਨਾ ੨੧੮

ਬਾਲਕ ਸਿੰਘ ਜੀ ਨੂੰ ਯਾਰ੍ਹਵੀਂ ਪਾਤਸ਼ਾਹੀ ਗਰਦਾਨ ਕੇ ਉਨ੍ਹਾਂ ਦੀ ਪਵਿੱਤਰ ਆਤਮਾ ਨਾਲ ਇਨਸਾਫ਼ ਨਹੀਂ ਕੀਤਾ। ਕਿਸੇ ਦਾ ਪ੍ਰਭੂ-ਭਗਤੀ ਵਲ ਲਗ ਕੇ ਆਪਣੇ ਸੰਗੀ ਸਾਥੀਆਂ ਨੂੰ ਇਸ ਮਾਰਗ 'ਤੇ ਤੋਰਨਾ ਹੋਰ ਗੱਲ ਹੈ, ਪਰ ਉਸ ਦਾ ਸੰਬੰਧ ਦਸ ਗੁਰੂ ਜਾਮਿਆਂ ਦੀ ਗੁਰਤਾ ਨਾਲ ਜੋੜਨਾ ਬਿਲਕੁਲ ਵਖਰੀ ਅਤੇ ਬੇ-ਬੁਨਿਆਦ ਗੱਲ ਹੈ।

ਬਾਬਾ ਬਾਲਕ ਸਿੰਘ ਜੀ ਨੇ ਆਪਣੀ ਇਕ ਨਿਮ੍ਰਤਾ ਭਰੀ ਚਿੱਠੀ ਵਿਚ ਭਗਤ ਜਵਾਹਰ ਮੱਲ ਜੀ ਨੂੰ ਭਾਈ ਸਾਈਂ ਜਵਾਹਰ ਮੱਲ ਕਰਕੇ ਲਿਖਿਆ ਹੈ, ਗੁਰੂ ਕਰਕੇ ਨਹੀਂ।[1] ਇਨ੍ਹਾਂ ਦੇ ਪ੍ਰਮੁੱਖ ਸੇਵਕਾਂ ਵਿਚੋਂ ਇਕ ਬਾਬਾ ਰਾਮ ਸਿੰਘ ਜੀ ਸਨ, ਜਿਨ੍ਹਾਂ ਨੇ ਸਿਖ ਰਾਜ ਦੇ ਆਖ਼ਰੀ ਸਮੇਂ ਵਿਚ ਫ਼ੌਜ ਦੀ ਨੌਕਰੀ ਵੀ ਕੀਤੀ ਸੀ, ਜਿਸ ਨੂੰ ਛਡ ਕੇ ਭਗਤ ਜਵਾਹਰ ਮੱਲ ਦੇ ਸ਼ਿਸ਼ ਬਣੇ ਅਤੇ ਨਾਮ ਬਾਣੀ ਦੇ ਪ੍ਰਚਾਰ ਵਲ ਲਗ ਗਏ। ਕਿਰਤ ਕਾਰ ਅਤੇ ਸਵੱਛ ਜੀਵਨ ਬਤੀਤ ਕਰਦੇ ਹੋਇ ਆਪ ਨੇ ਖਾਸਾ ਪ੍ਰਚਾਰ ਕੀਤਾ ਅਤੇ ਕੌਮ ਵਿਚ ਜਾਗ੍ਰਤੀ ਲਿਆਂਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਪ ਬੜਾ ਸਤਿਕਾਰ ਕਰਦੇ ਅਤੇ ਆਪਣੇ ਸੰਗੀ ਸਾਥੀਆਂ ਨੂੰ ਗੁਰਬਾਣੀ ਨਾਲ ਜੋੜਦੇ ਸਨ।

ਜਲਾਵਤਨੀ ਦੇ ਸਮੇਂ ਵਿਚ ਉਨ੍ਹਾਂ ਨੇ ਜੋ ਸੱਠ ਦੇ ਕਰੀਬ ਆਪਣੇ ਨਿਕਟਵਰਤੀ ਪ੍ਰੇਮੀਆਂ ਨੂੰ ਚਿੱਠੀਆਂ ਲਿਖੀਆਂ ਸਨ, ਉਨ੍ਹਾਂ ਨੂੰ ਹੁਕਮਨਾਮੇ ਕਿਹਾ ਜਾਂਦਾ ਹੈ, ਉਨ੍ਹਾਂ ਵਿਚੋਂ ਕੁਝ ਅੰਸ਼ ਇਥੇ ਦਿੰਦੇ ਹਾਂ, ਜੋ ਉਨ੍ਹਾਂ ਦੇ ਮਨੋਭਾਵਾਂ ਦੀ ਮੂੰਹ-ਬੋਲਦੀ ਤਸਵੀਰ ਹਨ।

੧. ਸ: ਦਿਆਲ ਸਿੰਘ ਕ੍ਰਿਪਾਲ ਸਿੰਘ ਵਲ ਲਿਖੀ ਚਿੱਠੀ ਨੰ: ੩ ਵਿਚੋਂ :

> **ਮੇਰੇ ਤੇ ਗੁਰੂ ਸਾਹਿਬ ਲਿਖਾਂਵਦਾ ਹੈ ਅਤੇ ਮੈਂ ਸੰਗਤ ਦੀ ਓਰ ਲਿਖ ਭੇਜਦਾ ਹਾਂ। ਮੇਰੇ ਮੈ ਜੀ, ਕਹਾ ਮਤ ਹੈ, ਜੇ ਮਤ ਹੋਦੀ, ਮਲੇਛ ਦੀ ਕੈਦ ਵਿਚ ਕਿਉਂ ਆਵਦਾ।**

੨. ਮਾਤਾ ਜੁਆਲਾ ਦੇਈ ਵਲ ਲਿਖੀ ਚਿੱਠੀ ਨੰ: ੪ 'ਚੋਂ

> **ਅਰ ਹੇ ਮਹਾਰਾਜ, ਜੋ ਤੈ ਗੁਰੂ ਰੂਪ ਪਾ ਕੇ ਹੁਕਮ ਦਿਤਾ ਹੈ ਗੁਰੂ ਗ੍ਰੰਥ ਸਾਹਿਬ ਮੈ, ਸੋ ਤੂੰ ਆਪਣਾ ਹੁਕਮ ਮੈਨੂੰ ਸਦਾ ਈ ਮਨਾਈਂ.......।**

੩. **ਮੈਂ ਤਾਂ ਜੋ ਬਾਤ ਆਖਦਾ ਹਾਂ ਸੋ ਗੁਰੂ ਜੀ ਦਾ ਹੁਕਮ ਸੁਣਾਉਂਦਾ ਹਾਂ। ਮੈਂ ਤਾਂ ਬੁਲਵਾਰੇ ਦੀ ਮਾਫ਼ਕ ਹਾਂ। ਰਪਟੀਆ ਕੋਈ ਵਡਾ ਆਦਮੀ ਨਹੀਂ ਹੁੰਦਾ, ਸ੍ਰੀ ਵਾਹਿਗੁਰੂ.........।**

੪. ਭਾਈ ਕਾਨ੍ਹ ਸਿੰਘ ਤੇ ਨਥਾ ਸਿੰਘ ਵਲ ਲਿਖੀ ਚਿੱਠੀ ਨੰ: ੫ ਤੋਂ

> **.....ਮੈਂ ਤਾਂ ਸੋਈ ਹੁਕਮ ਲਿਖਦਾ ਹਾਂ ਸੰਗਤ ਨੂੰ, ਜੋ ਗੁਰੂ ਜੀ ਦਾ ਹੁਕਮ ਹੈ, ਮੈਂ ਗੁਰੂ ਨਹੀਂ, ਰਪਟੀਏ ਕੀ ਮਾਫ਼ਕ ਹਾਂ......।**

ਇਕ ਖੁਲ੍ਹੀ ਚਿੱਠੀ ਨੰ: ੬ 'ਚੋਂ

> **....ਝੂਠੇ ਗੁਰੂ ਤੇਲ ਦੇ ਕੜਾਹਿਆਂ ਵਿਚ ਪਾ ਕੇ ਸਾੜੇ ਜਾਣਗੇ। ਓਦੋਂ ਤਾਂ ਮਸੰਦ ਸਾੜੇ ਸੀ, ਹੁਣ ਸਿਖ ਹੀ ਮਸੰਦ ਹੋਏ ਹੈਨ, ਸਿਖ ਕੋਈ ਨਹੀਂ, ਗੁਰੂ ਹੀ ਬਣ ਬੈਠੇ ਹਨ।**

੬. ਭਾਈ ਹੀਰਾ ਸਿੰਘ ਆਲੂਬਾਦ ਵਲ ਲਿਖੀ ਚਿੱਠੀ ਨੰ: ੮ 'ਚੋਂ :

> **...ਹੁਕਮ ਹੈ, ਗੁਰੂ ਜੀ ਦਾ ਮੈਂ ਤਾਂ ਸੋ ਲਿਖਦਾ ਹਾਂ, ਮੈਂ ਤਾਂ ਗੁਰੂ ਨਹੀਂ, ਮੈਂ ਤਾਂ ਰਪਟੀਏ ਕੀ ਮਾਫ਼ਕ ਹਾਂ। ਜੋ ਮੰਨੇਗਾ ਸੋ ਸੁਖੀ ਹੋਵੇਗਾ।**

ਚਿੱਠੀ ਨੰਬਰ ੧੨ 'ਚੋਂ, ਜਿਸ ਵਿਚ ਮਾਤਾ ਜੁਆਲਾ ਦੇਈ ਨੂੰ ਹੀ ਨਾਮ ਬਾਣੀ ਦਾ ਉਪਦੇਸ਼ ਹੈ

> **ਅਨੰਦ ਮੇਲਾ ਸਭ ਨਾਲ ਰਖੋ। ਦੇਹ ਤਾਂ ਅਸਥਿਤ ਕਦੇ ਬੀ ਨਹੀਂ ਹੈ, ਸ਼ਬਦ ਗੁਰੂ ਸਦਾ ਹੀ ਥਿਰ ਹੈ.....।**

੮. ਭਾਈ ਅਰੂੜ ਸਿੰਘ ਹਰੀ ਸਿੰਘ ਵਲ ਲਿਖੀ ਚਿਠੀ ਨੰ: ੧੫ 'ਚੋਂ

> **.....ਅਰ ਜੇ ਮੇਰੇ ਵਿਚ ਕੁਝ ਕਲਾ ਹੋਵੇ ਤਾਂ ਮੈਂ ਆਪ ਕੈਦ ਕਿਉਂ ਹੋ ਜਾਂਦਾ। ਕਲਾ ਤਾਂ ਨਾਮ ਤੇ ਗੁਰੂ ਵਿਚ ਹੈ, ਸੋ ਜਪੋ।......ਗੁਰੂਆਂ ਗੁਰੂ ਗ੍ਰੰਥ ਸਾਹਿਬ ਗੁਰੂ ਹੈ, ਸੋ ਸ਼ਬਦ ਗੁਰੂ। ਜਿੱਥੇ ਕੋਈ ਮੰਨੂੰ ਓਹਦਾ ਉਥੇ ਹੀ ਭਲਾ ਹੋ ਜਾਊਗਾ। ਸਤਿ ਮੰਨਣੀ ਇਹ ਬਾਤ ਹੈ।**

੯. ਭਾਈ ਹਰੀ ਸਿੰਘ ਕਿਰਪਾਲ ਸਿੰਘ ਵਲ ਲਿਖੀ ਚਿੱਠੀ ਨੰਬਰ ੧੭ 'ਚੋਂ

> **.......ਮੇਰੇ ਮੈ ਤਾਂ ਗੁਰਿਆਈ ਦਾ ਕੰਮ ਬਾਲ ਸਮਾਨ ਭੀ ਨਹੀਂ ਹੈ, ਸਰਨ ਪੜੇ ਹੋਇ ਹਾਂ ਗੁਰੂ ਜੀ ਕੀ......**

ਚਿੱਠੀ ਨੰਬਰ ੧੮ 'ਚੋਂ

> **....ਮੈਨੂੰ ਤਾਂ ਨਾ ਗੁਰੂ ਬਣਨ ਦੀ ਲੋੜ ਹੈ ਤੇ ਨਾ ਮੈਂ ਗੁਰੂ ਹਾਂ। ਮੈਂ ਤਾਂ**

---

੧. ਦੇਖੋ *ਕੂਕਿਆਂ ਦੀ ਵਿਥਿਆ*, ਸਫ਼ਾ ੧੯

**ਹੁਕਮੀ ਬੰਦਾ ਹਾਂ, ਮੇਰੇ ਨਾਲ ਜਹਾਨ ਨੇ ਬੇਅਰਥ ਦਾਵਾ ਬੰਨ੍ਹਿਆ ਹੈ....**

ਚਿੱਠੀ ਨੰਬਰ ੨੦ 'ਚੋਂ :

**....ਮੈਂ ਗੁਰੂ ਨਹੀਂ, ਰਪਟੀਏ ਕੀ ਮਾਫ਼ਕ ਹਾਂ। ਪਰ ਏਹ ਹੁਕਮ ਗੁਰੂ ਦਾ ਹੈ, ਦਸ ਪਾਤਸ਼ਾਹੀਆਂ ਦਾ।**

ਚਿੱਠੀ ਨੰ: ੩੫ 'ਚੋਂ :

**......ਗੁਰੂ ਸਾਹਿਬ ਦੇ ਬਚਨ ਉਤੇ ਪ੍ਰਤੀਤ ਰਖਣੀ ਚਾਹੀਦੀ ਹੈ ਸਿੱਖਾਂ ਨੂੰ। ਮੈਨੂੰ ਕੀ ਪੁਛਣਾ ਹੈ ਗੁਰੂ ਜੀ ਨੇ ਸਭੇ ਹੀ ਕੁਛ ਅਗੇ ਹੀ ਲਿਖ ਕੇ ਧਰ ਦਿੱਤਾ ਹੈ, ਸਿੱਖਾਂ ਵਾਸਤੇ।**

੧੩. ਭਾਈ ਸਿਆਮ ਸਿੰਘ ਤੇ ਜੀਵਨ ਸਿੰਘ ਆਦਿ ਸਿੱਖਾਂ ਵਲ ਲਿਖੀ ਚਿੱਠੀ ਨੰ: ੪੦ 'ਚੋਂ :

**.....ਏਨਾਂ ਦਾ ਕੋਈ ਠਕਾਣਾ ਨਹੀਂ, ਕਿਸੇ ਵੇਲੇ ਦੇ ਇਹ ਤਾਂ ਸਰਾਪੇ ਹੋਏ ਹੈਨ ਗੁਰੂ ਜੀ ਕੇ। ਮੈਨੂੰ ਤਾਂ ਨਾ ਗੁਰੂ ਬਣਨ ਦੀ ਲੋੜ ਹੈ ਨਾ ਬ੍ਰਹਮਾ ਬਣਨ ਦੀ ਲੋੜ ਹੈ, ਮੈਨੂੰ ਤਾਂ ਗੁਰੂ-ਸਿੱਖੀ ਦੀ ਲੋੜ ਹੈ, ਏਹ ਤਾਂ ਐਵੇਂ ਭੌਂਕਦੇ ਹੈ ਬਰਲ ਗਏ ਇਹ ਤਾਂ........।**

੧੪. ਭਾਈ ਸਿਆਮ ਸਿੰਘ ਤੇ ਭਾਈ ਕਾਨ੍ਹ ਸਿੰਘ ਵਲ ਲਿਖੀ ਚਿੱਠੀ ਨੰ: ੪੩ 'ਚੋਂ

**.......ਜੋ ਸ਼ਬਦ ਨਾਲ ਮਿਲੇਗਾ ਉਹ ਸਦਾ ਈ ਮਿਲਾ ਹੋਯਾ ਹੈ।.......ਇਕ ਗੁਰੂ ਗ੍ਰੰਥ ਸਾਹਿਬ, ਗੁਰੂ ਗ੍ਰੰਥ ਮਾਨੀਏ ਪ੍ਰਗਟ ਗੁਰਾਂ ਕੀ ਦੇਹ। ਸੋ ਸਿਖ ਮੋ ਕੋ ਮਿਲਬੋ ਚਹੇ ਖੋਜ ਇਨਹੀ ਮੈ ਲੇਹੁ। ਹੋਰ ਗੁਰੂ ਜੀ ਨੇ ਲਿਖਾ ਹੈ, ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ[1].......।**

੧੫. ਭਾਈ ਨਰੈਣ ਸਿੰਘ ਅਤੇ ਸੰਗਤ ਵਲ ਲਿਖੀ ਚਿੱਠੀ ਨੰ: ੪੪ 'ਚੋਂ

**......ਨਰੈਣ ਸਿੰਘ ਜੀ ਤੁਸੀਂ ਜੋ ਆਖਦੇ ਹੋ ਰਹਿਤ ਦਾ ਹੁਕਮ-ਨਾਮਾ ਦਿਓ, ਸੋ ਜੀ ਅਸੀਂ ਕੀ ਹੁਕਮਨਾਮਾ ਦੇਣਾ ਹੈ, ਹੁਕਮਨਾਮਾ ਗੁਰੂ ਜੀ ਅਗੇ ਹੀ ਦੇ ਰਖਾ ਹੈ ਸਾਧ ਸੰਗਤ ਕੋ, ਅਰ ਸਾਰੇ ਭੇਖਾਂ ਕੋ, ਅਰ ਸਾਰੀਆਂ ਜਾਤਾਂ ਕੋ। ਗੁਰੂ ਗ੍ਰੰਥ ਸਾਹਿਬ.......।**

੧. ਨਟ ਮ: ੪, ॥੫॥੪॥ ਸ: ੯੮੨

੧੬. ਭਾਈ ਹਰੀ ਸਿੰਘ ਵਲ ਲਿਖੀ ਚਿੱਠੀ ਨੰ: ੪੫ 'ਚੋਂ :

**.....ਇਹ ਸਭ ਜੋ ਲਿਖਾ ਹੈ ਸੋ ਗੁਰੂ ਜੀ ਦਾ ਹੁਕਮ ਲਿਖਾ ਹੈ। ਮੈਂ ਗੁਰੂ ਨਹੀਂ, ਮੈਂ ਤਾਂ ਗੁਰੂ ਦੇ ਦਰ ਦਾ ਕੂਕਰ ਹਾਂ। ਮੈਂ ਭੀ ਅਠੇ ਪਹਿਰ ਏਥੇ ਬੇਨਤੀ ਕਰਦਾ ਹਾਂ ਜੋ ਹੇ ਗੁਰੂ ਜੀ ਤੇਰੀ ਸ਼ਰਨ ਹਾਂ, ਬੇਮੁਖੀਂ ਥੀਂ ਰਖ ਲਈਂ.......।**

੧੭. ਭਾਈ ਰਾਮ ਸਿੰਘ ਬਿਹਾਰੀ ਸਿੰਘ ਵਲ ਲਿਖੀ ਚਿੱਠੀ ਨੰ: ੪੭ 'ਚੋਂ

**......ਹੋਰ ਨਰੈਣ ਸਿੰਘ ਤੈਂ ਬਾਰ੍ਹਵੇਂ ਜਾਮੇ ਦੀ ਬਾਤ ਕਹਾਂ ਤੇ ਸੁਣੀ ਹੈ ਸਾਨੂੰ ਦੱਸੀਂ ਲਿਖ ਕੇ........।**

੧੮. ਭਾਈ ਸਮੁੰਦ ਸਿੰਘ ਵਲ ਲਿਖੀ ਚਿੱਠੀ ਨੰ: ੫੧ ਵਿਚੋਂ :

**....ਹੋਰ ਭਾਈ ਦਸਾਂ ਪਾਤਸ਼ਾਹੀਆਂ ਤੇ ਪਿਛੇ ਗੁਰੂ ਤਾਂ ਮਹਾਰਾਜ ਜੀ ਗੁਰੂ ਗ੍ਰੰਥ ਸਾਹਿਬ ਨੂੰ ਅਸਥਾਪਨ ਕਰ ਗਏ ਹਨ, ਸੋ ਸਦਾ ਹੀ ਇਸਥਿਤ ਹੈ, ਹੋਰ ਗੁਰੂ ਕੋਈ ਨਹੀਂ......।**

੧੯. ਭਾਈ ਸਮੁੰਦ ਸਿੰਘ ਸੁੰਦਰ ਸਿੰਘ ਵਲ ਲਿਖੀ ਚਿੱਠੀ ਨੰ: ੫੨ 'ਚੋਂ :

**....ਪੰਜ ਗ੍ਰੰਥ ਪੜ੍ਹੂਗਾ, ਉਸ ਨੂੰ ਬਹੁਤ ਫਾਇਦਾ ਹੋਊਗਾ, ਏਸ ਤਰ੍ਹਾਂ ਨਾ ਆਖਿਉ, ਰਾਮ ਸਿੰਘ ਨੂੰ ਬਾਣੀ ਨੇ ਫੜਾਇ ਦਿਤਾ, ਸਾਨੂੰ ਕੀ ਕਰੂਗੀ ਨਾ। ਮੈਨੂੰ ਮੇਰੇ ਕਿਸੇ ਖੋਟੇ ਕਰਮ ਨੇ ਤਾਂ ਏਥੇ ਲੈ ਆਂਦਾ ਹੈ......ਤੁਸੀਂ ਗੁਰੂ ਜੀ ਦੇ ਬਚਨਾਂ ਵਲ ਧਿਆਨ ਕਰਨਾ, ਗ੍ਰੰਥ ਸਾਹਿਬ ਗੁਰੂ ਜੀ ਦੀ ਦੇਹ ਹੈ ਪ੍ਰਤੱਖ......।**

ਭਾਈ ਨਾਨੂ ਸਿੰਘ ਬੁਧ ਸਿੰਘ ਦੇ ਨਾਂ ਲਿਖੀ ਚਿੱਠੀ ਨੰ: ੫੯ 'ਚੋਂ

**.......ਮੈ ਤਾ ਨਾਮੁ ਭਲੇ ਨੂੰ ਦਸਿਆ ਥਾ ਮੈਨੂੰ ਇਹ ਖ਼ਬਰ ਨਹੀ ਥੀ ਕਿ ਮੇਰੇ ਨਾਲ ਇਹ ਬਰਤਨਾ ਹੈ, ਕੋਈ ਮੈਂ ਪਿਛਲੇ ਜਨਮ ਬਹੁਤ ਭਾਰਾ ਪਾਪ ਕੀਤਾ ਹੈ।.......ਹੁਣ ਤਾਂ ਸਾਰੀ ਬਾਤ ਦੀ ਨਿਰਾਸੀ ਹੈ, ਪਰ ਮੇਰੇ ਮਰੇ ਤੇ ਭੋਗ ਮੇਰੇ ਅਰਥ ਪੁਆਇ ਦੇਵੇ ਜਿਸ ਤੇ ਸਰਿ ਆਵੇ,**

ਇਸ ਅੰਤਲੀ ਚਿੱਠੀ ਤੋਂ ਜ਼ਾਹਿਰ ਹੁੰਦਾ ਹੈ ਕਿ ਸ਼ਾਇਦ ਉਨ੍ਹਾਂ ਦੇ ਮਨ 'ਤੇ ਇਹ ਬੋਝ ਸੀ ਕਿ ਮੈਂ ਨਾਮ ਦੇਣ ਲਗ ਪਿਆ, ਜਿਸ ਲਈ ਲੋਕੀ ਮੈਨੂੰ ਗੁਰੂ ਕਹਿਣ ਲਗ ਪਏ, ਸ਼ਾਇਦ ਇਸੇ ਲਈ ਮੈਨੂੰ ਇਹ ਦੁਖ ਭੋਗਣਾ ਪਿਆ। ਇਨ੍ਹਾਂ ਸਾਰੇ ਹਵਾਲਿਆਂ ਤੋਂ ਸਿਧ ਹੁੰਦਾ ਹੈ ਕਿ ਬਾਬਾ ਰਾਮ ਸਿੰਘ ਜੀ ਗੁਰੂ ਕਹਾਉਣ ਦੇ ਹੱਕ ਵਿਚ ਨਹੀਂ ਸਨ।

ਇਸ ਤੋਂ ਇਲਾਵਾ ਦੂਜੀ ਸ਼ਾਖ਼ ਯਾਰ੍ਹਵੀਂ ਬਾਰ੍ਹਵੀਂ ਪਾਤਸ਼ਾਹੀ ਦੀ ਪਰੰਪਰਾ ਤੋਰਨ ਵਾਲੀ ਨਿਰੰਕਾਰੀ ਸੰਪ੍ਰਦਾ ਸੀ, ਜੋ ਬਾਬਾ ਦਿਆਲ ਜੀ ਤੇ ਬਾਬਾ ਦਰਬਾਰਾ ਸਿੰਘ ਜੀ ਤੋਂ ਬਾਅਦ ਬਾਬਾ ਰੱਤਾ ਜੀ (ਸਹਿਜਧਾਰੀ) ਦੇ ਸਹਿਯੋਗੀਆਂ ਨੇ ਕਾਇਮ ਕੀਤੀ, ਜਿਨ੍ਹਾਂ ਦੇ ਪਿਛੋਂ ਬਾਬਾ ਗੁਰਦਿੱਤ ਸਿੰਘ, ਬਾਬਾ ਹਰਾ ਸਿੰਘ ਅਤੇ ਬਾਬਾ ਗੁਰਬਖ਼ਸ਼ ਸਿੰਘ ਹੋਏ। ਇਸ ਸੰਪ੍ਰਦਾ ਦੇ ਮੁਖੀਆਂ ਨੇ ਸਿੱਖੀ ਪ੍ਰਚਾਰ ਵਿਚ ਤਕੜਾ ਹਿੱਸਾ ਪਾਇਆ ਅਤੇ ਬਾਣੀ ਦਾ ਪ੍ਰਚਾਰ ਕੀਤਾ ਹੈ, ਪਰ ਗੁਰ-ਗੱਦੀ ਸਿਸਟਮ ਇਨ੍ਹਾਂ ਵਿਚ ਵੀ ਮੌਜੂਦ ਸੀ, ਜੋ ਗੁਰਮਤਿ ਦੇ ਵਿਰੁੱਧ ਗੱਲ ਸੀ। ੧੯੩੫-੩੯ ਵਿਚ ਬਾਬਾ ਗੁਰਦਿੱਤ ਸਿੰਘ ਜੀ ਦੇ ਅਸੀਂ ਆਪ ਦਰਸ਼ਨ ਕੀਤੇ ਸਨ, ਜੋ ਇਕ ਗੁਰੂ ਦੀ ਹੈਸੀਅਤ ਵਿਚ ਗੱਦੀ ਲਾ ਕੇ ਬੈਠਦੇ ਅਤੇ ਮੱਥੇ ਟਿਕਾਂਦੇ ਸਨ।

ਇਨ੍ਹਾਂ ਦੇ ਪਿਛੋਂ ਜਿਸ ਸੰਪ੍ਰਦਾ ਨੇ ਬਹੁਤੀ ਜਨਤਾ ਨੂੰ ਆਪਣੀ ਲਪੇਟ ਵਿਚ ਲਿਆ ਹੈ, ਉਹ ਹੈ ਰਾਧਾ ਸੁਆਮੀ ਸੰਪ੍ਰਦਾ। ਇਹ ਵੀ ਇਕ ਸੰਤ ਬਿਰਤੀ ਵਾਲੇ ਸੁਆਮੀ ਦਿਆਲ ਦਾਸ ਜੀ ਦੇ ਸਹਿਯੋਗੀਆਂ ਤੋਂ ਸ਼ੁਰੂ ਹੋਈ। ਜਿਨ੍ਹਾਂ ਦੀ ਸ਼ਾਦੀ ਫ਼ਰੀਦਾਬਾਦ ਦੇ ਰਾਇ ਬਹਾਦਰ ਇਜ਼ਤ ਰਾਇ ਦੀ ਲੜਕੀ ਬੀਬੀ ਰਾਧਾ ਨਾਲ ਹੋਈ, ਜਿਨ੍ਹਾਂ ਦੋਹਾਂ ਦੇ ਨਾਮ ਜੋੜ ਕੇ 'ਰਾਧਾ ਸੁਆਮੀ' ਮਤ ਦੀ ਨੀਂਹ ਰੱਖੀ ਗਈ। ਇਸ ਦੇ ਬਾਨੀ ਤੇ ਸੰਚਾਲਕ ਬਹੁਤੇ ਅਮੀਰ ਤਬਕੇ ਦੇ ਰਿਟਾਇਰਡ ਅਫ਼ਸਰ ਹੀ ਰਹੇ ਹਨ, ਜਿਸ ਦੀਆਂ ਆਪਸੀ ਮਤ-ਭੇਦ ਕਾਰਨ ਕਈ ਸ਼ਾਖਾਂ ਤੁਰੀਆਂ ਅਤੇ ਉਨ੍ਹਾਂ ਦੀ ਆਪੋ ਵਿਚ ਮੁਕੱਦਮੇ-ਬਾਜ਼ੀ ਵੀ ਹੁੰਦੀ ਰਹੀ।

ਇਸ ਸੰਪ੍ਰਦਾ ਵਾਲੇ ਆਪਣੇ ਇਕੱਠ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਕਰਦੇ ਅਤੇ ਨਾ ਹੀ ਸਿੱਖੀ ਰਹਿਤ ਬਾਰੇ ਇਨ੍ਹਾਂ ਵਿਚ ਕੋਈ ਪਾਬੰਦੀ ਹੈ। ਮਾਸ ਦੀ ਨਿਖੇਧੀ ਤੋਂ ਬਿਨਾਂ ਤਮਾਕੂ ਆਦਿ ਦੀ ਨਿਖੇਧੀ ਜਾਂ ਬੰਦਸ਼ ਦੀ ਇਸ ਸੰਸਥਾ ਦੇ ਪੈਰੋਕਾਰਾਂ ਵਿਚ ਕੋਈ ਗੱਲ ਨਹੀਂ। ਰਾਧਾ ਸੁਆਮੀ ਮੁਖੀਆਂ ਦੀਆਂ ਤਸਵੀਰਾਂ ਆਮ ਤੌਰ 'ਤੇ ਤਮਾਕੂ ਪਾਨ ਵਾਲੀਆਂ ਦੁਕਾਨਾਂ 'ਤੇ ਹੀ ਬਹੁਤੀਆਂ ਵੇਖਣ ਵਿਚ ਆਉਂਦੀਆਂ ਹਨ।

ਇਸ ਦੇ ਮੋਢੀਆਂ ਵਿਚ ਬਾਬਾ ਸਾਵਣ ਸਿੰਘ ਜੀ ਬਿਆਸ ਵਾਲੇ ਬੜੇ ਵਿਦਵਾਨ ਅਤੇ ਗੁਰਬਾਣੀ ਦੇ ਖੋਜੀ ਸਨ। ਜੇ ਉਹ ਦੇਹਧਾਰੀ ਗੁਰੂ ਦੀ ਕਲਪਿਤ-ਵੀਚਾਰਧਾਰਾ ਤੋਂ ਉਪਰ ਉਠ ਕੇ ਨਾਮ ਬਾਣੀ ਦਾ ਪ੍ਰਚਾਰ ਕਰਦੇ ਤਾਂ ਸਿੱਖ ਧਰਮ ਲਈ ਇਹ ਬਹੁਤ ਹੀ ਫ਼ਖ਼ਰ ਵਾਲੀ ਗੱਲ ਹੁੰਦੀ।

ਇਨ੍ਹਾਂ ਸੰਪ੍ਰਦਾਵਾਂ ਤੋਂ ਇਲਾਵਾ ਹੋਰ ਕਈ ਛੋਟੇ ਮੋਟੇ ਜਥੇ ਅਤੇ ਟੋਲੇ ਹੋਏ ਹਨ, ਜੋ ਦੇਹਧਾਰੀ ਗੁਰੂਆਂ ਨੂੰ ਮੰਨਦੇ ਸਨ ਅਤੇ ਜਿਨ੍ਹਾਂ ਦਾ ਤੌਰ-ਤਰੀਕਾ ਗੁਰਮਤੀ ਵਿਚਾਰਧਾਰਾ ਵਿਚ ਸਿੱਧਾ ਦਖ਼ਲ ਹੈ।

ਇਸ ਤਰ੍ਹਾਂ ਦੇ ਗੁਰੂ-ਡੰਮ ਦਾ ਮੂਲ ਕਾਰਨ ਸਾਧਾਂ ਸੰਤਾਂ ਨੂੰ ਪੂਜਣ ਅਤੇ ਮੱਥੇ ਟੇਕਣ ਤੋਂ ਹੀ ਸ਼ੁਰੂ ਹੁੰਦਾ ਹੈ। ਇਸ ਤਰ੍ਹਾਂ ਦੀ ਖ਼ੁਦ-ਪ੍ਰਸਤੀ ਅਤੇ ਗੁਰੂ ਦੀ ਪ੍ਰਾਪਤੀ ਭਾਵੇਂ ਸਤਿਗੁਰਾਂ ਦੇ ਸਮੇਂ ਵੀ ਸੀ, ਜਿਸ ਦਾ ਗੁਰਬਾਣੀ, ਭਾਈ ਗੁਰਦਾਸ ਜੀ ਦੀ ਬਾਣੀ ਅਤੇ ਗੁਰਮਤਿ ਦਰਸ਼ਨ ਬਾਰੇ ਲਿਖੇ ਗਏ ਮੁਢਲੇ ਇਤਿਹਾਸ ਵਿਚ ਜ਼ੋਰਦਾਰ ਖੰਡਨ ਹੈ, ਪਰ ਇਹ ਮਨਮਤਿ ਦਿਨ ਬ-ਦਿਨ ਆਪਣੇ ਪੈਰ ਅਗੇ ਤੋਂ ਅਗੇ ਪਸਾਰ ਰਹੀ ਹੈ।

ਪੰਜਾਬ ਦਾ ਖ਼ਾਸ ਕਰ ਦਿਹਾਤੀ ਸਿਖ ਨੱਵੇ ਫ਼ੀ ਸਦੀ ਸਾਧਾਂ ਸੰਤਾਂ ਦੀ ਸਿੱਖੀ ਸੇਵਕੀ ਵਿਚ ਬੱਝਾ ਪਿਆ ਹੈ। ਬਦੇਸ਼ਾਂ ਵਿਚ ਵੀ ਬਹੁਤੇ ਪੰਜਾਬ ਦੇ ਦਿਹਾਤੀ ਲੋਕ ਹੀ ਗਏ ਹਨ, ਜਿਸ ਦੇ ਫਲ-ਸਰੂਪ ਉਥੇ ਵੀ ਸਾਧ-ਪ੍ਰਸਤੀ ਦਾ ਜ਼ੋਰ ਹੈ, ਜਿਸ ਵਿਚ ਗੁਰੂ ਚੇਲੇ ਵਾਲੀ ਝਲਕ ਮੌਜੂਦ ਹੈ।

ਜੇ ਸਿੱਖੀ ਵਿਚ ਗੁਰੂ ਆਸ਼ੇ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਕਿਸੇ ਨੂੰ ਵੀ ਮੱਥਾ ਟੇਕਣ ਦੀ ਬੰਦਸ਼ ਹੁੰਦੀ ਤਾਂ ਅਖ਼ੌਤੀ ਨਿਰੰਕਾਰੀ ਲਹਿਰ ਦਾ ਮੁਖੀ ਜਾਂ ਉਸ ਦੇ ਟੋਲੇ ਦੇ ਵਿਅਕਤੀ ਦਸ ਗੁਰੂ ਜਾਮਿਆਂ ਦੇ ਨਾਂ ਆਪਣੇ ਨਾਲ ਜੋੜਨ ਦੀ ਹਿੰਮਤ ਕਦੇ ਵੀ ਨਾ ਕਰ ਸਕਦੇ ਅਤੇ ੧੯੭੮ ਦੀ ਵਿਸਾਖੀ 'ਤੇ ਇਨ੍ਹਾਂ ਵਲੋਂ ਤੇਰ੍ਹਾਂ ਨਾਮ-ਰਸੀਏ ਗੁਰਸਿੱਖਾਂ ਦੇ ਸ਼ਹੀਦ ਕਰਨ ਦਾ ਜੋ ਦੁਖਾਂਤ ਵਾਪਰਿਆ, ਇਹ ਕਦੇ ਨਾ ਵਾਪਰਦਾ। ਜਿਤਨਾ ਇਸ ਸੰਸਥਾ ਨੇ ਗੁਰੂ ਆਸ਼ੇ, ਗੁਰਬਾਣੀ ਅਤੇ ਗੁਰਮਤਿ ਦੀਆਂ ਇਖ਼ਲਾਕੀ ਕਦਰਾਂ-ਕੀਮਤਾਂ ਤੋਂ ਦੂਰ ਜਾ ਕੇ, ਮਨਮਤਿ ਦਾ ਬੀਜ ਬੋਇਆ ਹੈ, ਇਸ ਦੀ ਹੋਰ ਕੋਈ ਮਿਸਾਲ ਨਹੀਂ ਮਿਲਦੀ।

ਇਨ੍ਹਾਂ ਸਾਰੀਆਂ ਗੱਲਾਂ ਦਾ ਮੂਲ ਕਾਰਨ ਗੁਰਮਤਿ ਦੇ ਸਹੀ ਪ੍ਰਚਾਰ ਦੀ ਘਾਟ ਹੈ। ਇਸ ਕੌੜੀ ਸੱਚਾਈ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਗੁਰੂ ਸਾਹਿਬਾਨ ਨੇ ਸੰਸਾਰੀ ਜੀਆਂ ਦੀ ਰੂਹਾਨੀ ਭੁਖ ਦੀ ਨਵਿਰਤੀ ਲਈ ਜਿਸ ਰੱਬੀ ਬਾਣੀ ਦਾ ਸੰਗ੍ਰਹਿ ਕੀਤਾ ਸੀ, ਉਸ ਤੋਂ ਅਸੀਂ ਕੇਵਲ ਪੇਟ ਦੀ ਭੁੱਖ ਮਿਟਾਉਣ ਵਲ ਲਗ ਗਏ। ਜਿਸ ਗੁਰਬਾਣੀ ਅਗੇ ਸਤਿਗੁਰੂ ਵੀ ਝੁਕਦੇ ਅਤੇ ਸ਼ਬਦ ਨੂੰ ਆਪਣਾ ਗੁਰੂ ਮੰਨਦੇ ਰਹੇ, ਉਸ ਦੇ ਅਦਬ ਸਤਿਕਾਰ ਦੀ ਘਾਟ ਵੀ ਉਕਤ ਮਨੁੱਖਤਾ ਦੇ ਫੈਲਣ ਦਾ ਇਕ ਕਾਰਨ ਹੈ। ਸਾਰਾ ਸਿੱਖ-ਜਗਤ ਜੇ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਅਰਜਨ ਦੇਵ, ਗੁਰੂ ਤੇਗ਼ ਬਹਾਦਰ ਸਾਹਿਬ

ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪੁਰਬਾਂ ਤੋਂ ਵੀ ਵਧ ਸ਼ਾਨ ਸ਼ੌਕਤ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੱਦੀ-ਨਸ਼ੀਨੀ ਪੁਰਬ ਮਨਾਉਣ ਲਗ ਪਏ ਅਤੇ ਗੁਰਬਾਣੀ ਦੇ ਅਰਥ-ਪ੍ਰਚਾਰ ਦਾ ਠੋਸ ਪ੍ਰਬੰਧ ਹੋਵੇ ਤਾਂ ਗੁਰੂ-ਡੰਮ ਦੀ ਮਨਮਤਿ ਬਹੁਤ ਹੱਦ ਤਕ ਘਟ ਸਕਦੀ ਹੈ।

## (੮)

# ਗੁਰੂ ਵਿਚੋਲਾ

ਜਿਵੇਂ ਕਿਸੇ ਰਾਜੇ ਮਹਾਰਾਜੇ ਦੇ ਦਰਬਾਰ ਤਕ ਰਸਾਈ ਪ੍ਰਾਪਤ ਕਰਨ ਲਈ ਕਿਸੇ ਵਿਚੋਲੇ ਦੀ ਮਦਦ ਲੈਣੀ ਪੈਂਦੀ ਹੈ, ਇਸੀ ਤਰ੍ਹਾਂ ਵਾਹਿਗੁਰੂ ਦੀ ਪ੍ਰਾਪਤੀ ਲਈ ਜੀਵ ਨੂੰ ਗੁਰੂ ਦੀ ਲੋੜ ਹੈ। ਪਰਮਾਤਮਾ ਅਤੇ ਜੀਵ-ਆਤਮਾ ਦੇ ਮਿਲਾਪ ਲਈ ਗੁਰੂ ਹੀ ਵਿਚੋਲਾ ਹੈ:

**ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ॥**
**ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥੧॥੧੫॥**

*(ਰਾਮਕਲੀ ਕੀ ਵਾਰ, ਸਲੋਕ ਮ: ੫, ਸ: ੯੬੪)*

**ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥**
**ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥**

*(ਰਾਮਕਲੀ ਕੀ ਵਾਰ, ਸਲੋਕ ਮ: ੫, ਸ: ੯੫੭)*

**ਸਤਿਗੁਰੁ ਵਿਸਟੁ ਮੇਲਿ ਮੇਰੇ ਗੋਵਿੰਦਾ ਹਰਿ ਮੇਲੇ ਕਰਿ ਰੈਬਾਰੀ ਜੀਉ॥**

*(ਗਉੜੀ ਮਾਝ ਮ: ੪, ਸ: ੧੭੪)*

**ਦੋਵੈ ਥਾਵ ਰਖੇ ਗੁਰ ਸੂਰੇ॥**
**ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਇ ਸਗਲੇ ਪੂਰੇ॥ਰਹਾਉ॥**

*(ਬਿਲਾਵਲੁ ਮ: ੫, ਸ: ੮੨੫)*

ਲੋਕ-ਪਰਲੋਕ ਵਿਚ ਸਹਾਇਕ ਅਥਵਾ ਰਾਖਾ ਸੱਚਾ ਸਤਿਗੁਰੂ ਹੀ ਹੁੰਦਾ ਹੈ:

**ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥**
**ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥੧॥੧੮॥**

*(ਗਉੜੀ ਸੁਖਮਨੀ ਮ: ੫, ਸ: ੨੮੬)*



**ਹਲਤੁ ਪਲਤੁ ਜਿਨਿ ਗੁਰਹਿ ਸਵਾਰਿਆ॥**
**ਤਿਸੁ ਗੁਰ ਊਪਰਿ ਸਦਾ ਹਉ ਵਾਰਿਆ॥ ॥੩॥**

*(ਪ੍ਰਭਾਤੀ ਮ: ੫, ਸ: ੧੩੩੮)*

ਉਪਰ-ਲਿਖੇ ਸ਼ਬਦਾਂ ਤੋਂ ਪਤਾ ਲਗਦਾ ਹੈ ਕਿ ਗੁਰੂ ਹੀ ਵਿਚੋਲਾ ਬਣ ਕੇ ਸਿਖ ਦੇ ਲੋਕ-ਪਰਲੋਕ ਨੂੰ ਸਵਾਰਦਾ ਹੈ, ਕਿਉਂਕਿ ਉਸ ਨੂੰ ਵਾਹਿਗੁਰੂ ਵਲੋਂ ਇਹ ਅਧਿਕਾਰ ਪ੍ਰਾਪਤ ਹੁੰਦਾ ਹੈ। ਜੋ ਲੋਕ ਆਪਣੇ ਦੁਖ ਕਲੇਸ਼ ਦੀ ਨਵਿਰਤੀ ਨਹੀਂ ਕਰ ਸਕਦੇ, ਉਹ ਦੂਜੇ ਲਈ ਵਿਚੋਲਾ ਕਿਵੇਂ ਬਣ ਸਕਦੇ ਹਨ ? ਉਨ੍ਹਾਂ ਨੂੰ ਆਪਣਾ ਲੋਕ-ਪਰਲੋਕ ਦਾ ਸਹਾਇਕ ਥਾਪਣਾ ਖੂਹ ਵਿਚ ਛਾਲ ਮਾਰਨ ਦੇ ਬਰਾਬਰ ਹੈ। ਸੋ ਕਲੂ-ਕਾਲ ਦੇ ਜੀਵਾਂ ਦਾ ਸੱਚਾ ਵਿਚੋਲਾ ਗੁਰੂ ਨਾਨਕ ਦੇਵ ਅਤੇ ਦਸ ਗੁਰੂ ਸਾਹਿਬਾਨ ਦਾ ਆਤਮਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹੈ, ਹੋਰ ਕੋਈ ਦੇਹਧਾਰੀ ਨਹੀਂ। ਜੇ ਕੋਈ ਸੱਜਣ ਵਿਦਵਾਨ ਅਥਵਾ ਵੀਚਾਰਵਾਨ ਹੈ, ਤਾਂ ਉਸਨੂੰ ਅਸੀਂ ਗੁਰ-ਭਾਈ ਕਹਿ ਸਕਦੇ ਹਾਂ। ਉਹ ਵੀ ਤਾਂ, ਜੇ ਉਹ ਗੁਰਮਤਿ ਦਾ ਧਾਰਨੀ ਹੋਵੇ। ਉਸ ਨੂੰ ਗੁਰੂ ਨਹੀਂ ਕਹਿ ਸਕਦੇ।

## (੯)

# ਗੁਰੂ ਮੁਕਤੀ-ਦਾਤਾ

ਮੁਕਤੀ ਬਾਰੇ ਸ਼ਾਸਤ੍ਰਾਂ ਪੁਰਾਣਾਂ ਦੀ ਵੱਖਰੀ ਵੱਖਰੀ ਰਾਏ ਹੈ। ਗੁਰਮਤਿ ਅਨੁਸਾਰ ਮੁਕਤੀ ਤੋਂ ਮੁਰਾਦ ਸੰਸਾਰਕ ਦੁਖਾਂ ਤੋਂ ਮਨ ਕਰਕੇ ਛੁਟਕਾਰਾ ਅਤੇ ਵਾਹਿਗੁਰੂ ਵਿਚ ਲਿਵਲੀਨਤਾ ਹੈ, ਜਿਸ ਤੋਂ ਪਿਛੋਂ ਜੀਵ ਦਾ ਆਵਾ-ਗਵਨ ਖ਼ਤਮ ਹੋ ਜਾਂਦਾ ਹੈ। ਐਸੇ ਜੀਵਨ-ਮੁਕਤ ਪੁਰਸ਼ਾਂ ਲਈ ਹੁਕਮ ਹੈ:

**ਜਿਉ ਜਲ ਮਹਿ ਜਲੁ ਆਇ ਖਟਾਨਾ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ॥**
**ਮਿਟਿ ਗਏ ਗਵਨ ਪਾਏ ਬਿਸ੍ਰਾਮ॥**
**ਨਾਨਕ ਪ੍ਰਭ ਕੈ ਸਦ ਕੁਰਬਾਨ॥੮॥੧੧॥**

*(ਗਉੜੀ ਸੁਖਮਨੀ ਮ: ੫, ਸ: ੨੭੮)*

**ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥**
**ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥੪॥੯॥**

*(ਸਿਰੀਰਾਗੁ ਮ: ੫, ਸ: ੫੨)*

**ਚੂਕਾ ਗਉਣੁ ਮਿਟਿਆ ਅੰਧਿਆਰੁ ॥**
**ਗੁਰਿ ਦਿਖਲਾਇਆ ਮੁਕਤਿ ਦੁਆਰਿ ॥੨॥**

*(ਪ੍ਰਭਾਤੀ ਮ: ੫, ਸ: ੧੩੪੮)*

ਸੋ ਮੁਕਤੀ ਬਾਰੇ ਇਹ ਸ਼ਕਤੀ ਪੂਰੇ ਗੁਰੂ ਵਿਚ ਹੀ ਹੈ, ਜੋ ਜੀਵਾਂ ਦੇ ਅਨੇਕਾਂ ਪਾਪਾਂ ਦਾ ਨਾਸ਼ ਕਰ ਕੇ ਸੰਸਾਰ-ਸਮੁੰਦਰ ਤੋਂ ਪਾਰ ਕਰਦਾ ਹੈ। ਪੰਚਮ ਪਾਤਿਸ਼ਾਹ ਫ਼ੁਰਮਾਉਂਦੇ ਹਨ :

**ਅਨਿਕ ਪਾਪ ਮੇਰੇ ਪਰਹਰਿਆ ਬੰਧਨ ਕਾਟੇ ਮੁਕਤ ਭਏ ॥**
**ਅੰਧ ਕੂਪ ਮਹਾ ਘੋਰ ਤੇ ਬਾਹ ਪਕਰਿ ਗੁਰਿ ਕਾਢਿ ਲੀਏ ॥੨॥**

*(ਆਸਾ ਮ: ੫, ਸ: ੩੮੩)*

ਅਨਮਤਾਂ ਦਾ ਖ਼ਿਆਲ ਹੈ ਕਿ ਜੀਵ ਦੇਹ ਤਿਆਗੇ ਬਿਨਾਂ ਮੁਕਤ ਨਹੀਂ ਹੋ ਸਕਦਾ, ਪਰ ਗੁਰਮਤਿ ਫ਼ਿਲਾਸਫ਼ੀ ਅਨੁਸਾਰ ਮੁਕਤ ਉਹ ਹੈ, ਜੋ ਗੁਰੂ ਉਪਦੇਸ਼ (ਨਾਮ) ਦੀ ਕਮਾਈ ਕਰਦਿਆਂ ਹੋਇਆਂ ਹੇਠ-ਲਿਖੇ ਸ਼ਬਦ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੈ :

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥**
**ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥**
**ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥**
**ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥**
**ਜੋ ਵਰਤਾਏ ਸਾਈ ਜੁਗਤਿ ॥**
**ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥੯॥**

*(ਗਉੜੀ ਸੁਖਮਨੀ ਮ: ੫, ਸ: ੨੭੫)*

ਉਕਤ ਅਵਸਥਾ ਸੱਚੇ ਗੁਰੂ ਤੋਂ ਮਿਲੇ ਪੂਰਨ ਗਿਆਨ ਤੋਂ ਹੀ ਪ੍ਰਾਪਤ ਹੋ ਸਕਦੀ ਹੈ। ਕਿਉਂਕਿ ਕਰਮ ਕਰਕੇ ਜੀਵ ਬੰਧਨ ਵਿਚ ਪੈਂਦਾ ਹੈ ਅਤੇ ਗਿਆਨ ਅਥਵਾ ਸਿਮਰਨ ਤੋਂ ਮੁਕਤ ਹੁੰਦਾ ਹੈ, ਇਸ ਲਈ ਪਾਰਦਰਸ਼ੀ (ਬ੍ਰਹਮਵੇਤਾ) ਲੋਕ ਅੰਤ ਸਮੇਂ ਤਕ ਸੱਚੇ ਗੁਰੂ ਦੇ ਹੁਕਮ ਅੰਦਰ ਸ਼ੁਭ ਕਰਮਾਂ ਅਥਵਾ ਨਾਮ-ਸਿਮਰਨ ਵਿਚ ਹੀ ਪ੍ਰਵਿਰਤ ਰਹਿੰਦੇ ਹਨ ਅਤੇ ਗੁਰ ਸ਼ਬਦ ਉਨ੍ਹਾਂ ਦੀ ਆਤਮਕ ਰਾਹਨੁਮਾਈ ਕਰਦਾ ਰਹਿੰਦਾ ਹੈ।

ਸੋ ਜੀਵਾਂ ਤੋਂ ਦੁਕ੍ਰਿਤ ਕਰਮ ਛੁਡਾ ਕੇ ਜੋ ਸ਼ੁਭ ਕਰਮੀ, ਗਿਆਨਵਾਨ, ਅਰਥਾਤ ਮੁਕਤੀ ਦਾ ਅਧਿਕਾਰੀ ਬਣਾ ਦੇਵੇ, ਉਹੀ ਸੱਚਾ ਗੁਰੂ ਹੈ। ਇਤਿਹਾਸ ਇਸ ਗੱਲ ਦੀ ਸ਼ਹਾਦਤ ਦੇਂਦਾ ਹੈ ਕਿ ਗੁਰੂ ਸਾਹਿਬਾਨ ਨੇ ਦੇਸ਼-ਦੇਸ਼ਾਂਤ੍ਰਾਂ ਵਿਚ ਫਿਰ ਕੇ ਬੜੇ ਬੜੇ ਮਾਇਆ-ਪ੍ਰਸਤ, ਜੀਵ-ਘਾਤਕ ਅਤੇ ਧਾੜਵੀ ਇਨਸਾਨਾਂ ਨੂੰ ਅਪਕਰਮ ਛੁਡਵਾ ਕੇ, ਮੁਕਤੀ ਦਾ ਅਧਿਕਾਰੀ ਬਣਾਇਆ ਸੀ। ਇਸ ਸਮੇਂ ਸਾਰੇ ਸੰਸਾਰ ਵਿਚ ਉਸ ਤੋਂ ਵੀ ਵਧ ਈਰਖਾ, ਦਵੈਸ਼, ਚੋਰੀ, ਯਾਰੀ ਆਦਿ ਪਾਪਾਂ ਦਾ ਬੋਲ ਬਾਲਾ ਹੈ, ਬੜੇ ਬੜੇ ਅਪਰਾਧ ਹੋ ਰਹੇ ਹਨ, ਹਜ਼ਾਰਾਂ ਨਹੀਂ ਬਲਕਿ ਲੱਖਾਂ ਮਲਕ ਭਾਗੋ, ਸੱਜਣ ਠੱਗ ਅਤੇ ਕੌਡੇ ਰਾਕਸ਼ ਪੈਦਾ ਹੋ ਚੁਕੇ ਹਨ, ਪਰ ਕਿਸੇ ਗੁਰੂ ਕਹਾਣ ਵਾਲੇ ਦੀ ਹਿੰਮਤ ਨਹੀਂ ਕਿ ਉਹ ਆਪਣੀ ਸ਼ਕਤੀ ਦੁਆਰਾ ਚਾਰ ਚੱਕ ਨੌਂ ਖੰਡ ਪ੍ਰਿਥਵੀ ਦਾ ਚੱਕਰ ਲਾ ਕੇ ਨਾਮ ਦਾ ਪ੍ਰਚਾਰ ਕਰੇ ਅਤੇ ਦੇਸ਼ ਵਿਚ ਸ਼ਾਂਤੀ ਦਾ ਰਾਜ ਸਥਾਪਤ ਕਰੇ।

ਅੱਜ ਗੁਰੂ ਕਹਾਣ ਵਾਲੇ ਵੀਰ ਮਖ਼ਮਲੀ ਗਦੇਲਿਆਂ 'ਤੇ ਬੈਠ ਕੇ ਲੋਕਾਂ ਨੂੰ ਮੁਕਤ ਕਰਨ ਦਾ ਐਲਾਨ ਕਰ ਰਹੇ ਹਨ, ਅਤੇ ਇਹ ਕਹਿ ਰਹੇ ਹਨ ਕਿ ਸਾਡੇ ਉਪਦੇਸ਼ਾਂ ਤੋਂ ਉਹ ਲਾਭ ਪ੍ਰਾਪਤ ਕਰ ਸਕੇਗਾ, ਜੋ ਸਾਡੇ 'ਤੇ ਪੂਰਨ ਸ਼ਰਧਾ ਰਖੇ। ਉਹ ਇਸ ਗੱਲ ਨੂੰ ਭੁੱਲ ਚੁਕੇ ਹਨ ਕਿ ਸੱਜਣ ਠੱਗ, ਕੌਡਾ ਰਾਕਸ਼, ਨੂਰ ਸ਼ਾਹ ਆਦਿਕ ਗੁਰੂ ਨਾਨਕ ਦੇ ਸ਼ਰਧਾਲੂ ਨਹੀਂ ਬਲਕਿ ਕਾਤਲ ਸਨ, ਸ਼ਰਧਾ ਤਾਂ ਸੱਚੇ ਗੁਰੂ ਨੇ ਆਪਣੀ ਸ਼ਕਤੀ ਦੁਆਰਾ ਉਨ੍ਹਾਂ ਅੰਦਰ ਆਪ ਪੈਦਾ ਕੀਤੀ ਸੀ। ਇਸ ਗੁੰਝਲ ਵਿਚ ਲੋਕਾਂ ਨੂੰ ਪਾਈ ਰਖਣਾ ਇਕ ਚਾਲ ਹੈ। ਹਕੀਕਤ ਇਹ ਹੈ ਕਿ ਕਿਸੇ ਕਲਜੁਗੀ ਜੀਵ ਵਿਚ ਇਹ ਸ਼ਕਤੀ ਹੀ ਨਹੀਂ ਕਿ ਉਹ ਲੋਕਾਂ ਨੂੰ ਪਰਤੱਖ ਈਸ਼ਵਰ ਦੇ ਨਾਲ ਮਿਲਾ ਸਕੇ ਜਾਂ ਗੱਲਾਂ ਨਾਲ ਹੀ ਮੁਕਤ ਕਰ ਦੇਵੇ। ਇਸ ਲਈ ਗੁਰੂ ਨਾਨਕ ਨਾਮ-ਲੇਵਾ ਸਭ ਮਾਈ ਭਾਈ ਨੂੰ 'ਸੱਚੇ ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਵਿਤਰ ਉਪਦੇਸ਼ ਨੂੰ ਹੀ ਆਪਣਾ ਮੁਕਤੀ-ਦਾਤਾ ਸਤਿਗੁਰ ਸਮਝਣਾ ਚਾਹੀਦਾ ਹੈ। ਜਿਸ ਵਿਚ ਇਹ ਹੁਕਮ ਮੌਜੂਦ ਹੈ—'ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ,'[੧] ਕੇਵਲ ਕਮਾਈ ਦੀ ਹੀ ਲੋੜ ਹੈ।

ਦੇਹਧਾਰੀ ਭੇਖੀ ਲੋਕਾਂ ਪਿਛੇ ਭਟਕਣ ਵਾਲੇ ਭੁੱਲੜ ਵੀਰੋ! ਤੁਹਾਡੀ ਇਹ ਭੁੱਲ ਗੁਰੂ ਸਾਹਿਬ ਦੇ ਇਕ ਅਟੱਲ ਅਸੂਲ ਪਰ ਭਾਰੀ ਸੱਟ ਮਾਰ ਰਹੀ ਹੈ, ਅਤੇ ਇਸ ਤਰ੍ਹਾਂ ਸਿਖ ਪੰਥ ਦੀ ਜਥੇਬੰਦੀ ਖੇਰੂੰ ਖੇਰੂੰ ਹੋ ਰਹੀ ਹੈ। ਸੋ ਤੁਸੀਂ ਅੰਧ-ਵਿਸ਼ਵਾਸੀ ਨਾ ਬਣੋ। ਕਿਸੇ ਚੰਗੇ ਪੁਰਸ਼ ਦੀ ਹਰ ਤਰ੍ਹਾਂ ਸੇਵਾ ਬੇਸ਼ੱਕ ਕਰੋ,

---

੧. ਰਾਗੁ ਆਸਾ ਮ: ੪, ਸੋ ਪੁਰਖੁ, ਸ: ੧੧

ਉਸ ਪਾਸੋਂ ਜੋ ਚੰਗਾ ਗੁਣ ਮਿਲੇ, ਸਿਖੋ, ਪਰ ਉਸ ਨੂੰ ਗੁਰੂ ਨਾ ਕਹੋ ਅਤੇ ਨਾ ਹੀ ਉਸ ਇਕੋ ਨੂੰ ਕੋਠੀਆਂ ਕਾਰਾਂ ਵਾਲਾ ਲੱਖਾਂਪਤੀ ਬਣਾਣ ਦੇ ਯਤਨ ਕਰੋ। ਤੁਹਾਡੇ ਸਾਹਮਣੇ ਲੱਖਾਂ ਇਨਸਾਨ ਬੇ-ਸਰੋ ਸਾਮਾਨੀ ਦੀ ਹਾਲਤ ਵਿਚ ਰੋਟੀ ਦੀ ਇਕ ਇਕ ਗ੍ਰਾਹੀ ਤੋਂ ਤਰਸ ਰਹੇ ਹਨ, ਅਤੇ ਗੁਰਮਤਿ ਸਾਹਿਤ ਦੀ ਕਮੀ ਦੇ ਕਾਰਨ ਸਿੱਖੀ ਤੋਂ ਦੁਰੇਡੇ ਜਾ ਰਹੇ ਹਨ, ਜਿਨ੍ਹਾਂ ਵਲ ਧਿਆਨ ਦੇਣ ਦੀ ਭਾਰੀ ਲੋੜ ਹੈ।

## *(੧੦)*

# ਗੁਰੂ ਔਗੁਣ-ਨਾਸ਼ਕ

ਇਹ ਸੱਚ ਹੈ ਕਿ ਜੀਵ ਸੰਸਾਰ ਵਿਚ ਹਜ਼ਾਰਾਂ ਔਗੁਣ (ਬੁਰੇ ਕਰਮ) ਕਰਦਾ ੈ। ਇਹ ਕਰਮ ਤਿੰਨ ਪ੍ਰਕਾਰ ਦੇ ਹੁੰਦੇ ਹਨ

੧. ਕਿਰਿਆਮਾਨ, ੨. ਸੰਚਤ ਤੇ ੩. ਪ੍ਰਾਰਬੱਧ।

ਕਿਰਿਆਮਾਨ ਕਰਮ, ਕਰਮ ਦਾ ਉਹ ਹਿੱਸਾ ਹੈ ਜਦ ਉਹ ਕੀਤਾ ਜਾਵੇ, ਸੰਚਤ ਉਹ ਹੈ ਜਦ ਪੂਰਾ ਹੋ ਜਾਣ ਤੇ ਕਰਮ-ਸੰਖਿਆ ਵਿਚ ਜਮ੍ਹਾ ਹੋ ਜਾਵੇ ਅਤੇ ਪ੍ਰਾਰਬੱਧ ਉਹ ਹੈ ਜਦ ਉਸ ਦਾ ਫਲ ਭੋਗਣਾ ਪਵੇ। ਮਾੜੇ ਕਰਮ ਆਮ ਤੌਰ ਤੇ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦੇ ਅਧੀਨ ਹੋ ਕੇ ਕੀਤੇ ਜਾਂਦੇ ਹਨ। ਸੋ 'ਸੱਚਾ ਗੁਰੂ' ਉਹ ਹੈ ਜੋ ਆਪਣੇ ਪਵਿੱਤਰ ਉਪਦੇਸ਼ ਦੁਆਰਾ ਜੀਵ ਦੇ ਔਗੁਣ ਨਾਸ਼ ਕਰ ਕੇ, ਉਸਨੂੰ ਵਿਕਾਰਾਂ ਦੇ ਗਲਬੇ 'ਚੋਂ ਕਢ ਸਕੇ। ਗੁਰੂ ਸਾਹਿਬਾਂ ਨੇ ਜਿਵੇਂ ਕਿਰਿਆਮਾਨ ਕਰਮ ਤੋਂ ਜੀਵਾਂ ਦੀ ਰਖਿਆ ਕੀਤੀ ਹੈ, ਉਸ ਬਾਰੇ ਗੁਰੂ ਅਰਜਨ ਦੇਵ ਜੀ ਫ਼ੁਰਮਾਂਦੇ ਹਨ

**ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਆ॥**
**ਮੈ ਜੀਤਿਓ ਜਨਮੁ ਅਪਾਰੁ ਬਹੁਰਿ ਨ ਹਾਰੀਆ॥੬॥੧੨॥**

*(ਗਉੜੀ ਮਾਝ ਮ: ੫, ਸ: ੨੪੧)*

ਜੀਵ ਅਗਿਆਨਤਾ ਦੇ ਕਾਰਨ ਮਾੜੇ ਚੰਗੇ ਕਰਮਾਂ ਦੇ ਨਤੀਜੇ ਨੂੰ ਨਹੀਂ ਸਮਝ ਸਕਦਾ, ਇਸ ਲਈ ਅੰਨ੍ਹੇਵਾਹ ਕਰਮ ਕਰੀ ਜਾਂਦਾ ਹੈ, ਜਿਸ ਨੂੰ ਸਤਿਗੁਰੂ ਹੀ ਬਾਂਹ-ਪਕੜ ਕੇ ਕਢਦਾ ਹੈ:

**ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ॥**
**ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ॥**

*(ਸਾਰੰਗ ਮ: ੫, ਸ: ੧੨੧੮-੧੯)*

ਜਮ੍ਹਾ ਹੋਏ (ਸੰਚਤ) ਕਰਮਾਂ ਨੂੰ ਜਿਵੇਂ ਸਤਿਗੁਰੂ ਕੱਟਦਾ ਹੈ, ਉਸ ਬਾਰੇ ਹੁਕਮ ਹੈ

**ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ॥**
**ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ ਛਪੇ॥੧੯॥**

*(ਜੈਤਸਰੀ ਵਾਰ ਮ: ੫, ਸ: ੭੧੦)*

**ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ॥**
**ਹਮ ਅਪਰਾਧੀ ਤੁਮ ਬਖਸਾਤੇ॥**
**ਜਿਸੁ ਪਾਪੀ ਕਉ ਮਿਲੈ ਨ ਢੋਈ॥**
**ਸਰਣਿ ਆਵੈ ਤ ਨਿਰਮਲੁ ਹੋਈ॥੨॥**

*(ਭੈਰਉ ਮ: ੫, ਸ: ੧੧੪੧)*

**ਹਮ ਬਹੁ ਪਾਪ ਕੀਏ ਅਪਰਾਧੀ ਗੁਰਿ ਕਾਟੇ ਕਟਿਤ ਕਟੀਤਿ॥**
**ਹਰਿ ਹਰਿ ਨਾਮੁ ਦੀਓ ਮੁਖਿ ਅਉਖਧੁ ਜਨ ਨਾਨਕ ਪਤਿਤ ਪੁਨੀਤਿ॥੪॥**

*(ਕਾਨੜਾ ਮ: ੪, ਸ: ੧੨(*

**ਪੰਚ ਸੰਗੁ ਗੁਰ ਤੇ ਛੁਟੇ ਦੋਖ ਅਰੁ ਰਾਗਉ॥**
**ਰਿਦੈ ਪ੍ਰਗਾਸੁ ਪ੍ਰਗਟ ਭਇਆ ਨਿਸਿ ਬਾਸੁਰ ਜਾਗਉ॥੩॥੩੨॥**

*(ਬਿਲਾਵਲੁ ਮ: ੫, ਸ: ੮੦੮)*

**ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ॥**
**ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ,**
**ਤਿਸੁ ਸਤਿਗੁਰ ਨਾਲਿ ਸਨੇਹਾ॥੨॥੭॥**

*(ਰਾਮਕਲੀ ਕੀ ਵਾਰ ਮ: ੫, ਸ: ੯੬੦)*

ਪਰ ਇਹ ਕੰਮ ਪੂਰੇ ਗੁਰੂ ਦੇ ਹੀ ਕਰਨ ਵਾਲਾ ਹੈ:

**ਗੁਰ ਪੂਰੇ ਕੇ ਚਰਣ ਗਹੇ॥ ਕੋਟਿ ਜਨਮ ਕੇ ਪਾਪ ਲਹੇ॥੩॥੧੫॥**

*(ਆਸਾ ਮ: ੫, ਸ: ੩੮੭)*

ਭਾਈ ਗੁਰਦਾਸ ਜੀ ਲਿਖਦੇ ਹਨ

**ਸਤਿਗੁਰਿ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੇ ਅਵਗੁਣਿਆਰੇ ॥**
**ਸਤਿਗੁਰ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ ॥**

*(ਵਾਰ ੨੬, ਪਉੜੀ ੧੯)*

ਇਹਨਾਂ ਪ੍ਰਮਾਣਾਂ ਅਨੁਸਾਰ ਗੁਰੂ ਉਹੀ ਹੈ, ਜੋ ਜੀਵ ਦੇ ਔਗੁਣ ਨਾਸ਼ ਕਰ ਸਕੇ। ਜਦ ਤਕ ਮਨ ਵਿਕਾਰਾਂ ਤੋਂ ਸ਼ੁਧ ਨਾ ਹੋਵੇ, ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ, ਕਿਉਂਕਿ ਆਪਣੇ ਕੀਤੇ ਕਰਮ ਅਤੇ ਮੰਦੀ ਵਾਸ਼ਨਾ ਹੀ ਜੀਵ ਦੇ ਅਗਿਆਨ, ਆਵਾ-ਗਵਨ ਅਤੇ ਦੁਖ ਦੇ ਕਾਰਨ ਹਨ। ਜਦ ਤਕ ਇਹ ਖ਼ਤਮ ਨਾ ਹੋਣ, ਅਮਰ ਪਦ ਦੀ ਪ੍ਰਾਪਤੀ ਨਹੀਂ ਹੋ ਸਕਦੀ। ਉਪਨਿਸ਼ਦ ਵਿਚ ਲਿਖਿਆ ਹੈ

**ਯਦਾ ਸਰਵੇ ਪ੍ਰਮੁਚਯੰਤ ਕਾਮਾਯੇ ਅੱਸਯ ਹ੍ਰਿਦ ਸ਼੍ਰਿਤਾ ॥**
**ਅਥ ਮਰਤਿਓ ਅਮ੍ਰਿਤੋ ਭਵਿਤ ਅਤ੍ਰ ਬ੍ਰਹਮ ਸਮੱਸ਼ਵਨੁਤੇ ॥**

*(ਕਠ ਉਪਨਿਸ਼ਦ, ਸ: ੧੪)*

***ਅਰਥ :*** ਜਿਸ ਵਕਤ ਜੀਵ ਦੇ ਹਿਰਦੇ ਦੀਆਂ ਸਾਰੀਆਂ ਵਾਸ਼ਨਾਵਾਂ ਖ਼ਤਮ ਹੋ ਜਾਣ, ਤਾਂ ਇਹ ਸਰੀਰ ਵਿਚ ਹੀ ਬ੍ਰਹਮ ਨੂੰ ਪਾ ਲੈਂਦਾ ਹੈ। ਸੋ ਗੁਰੂ ਹੀ ਜੀਵ ਦੇ ਦੁਕ੍ਰਿਤ ਕਰਮਾਂ ਦਾ ਨਾਸ਼ ਕਰ ਕੇ ਈਸ਼ਵਰ ਵਿਚ ਅਭੇਦ ਕਰਦਾ ਹੈ। ਪਰ ਜਿਸ ਨੂੰ ਆਪ ਬ੍ਰਹਮ ਗਿਆਨ (ਨਾਮ) ਦੀ ਪ੍ਰਾਪਤੀ ਨਹੀਂ ਹੋਈ, ਦਿਨ ਰਾਤ ਵਿਸ਼ੇ-ਵਿਕਾਰਾਂ ਵਿਚ ਗਲਤਾਨ ਹੈ, ਉਹ ਦੂਜੇ ਦੇ ਔਗੁਣਾਂ ਦਾ ਨਾਸ਼ ਕਰ ਕੇ ਉਤਮ ਗੁਣ ਕਿਥੋਂ ਦੇ ਸਕਦਾ ਹੈ ?

ਗੁਰੂ ਸਾਹਿਬ ਦਾ ਹੁਕਮ ਹੈ

**ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥**
**ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ**
**ਅਨਹੋਦੀ ਕਿਥਹੁ ਪਾਏ ॥੨॥੧੨॥**

*(ਗਉੜੀ ਕੀ ਵਾਰ ਮ: ੪, ਸ: ੩੦੬)*

ਇਹ ਕਿੰਨੀ ਅਸਚਰਜ ਗੱਲ ਹੈ ਕਿ ਕਈ ਸੱਜਣ ਕੇਵਲ ਲਿਬਾਸੀ ਠਾਠ-ਬਾਠ ਅਤੇ ਲੰਬੀਆਂ ਲੰਬੀਆਂ ਮਾਲਾਂ ਤੇ ਭੁਲ ਕੇ ਗੁਰਮਤਿ ਤੋਂ ਦੁਰੇਡੇ ਜਾ ਰਹੇ ਹਨ। ਅਤੇ ਇਹ ਨਹੀਂ ਸੋਚਦੇ ਕਿ ਜੇ ਇਹ ਗੁਰੂ ਨਾਨਕ ਦਾ ਸੱਚਾ ਸੰਤ ਹੈ ਤਾਂ ਐਸ਼-ਪ੍ਰਸਤੀ ਤੋਂ ਉੱਚਾ ਉਠ ਕੇ ਧਰਮ ਦੇ ਨਾਂ ਤੇ ਇਕੱਠੇ-ਕੀਤੇ ਇਨ੍ਹਾਂ ਲੱਖਾਂ ਰੁਪਿਆਂ ਨੂੰ ਗੁਰੂ ਕੇ ਲੰਗਰ, ਗ਼ਰੀਬਾਂ ਅਨਾਥਾਂ ਦੀ ਸੇਵਾ ਜਾਂ ਸਿਖ ਧਰਮ ਦੇ ਪ੍ਰਚਾਰ ਪਰ ਕਿਉਂ ਖ਼ਰਚ ਨਹੀਂ ਕਰਦਾ। ਪਰ ਇਹ ਓਦੋਂ ਤਕ ਸੋਚਣਾ ਔਖਾ ਹੈ ਜਦ ਤਕ ਸਾਡੇ ਅੰਦਰ ਗੁਰਮਤਿ ਸਬੰਧੀ ਪੂਰੀ ਜਾਗ੍ਰਤ ਨਹੀਂ ਪੈਦਾ ਹੋ ਜਾਂਦੀ।

## *(੧੧)*

# ਗੁਰੂ ਬੰਦੀ-ਛੋੜ

ਸੰਸਾਰ ਵਿਚ ਜੀਵ ਕਈ ਪ੍ਰਕਾਰ ਦੇ ਬੰਧਨਾਂ ਵਿਚ ਗ੍ਰਸਿਆ ਹੋਇਆ ਹੈ। ਇਹ ਬੰਧਨ ਵਿਚਾਰਵਾਨਾਂ ਨੇ ਅੱਠ ਪ੍ਰਕਾਰ ਦੇ ਮੰਨੇ ਹਨ

੧. ਅਵਿਦਿਆ (ਅਗਿਆਨ), ੨. ਜੀਵ ਭਾਵ, ੩. ਅਹੰਗਤਾ, ੪. ਸੰਸਾ, ੫. ਕਰਮ, ੬. ਕਾਮਨਾ, ੭. ਜਨਮ, ੮. ਮਰਨ।

ਗੁਰਬਾਣੀ ਵਿਚ ਇਨ੍ਹਾਂ ਬਾਰੇ ਹੁਕਮ ਹੈ

**ਬੰਧਨ ਮਾਤ ਪਿਤਾ ਸੰਸਾਰਿ ॥ ਬੰਧਨ ਸੁਤ ਕੰਨਿਆ ਅਰੁ ਨਾਰਿ ॥੨॥**
**ਬੰਧਨ ਕਰਮ ਧਰਮ ਹਉ ਕੀਆ ॥ ਬੰਧਨ ਪੁਤੁ ਕਲਤੁ ਮਨਿ ਬੀਆ ॥੩॥**
**ਬੰਧਨ ਕਿਰਖੀ ਕਰਹਿ ਕਿਰਸਾਨ ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥**
**ਬੰਧਨ ਸਉਦਾ ਅਣਵੀਚਾਰੀ ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥**
**ਬੰਧਨ ਸਾਹ ਸੰਚਹਿ ਧਨੁ ਜਾਇ ॥ ਬਿਨੁ ਹਰਿ ਭਗਤਿ ਨ ਪਵਈ ਥਾਇ ॥੬॥**
**ਬੰਧਨ ਬੇਦੁ ਬਾਦੁ ਅਹੰਕਾਰੁ ॥ ਬੰਧਨਿ ਬਿਨਸੈ ਮੋਹ ਵਿਕਾਰ ॥੭॥**
**ਨਾਨਕ ਰਾਮ ਨਾਮ ਸਰਣਾਈ ॥ ਸਤਿਗੁਰ ਰਾਖੇ ਬੰਧੁ ਨ ਪਾਈ ॥੮॥੧੦॥**

*(ਆਸਾ ਮ: ੧, ਸ: ੪੧੬)*

ਇਨ੍ਹਾਂ ਬੰਧਨਾਂ ਦੀ ਨਵਿਰਤੀ ਦਾ ਸਾਧਨ ਪੰਚਮ ਪਾਤਿਸ਼ਾਹ ਇਸ ਪ੍ਰਕਾਰ ਦਸਦੇ ਹਨ :

**ਬਿਨਸੇ ਭ੍ਰਮ ਮੋਹ ਅੰਧ ਟੂਟੇ ਮਾਇਆ ਕੇ ਬੰਧ,**
**ਪੂਰਨ ਸਰਬਤ੍ਰ ਠਾਕੁਰ ਨਹ ਕੋਊ ਬੈਰਾਈ ॥**
**ਸੁਆਮੀ ਸੁਪ੍ਰਸੰਨ ਭਏ ਜਨਮ ਮਰਨ ਦੋਖ ਗਏ,**
**ਸੰਤਨ ਕੇ ਚਰਨ ਲਾਗਿ ਨਾਨਕ ਗੁਨ ਗਾਈ ॥੨॥੩॥੧੩੨॥**

*(ਸਾਰੰਗ ਮ: ੫, ਸ: ੧੨੩੦)*

**ਟੂਟੇ ਮਾਇਆ ਕੇ ਬੰਧਨ ਫਾਹੇ ਹਰਿ ਰਾਮਨਾਮ ਲਿਵ ਲਾਗੇ ॥**
**ਹਮਰਾ ਮਨੁ ਮੋਹਿਓ ਗੁਰਮੋਹਨਿ ਹਮ ਬਿਸਮ ਭਈ ਮੁਖਿ ਲਾਗੇ ॥**
**ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ ਜਾਗੇ ॥**

*(ਦੇਵਗੰਧਾਰੀ ਮ: ੪, ਸ: ੫੨੭)*

ਉਕਤ ਸ਼ਬਦਾਂ ਵਿਚ ਅਵਿਦਿਆ ਦੇ ਕਾਰਨ ਪਏ ਬੰਧਨਾਂ ਦੀ ਨਵਿਰਤੀ ਦਾ ਵਸੀਲਾ ਗੁਰੂ ਸਾਹਿਬ ਨੇ 'ਸੱਚਾ ਗੁਰੂ' ਹੀ ਦਸਿਆ ਹੈ। ਜੀਵ-ਭਾਵ ਬੰਧਨ ਬਾਰੇ ਹੁਕਮ ਹੈ

**ਆਤਮਾਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ ॥**
**ਹਉਮੈ ਅੰਤਰਿ ਮੈਲੁ ਹੈ ਸਬਦਿ ਨ ਕਾਢਹਿ ਧੋਇ ॥**
**ਨਾਨਕ ਬਿਨੁ ਨਾਵੈ ਮੈਲਿਆ ਮੁਏ ਜਨਮੁ ਪਦਾਰਥੁ ਖੋਇ ॥**

*(ਸਲੋਕ ਮ: ੩, ਸ: ੧੪੧੪-੧੫)*

ਇਸ ਬੰਧਨ ਦੀ ਨਵਿਰਤੀ ਕਿਵੇਂ ਹੋਵੇ, ਗੁਰਵਾਕ ਹੈ

**ਆਤਮਰਾਮ ਪਰਗਾਸੁ ਗੁਰ ਤੇ ਹੋਵੈ ॥**
**ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥**

*(ਮਾਝ ਮ: ੩, ਸ: ੧੨੩)*

ਹਉਮੈ ਬੰਧਨ ਵੀ ਗੁਰੂ ਹੀ ਕਟ ਸਕਦਾ ਹੈ

**ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥**
**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥੩॥**
**ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥**
**ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥੪॥**

*(ਸੋਰਠਿ ਮ: ੫, ਸ: ੬੨੪)*

**ਹਉਮੈ ਬਿਆਪਿਆ ਸਬਦੁ ਨ ਚੀਨੈ ਫਿਰਿ ਫਿਰਿ ਜੂਨੀ ਆਵੈ ॥**
**ਨਾਨਕ ਨਦਰਿ ਕਰੇ ਸੋ ਬੂਝੈ ਸੋ ਜਨੁ ਨਾਮੁ ਧਿਆਏ ॥**
**ਗੁਰ ਪਰਸਾਦੀ ਏਕੋ ਬੂਝੈ ਏਕਸੁ ਮਾਹਿ ਸਮਾਏ ॥੪॥**

*(ਸੂਹੀ ਮ: ੪, ਸ: ੭੩੨)*

ਅਗੇ ਸੰਸਾ ਬੰਧਨ ਦਾ ਨਾਸ਼ ਦਸਦੇ ਹਨ

**ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥**
**ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥**
**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥**
**ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥**
**ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥੧੮॥**

*(ਰਾਮਕਲੀ ਮ: ੩ ਅਨੰਦੁ, ਸ: ੯੧੯)*

ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ—ਸੰਸੇ ਰਹਿਤ ਹੋ ਕੇ ਸੱਚੇ ਗੁਰੂ ਦੀ ਸੇਵਾ ਕੀਤਿਆਂ ਫਿਰ ਕਿਸੇ ਪ੍ਰਕਾਰ ਦਾ ਰੋਗ ਨਹੀਂ ਲਗਦਾ

**ਸਤਿਗੁਰ ਸੇਵਹੁ ਸੰਕ ਨ ਕੀਜੈ ॥ ਆਸਾ ਮਾਹਿ ਨਿਰਾਸੁ ਰਹੀਜੈ ॥**
**ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ ॥੯॥**

*(ਮਾਰੂ ਮ: ੧, ਸ: ੧੦੪੩)*

ਕਰਮ ਬੰਧਨ ਸੰਬੰਧੀ ਹੁਕਮ ਹੈ

**ਕੋਟਿ ਕਰਮ ਬੰਧਨ ਕਾ ਮੂਲੁ ॥**
**ਹਰਿ ਕੇ ਭਜਨ ਬਿਨੁ ਬਿਰਥਾ ਪੂਲੁ ॥੨॥੪੫॥** *(ਭੈਰਉ ਮ: ੫, ਸ: ੧੧੪੯)*

ਗੁਰੂ ਸਾਹਿਬ ਦਾ ਹੁਕਮ ਹੈ ਕਿ ਜੋ ਲੋਕ ਨਾਮ ਸਿਮਰਨ ਬਿਨਾਂ ਕਰਮਾਂ ਧਰਮਾਂ ਰਾਹੀਂ ਮੁਕਤ ਹੋਣਾ ਚਾਹੁੰਦੇ ਹਨ, ਉਹ ਭਰਮ ਵਿਚ ਹਨ

**ਕਰਮ ਧਰਮ ਕਰਿ ਮੁਕਤਿ ਮੰਗਾਹੀ ॥**
**ਮੁਕਤਿ ਪਦਾਰਥੁ ਸਬਦਿ ਸਲਾਹੀ ॥**
**ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ ॥੧੦॥**

*(ਮਾਰੂ ਮ: ੧, ਸ: ੧੦੨੪)*

ਕਾਮਨਾ ਬੰਧਨ ਬਾਰੇ ਉਪਦੇਸ਼ ਹੈ

**ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ ॥**
**ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ ॥੭॥**

*(ਸਿਰੀਰਾਗੁ ਮ: ੧, ਸ: ੬੧)*

**ਆਸਾ ਆਸ ਕਰੇ ਸਭੁ ਕੋਈ ॥ ਹੁਕਮੈ ਬੂਝੈ ਨਿਰਾਸਾ ਹੋਈ ॥**
**ਆਸਾ ਵਿਚਿ ਸੁਤੇ ਕਈ ਲੋਈ ॥ ਸੋ ਜਾਗੈ ਜਾਗਾਵੈ ਸੋਈ ॥**

*(ਆਸਾ ਮ: ੩, ਸ: ੪੨੩)*

ਇਸ ਝੂਠੀ ਆਸ ਤੋਂ ਛੁਟਕਾਰਾ ਕਿਵੇਂ ਮਿਲਦਾ ਹੈ ?

**ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ॥**
**ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ॥੪॥੨੨॥**

*(ਆਸਾ ਮ: ੧, ਸ: ੩੫੬)*

**ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ॥**
**ਆਪਿ ਤੁਲਾਏ ਤੋਲਸੀ ਪੂਰੈ ਪੂਰਾ ਤੋਲੁ॥੭॥੯॥**

*(ਸਿਰੀਰਾਗੁ ਮ: ੧, ਸ: ੫੯)*

ਇਨ੍ਹਾਂ 'ਚੋਂ ਜਨਮ ਮਰਨ ਦਾ ਬੰਧਨ ਸਭ ਤੋਂ ਦੁਖਦਾਈ ਹੈ, ਜਿਸ ਤੋਂ ਕੋਈ ਵੀ ਜੀਵ ਬਚ ਨਹੀਂ ਸਕਦਾ। ਸੋ ਮਨੁੱਖ ਨੇ ਸੋਚਣਾ ਹੈ ਕਿ ਇਸ ਤੋਂ ਕਿਵੇਂ ਬਚਾ ਹੋ ਸਕੇ

**ਆਵਣ ਜਾਣਾ ਕਿਉ ਰਹੈ ਕਿਉ ਮੇਲਾ ਹੋਈ॥**
**ਜਨਮ ਮਰਣ ਕਾ ਦੁਖੁ ਘਣੋ ਨਿਤ ਸਹਸਾ ਦੋਈ॥੧॥੨੨॥**

*(ਆਸਾ ਮ: ੧, ਸ: ੪੨੨)*

ਇਸ ਦਾ ਉੱਤਰ ਪੰਜਵੇਂ ਜਾਮੇ ਵਿਚ ਗੁਰੂ ਸਾਹਿਬ ਨੇ ਇਉਂ ਦਿਤਾ ਹੈ

**ਟੂਟੇ ਬੰਧਨ ਜਨਮ ਮਰਨ ਸਾਧ ਸੇਵ ਸੁਖੁ ਪਾਇ॥**
**ਨਾਨਕ ਮਨਹੁ ਨ ਬੀਸਰੈ ਗੁਣਨਿਧਿ ਗੋਬਿੰਦ ਰਾਇ॥੧॥੨੭॥**

*(ਗਉੜੀ ਬਾਵਨ ਅਖਰੀ, ਸ: ੨੫੫)*

**ਤੂਟੇ ਬੰਧਨ ਸਾਧ ਸੰਗੁ ਪਾਇਆ॥**
**ਕਹੁ ਨਾਨਕ ਗੁਰਿ ਰੋਗੁ ਮਿਟਾਇਆ॥ ॥੭॥੨੦॥**

*(ਭੈਰਉ ਮ: ੫, ਸ: ੧੧੪੧)*

ਉਪਰ-ਲਿਖੇ ਸ਼ਬਦਾਂ ਵਿਚ ਹਰ ਪ੍ਰਕਾਰ ਦੇ ਬੰਧਨਾਂ ਦਾ ਕਾਰਨ, ਅਤੇ ਉਨ੍ਹਾਂ ਤੋਂ ਛੁਟਕਾਰੇ ਦੇ ਉਪਾਉ ਬਾਰੇ ਸਿਧ ਹੁੰਦਾ ਹੈ ਕਿ ਸੱਚਾ ਗੁਰੂ ਹੀ ਜੀਵ ਦੇ ਬੰਧਨ ਕਟਦਾ ਹੈ। ਆਖ਼ਰੀ, ਜੋ ਮੌਤ ਦਾ ਬੰਧਨ ਹੈ, ਇਸ ਤੋਂ ਤਾਂ ਬੜੇ ਬੜੇ ਨੀਤੀਵਾਨ, ਤਾਕਤਵਰ, ਰਾਜੇ ਮਹਾਰਾਜੇ ਵੀ ਭੈ-ਭੀਤ ਰਹਿੰਦੇ ਹਨ, ਪਰ ਜਿਸ ਨੂੰ ਸੱਚੇ ਗੁਰੂ ਦੀ ਪ੍ਰਾਪਤੀ ਹੋ ਜਾਵੇ, ਉਹ ਇਸ ਬੰਧਨ ਤੋਂ ਮੁਕਤ ਹੋ ਜਾਂਦਾ ਹੈ :

**ਵਡਭਾਗੀ ਸਤਿਗੁਰੁ ਪਾਇਆ॥ ਜਿਨਿ ਜਮ ਕਾ ਪੰਥੁ ਮਿਟਾਇਆ॥੨॥੫੮॥**

*(ਸੋਰਠਿ ਮ: ੫, ਸ: ੬੨੩)*

**ਗੁਰੁ ਬੋਹਿਥੁ ਤਾਰੇ ਭਵ ਪਾਰਿ॥ ਗੁਰ ਸੇਵਾ ਜਮ ਤੇ ਛੁਟਕਾਰਿ॥੩॥੭॥੯॥**

*(ਗੋਂਡ ਮ: ੫, ਸ: ੮੬੪)*

**ਮੈ ਜੁਗਿ ਜੁਗਿ ਦਯੈ ਸੇਵੜੀ॥ ਗੁਰਿ ਕਟੀ ਮਿਹਡੀ ਜੇਵੜੀ॥**
**ਹਉ ਬਾਹੁੜਿ ਛਿੰਞ ਨ ਨਚਉ ਨਾਨਕ ਅਉਸਰੁ ਲਧਾ ਭਾਲਿ ਜੀਉ॥੨੧॥**

*(ਸਿਰੀਰਾਗੁ ਮ: ੫, ਸ: ੭੪)*

ਕਬੀਰ ਜੀ ਦਾ ਵਾਕ ਹੈ :

**ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ॥**
**ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ॥੨੦੭॥**

*(ਸਲੋਕ ਕਬੀਰ ਜੀ, ਸ: ੧੩੭੫)*

ਭਾਈ ਗੁਰਦਾਸ ਜੀ ਦਾ ਕਥਨ ਹੈ

**ਗੁਰੁ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ॥**
**ਸਤਿਗੁਰ ਪੁਰਖੁ ਸੁਜਾਣੁ ਹੈ ਵਡੇ ਅਜਾਣ ਮੁਗਧ ਨਿਸਤਾਰੇ॥**

*(ਵਾਰ ੨੬, ਪਉੜੀ ੧੯)*

ਇਹ ਪ੍ਰਮਾਣ ਸਾਬਤ ਕਰਦੇ ਹਨ ਕਿ ਗੁਰੂ ਉਹ ਹੈ ਜੋ ਬੰਦੀ-ਛੋੜ ਹੋਵੇ, ਅਥਵਾ ਜਿਥੇ ਕਿਥੇ ਲੋਕ-ਪਰਲੋਕ ਵਿਚ ਸਿਖ ਦੀ ਸਹਾਇਤਾ ਕਰਨ ਨੂੰ ਸਮਰੱਥ ਹੋਵੇ। ਗੁਰੂ ਰਾਮਦਾਸ ਜੀ ਐਸੇ ਗੁਰੂ ਬਾਰੇ ਫ਼ੁਰਮਾਉਂਦੇ ਹਨ :

**ਤਿਸੁ ਗੁਰ ਕਉ ਸਦ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ॥**
**ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ॥੫॥**

*(ਵਡਹੰਸ ਕੀ ਵਾਰ ਮ: ੪, ਸ: ੫੮੮)*

ਇਤਿਹਾਸ ਦਸਦਾ ਹੈ ਕਿ ਮੀਰੀ ਪੀਰੀ ਦੇ ਮਾਲਕ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਗਵਾਲੀਅਰ ਦੇ ਕਿਲ੍ਹੇ 'ਚੋਂ ਆਉਣ ਸਮੇਂ ੫੨ ਰਾਜਿਆਂ ਦੀ ਬੰਦ-ਖਲਾਸ ਕਰ ਕੇ ਬੰਦੀ-ਛੋੜ ਕਹਾਇਆ ਸੀ। ਗੁਰੂ ਸਾਹਿਬਾਂ ਨੇ ਜਿਨ੍ਹਾਂ ਜਿਨ੍ਹਾਂ ਜੀਵਾਂ ਦੇ ਬੰਧਨ ਕਟੇ ਅਤੇ ਉਨ੍ਹਾਂ ਨੂੰ ਮੁਕਤੀ ਦੀ ਦਾਤ ਬਖ਼ਸ਼ੀ, ਉਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ

**ਤਾਰੇ ਗਿਣੇ ਜਾਤ ਹੈਂ ਨਾ ਤਾਰੇ ਗਿਣੇ ਜਾਤ ਹੈਂ॥**

***ਭਾਵ :*** ਅਸਮਾਨ ਦੇ ਤਾਰੇ ਤਾਂ ਭਾਵੇਂ ਗਿਣੇ ਜਾ ਸਕਣ, ਪਰ ਉਨ੍ਹਾਂ ਲੋਕਾਂ ਦੀ ਗਿਣਤੀ ਨਹੀਂ ਹੋ ਸਕਦੀ ਜਿਨ੍ਹਾਂ ਨੂੰ ਗੁਰੂ ਸਾਹਿਬ ਨੇ ਸੰਸਾਰ ਤੋਂ ਤਾਰਿਆ ਹੈ।

ਐਪਰ ਇਹ ਘੋਰ ਕਲਜੁਗ ਦੇ ਹੀ ਲੱਛਣ ਹਨ ਕਿ ਗੁਰਬਾਣੀ ਦੇ ਉਪਰ

ਦੱਸੇ ਚਾਨਣ ਵਿਚ ਵੀ ਕਈ ਭੁੱਲੇ-ਭਟਕੇ ਜੀਵ ਉਨ੍ਹਾਂ ਲੋਕਾਂ ਨੂੰ ਗੁਰੂ ਦੀ ਤੁਲਨਾ ਦੇ ਰਹੇ ਹਨ ਜੋ ਖ਼ੁਦ ਬੰਧਨ ਵਿਚ ਫਸੇ ਹੋਏ ਹਨ। ਗੁਰੂ ਦਾ ਮਸਲਾ ਐਸਾ ਨਹੀਂ ਜਿਸ ਨੂੰ ਧੜੇ ਦਾ ਰੂਪ ਦਿਤਾ ਜਾਵੇ, ਇਸ ਲਈ ਗੁਰਸਿੱਖਾਂ ਨੂੰ ਸੱਚੇ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਛਡ ਕੇ ਕਿਸੇ ਦੇਹਧਾਰੀ ਮਨੁੱਖ 'ਤੇ ਗੁਰੂ-ਭਾਵਨਾ ਨਹੀਂ ਰਖਣੀ ਚਾਹੀਦੀ। ਹਰ ਪ੍ਰਕਾਰ ਦੇ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਗੁਰਬਾਣੀ ਦੀ ਵੀਚਾਰ ਹੀ ਇਕ ਸੁਚੱਜਾ ਸਾਧਨ ਹੈ।

## *(੧੨)*

## ਗੁਰੂ ਰੋਗ-ਨਾਸ਼ਕ

ਮਾਨਸਕ ਰੋਗਾਂ ਤੋਂ ਇਲਾਵਾ ਹਜ਼ਾਰਾਂ ਸਰੀਰਕ ਰੋਗ ਹੁੰਦੇ ਹਨ, ਜਿਨ੍ਹਾਂ ਦੀ ਨਵਿਰਤੀ ਲਈ ਡਾਕਟਰਾਂ, ਹਕੀਮਾਂ ਦੀ ਸਹਾਇਤਾ ਲਈ ਜਾਂਦੀ ਹੈ। ਪਰ ਗੁਰਬਾਣੀ ਵਿਚ ਇਸ ਗੱਲ ਨੂੰ ਭਲੀ ਪ੍ਰਕਾਰ ਸਿੱਧ ਕੀਤਾ ਗਿਆ ਹੈ ਕਿ ਨਾਮ-ਸਿਮਰਨ ਨਾਲ ਜਿਥੇ ਮਾਨਸਕ ਰੋਗ ਦੂਰ ਹੁੰਦੇ ਹਨ, ਉਥੇ ਸਰੀਰਕ ਰੋਗਾਂ ਤੋਂ ਵੀ ਛੁਟਕਾਰਾ ਮਿਲਦਾ ਹੈ:

**ਸਰਬ ਰੋਗ ਕਾ ਅਉਖਦੁ ਨਾਮੁ ॥**
**ਕਲਿਆਣ ਰੂਪ ਮੰਗਲ ਗੁਣ ਗਾਮ ॥੫॥੯॥**

*(ਗਉੜੀ ਸੁਖਮਨੀ ਮ: ੫, ਸ: ੨੭੪)*

ਭਾਈ ਨੰਦ ਲਾਲ ਜੀ ਦਾ ਕਥਨ ਹੈ

**ਦਾਰੂਏ ਹਰ ਦਰਦਿ ਰਾ ਯਾਦੇ ਖ਼ੁਦਾਸਤ ॥**

ਇਸ ਵਿਸ਼ੇ ਪਰ ਪੁਸਤਕ *ਨਾਮ ਸਿਮਰਨ ਜੁਗਤੀ* ਵਿਚ ਵਿਸਥਾਰ ਪੂਰਬਕ ਰੌਸ਼ਨੀ ਪਾਈ ਜਾਵੇਗੀ। ਇਥੇ ਕੇਵਲ ਇਸੇ ਗੱਲ ਨੂੰ ਸਿੱਧ ਕਰਨਾ ਹੈ ਕਿ ਗੁਰੂ ਉਹ ਹੈ ਜੋ ਨਾਮ-ਸ਼ਕਤੀ ਦੁਆਰਾ ਸਿਖ ਦੇ ਹਰ ਪ੍ਰਕਾਰ ਦੇ ਰੋਗ ਮਿਟਾ ਸਕੇ। ਗੁਰਵਾਕ ਹੈ

**ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ॥**
**ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ ॥੨॥੧੪॥**

*(ਵਡਹੰਸ ਕੀ ਵਾਰ ਮ: ੩, ਸ: ੫੯੧)*

**ਮੇਰਾ ਲਾਗੋ ਰਾਮ ਸਿਉ ਹੇਤੁ ॥**
**ਸਤਿਗੁਰੁ ਮੇਰਾ ਸਦਾ ਸਹਾਈ ਜਿਨਿ ਦੁਖ ਕਾ ਕਾਟਿਆ ਕੇਤੁ ॥ਰਹਾਉ॥**

*(ਧਨਾਸਰੀ ਮ: ੫, ਸ: ੬੭੫)*

**ਸਤਿਗੁਰੁ ਮੇਰਾ ਸਦਾ ਦਇਆਲਾ ਮੋਹਿ ਦੀਨ ਕਉ ਰਾਖਿ ਲੀਆ ॥**
**ਕਾਟਿਆ ਰੋਗੁ ਮਹਾ ਸੁਖੁ ਪਾਇਆ,**
**ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥ਰਹਾਉ॥**

*(ਆਸਾ ਮ: ੫, ਸ: ੩੮੩)*

ਜਦ ਤਕ ਜੀਵ ਨੂੰ ਪੂਰੇ ਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ, ਤਦ ਤਕ ਇਸਦੇ ਰੋਗਾਂ ਦੀ ਨਵਿਰਤੀ ਨਹੀਂ ਹੋ ਸਕਦੀ

**ਰੋਗੇ ਮਰਤਾ ਰੋਗੇ ਜਨਮੈ ॥ ਰੋਗੇ ਫਿਰਿ ਫਿਰਿ ਜੋਨੀ ਭਰਮੈ ॥**
**ਰੋਗ ਬੰਧ ਰਹਨੁ ਰਤੀ ਨ ਪਾਵੈ ॥**
**ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥ ॥੨੦॥**

*(ਭੈਰਉ ਮ: ੫, ਸ: ੧੧੪੧)*

**ਮਨ ਅੰਤਰਿ ਹਉਮੈ ਰੋਗੁ ਭ੍ਰਮਿ ਭੂਲੇ ਹਉਮੈ ਸਾਕਤ ਦੁਰਜਨਾ ॥**
**ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ ॥੨੯॥**

*(ਸਲੋਕ ਮ: ੪, ਸ: ੧੪੨੪)*

ਭਾਈ ਨੰਦ ਲਾਲ ਜੀ ਦਾ ਕਥਨ ਹੈ

**ਮੁਰਸ਼ਦੇ ਕਾਮਲ ਇਲਾਜੇ ਦਿਲ ਕੁਨੱਦ ॥**
**ਈਂ ਮੁਰਾਦੇ ਦਿਲ ਬਦਿਲ ਹਾਸਲ ਕੁਨੱਦ ॥**

***ਭਾਵ :*** ਪੂਰਨ ਗੁਰੂ ਹੀ ਸਿੱਖ ਦੇ ਮਾਨਸਕ ਰੋਗਾਂ ਦਾ ਇਲਾਜ ਕਰ ਕੇ ਉਸ ਦੀਆਂ ਸਰਬ ਇੱਛਾਂ ਪੂਰੀਆਂ ਕਰਦਾ ਹੈ।

ਇਹ ਸ਼ਬਦ ਸਾਬਤ ਕਰਦੇ ਹਨ ਕਿ ਸੱਚਾ ਸਤਿਗੁਰੂ ਹੀ ਹਰ ਪ੍ਰਕਾਰ ਦੇ ਰੋਗਾਂ ਨੂੰ ਨਾਸ਼ ਕਰਦਾ ਹੈ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਦੀਪਾਲਪੁਰ ਦੇ ਇਕ 'ਨੌਰੰਗਾ' ਨਾਮੇ ਕੋਹੜੀ ਨੂੰ ਨਾਮ-ਸ਼ਕਤੀ ਦੁਆਰਾ ਅਰੋਗ ਕਰ ਦਿਤਾ ਸੀ, ਜਿਸ ਦੇ ਪ੍ਰਥਾਇ ਆਪ ਨੇ ਰਾਗ ਧਨਾਸਰੀ ਵਿਚ 'ਜੀਉ ਤਪਤੁ ਹੈ ਬਾਰੋ ਬਾਰ' ਸ਼ਬਦ ਉਚਾਰਨ ਕੀਤਾ ਸੀ।

ਗੁਰੂ ਅਮਰਦਾਸ ਜੀ ਨੇ ਇਕ ਕੋਹੜੀ (ਪ੍ਰੇਮੇ) ਨੂੰ ਆਪਣੀ ਸ਼ੁਭ ਦ੍ਰਿਸ਼ਟੀ

ਦੁਆਰਾ ਅਰੋਗ ਕਰ ਕੇ ਸਿਖ ਧਰਮ ਦਾ ਪ੍ਰਚਾਰਕ ਥਾਪਿਆ ਸੀ, ਜਿਸ ਨੇ ਮੀਆਂਵਾਲੀ ਆਦਿ ਇਲਾਕਿਆਂ ਵਿਚ ਸਿੱਖੀ ਦਾ ਪ੍ਰਚਾਰ ਕੀਤਾ। ਇਹੋ ਜਿਹੀਆਂ ਗੁਰ-ਇਤਿਹਾਸ ਵਿਚ ਹੋਰ ਹਜ਼ਾਰਾਂ ਮਿਸਾਲਾਂ ਮਿਲਦੀਆਂ ਹਨ, ਅਤੇ ਸ਼ਬਦ-ਗੁਰੂ ਸਥਾਪਤ ਹੋਣ ਤੋਂ ਪਿਛੋਂ ਵੀ ਜਿਸ ਜਿਸ ਨੇ ਗੁਰ-ਸ਼ਬਦ ਦੀ ਕਮਾਈ ਕੀਤੀ ਹੈ, ਉਸ ਦੇ ਸਰਬ ਰੋਗ ਨਾਸ਼ ਹੋਏ ਹਨ। ਪਰ ਅਜ ਉਹ ਲੋਕ ਗੁਰੂ ਕਹਾ ਰਹੇ ਹਨ, ਜਿਹੜੇ ਆਪਣੇ ਰੋਗਾਂ ਦਾ ਨਾਸ਼ ਤਾਂ ਕਰ ਨਹੀਂ ਸਕਦੇ, ਪਰ ਦੂਜਿਆਂ ਦੇ ਰੋਗ ਮਿਟਾਣ ਦਾ ਦਾਅਵਾ ਕਰ ਰਹੇ ਹਨ।

## *(੧੩)*

# ਗੁਰੂ ਸ਼ਰਧਾ-ਪੂਰਕ

ਹਰ ਇਕ ਇਨਸਾਨ ਦੇ ਦਿਲ ਵਿਚ ਬੇਅੰਤ ਕਾਮਨਾਵਾਂ ਹੁੰਦੀਆਂ ਹਨ, ਜਿਨ੍ਹਾਂ ਦੀ ਪੂਰਤੀ ਲਈ ਸਾਰੀ ਆਯੂ ਕਲਪਣਾ ਤੇ ਕਲੇਸ਼ਾਂ ਵਿਚ ਬਤੀਤ ਕਰਦਾ ਹੈ। ਸੱਚੇ ਗੁਰੂ ਦੀ ਇਕ ਨਿਸ਼ਾਨੀ ਇਹ ਹੈ ਕਿ ਉਹ ਜੀਵ ਦੀਆਂ ਗ਼ਲਤ ਮੰਗਾਂ ਨੂੰ ਨਾਮ ਦੁਆਰਾ ਮਿਟਾ ਕੇ ਉਸ ਦੀਆਂ ਯੋਗ ਮੰਗਾਂ ਪੂਰੀਆਂ ਕਰਦਾ ਹੈ। ਗੁਰਬਾਣੀ ਵਿਚ ਇਸ ਵਿਸ਼ੇ ਪਰ ਹੇਠ-ਲਿਖੇ ਪ੍ਰਮਾਣ ਮਿਲਦੇ ਹਨ

**ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ**
**ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ॥**
**ਗੁਰ ਦੇਖੇ ਸਰਧਾ ਮਨ ਪੂਰੀ**
**ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ॥੧॥**

*(ਬਿਲਾਵਲੁ ਮ: ੪, ਸ: ੮੩੬)*

**ਪਾਛੰ ਕਰੋਤਿ ਅਗ੍ਣੋਇਵਹ ਨਿਰਾਸੰ ਆਸ ਪੂਰਨਹ॥**
**ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ॥**
**ਭਗਤੵੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ॥**
**ਪਾਰਬ੍ਰਹਮ ਪੁਰਖ ਦਾਤਾਰਹ॥**
**ਨਾਨਕ ਗੁਰ ਸੇਵਾ ਕਿੰਨ ਲਭ੍ਹਤੇ॥੨੦॥**

*(ਸਲੋਕ ਸਹਸਕ੍ਰਿਤੀ ਮ: ੫, ਸ: ੧੩੫੫)*

**ਜਿਤੜੇ ਫਲ ਮਨਿ ਬਾਂਛੀਅਹਿ ਤਿਤੜੇ ਸਤਿਗੁਰ ਪਾਸਿ॥**
**ਪੂਰਬ ਲਿਖੇ ਪਾਵਣੇ ਸਚੁ ਨਾਮਿ ਦੇ ਰਾਸਿ॥੪॥੨੯॥੯੯॥**

*(ਸਿਰੀਰਾਗੁ ਮ: ੫, ਸ: ੫੨)*

**ਸਰਬ ਕਲਿਆਣ ਸੂਖ ਮਨਿ ਵੂਠੇ॥**
**ਹਰਿ ਗੁਣ ਗਾਏ ਗੁਰ ਨਾਨਕ ਤੂਠੇ॥੨॥੧੨॥**

*(ਪ੍ਰਭਾਤੀ ਮ: ੫, ਸ: ੧੩੪੧)*

ਇਨ੍ਹਾਂ ਸ਼ਬਦਾਂ ਅਨੁਸਾਰ ਧਨ, ਪਦਾਰਥ, ਸੰਤਾਨ, ਅਰੋਗਤਾ ਆਦਿ ਲੋਕ-ਪਰਲੋਕ ਦੇ ਸੁਖ ਗੁਰੂ ਪਾਸੋਂ ਹੀ ਸਿਖ ਨੂੰ ਪ੍ਰਾਪਤ ਹੁੰਦੇ ਹਨ। ਗੁਰੂ ਰਾਮਦਾਸ ਜੀ ਨੇ ਭਾਈ ਆਦਮ ਨੂੰ ਲੱਕੜਾਂ ਦੁਆਰਾ ਸਾਲ ਭਰ ਸਾਧ ਸੰਗਤ ਦੀ ਸੇਵਾ ਕਰਨ 'ਤੇ ਪ੍ਰਸੰਨ ਹੋ ਕੇ, ਆਪਣੇ ਘਰ ਹੋਣ ਵਾਲੇ ਪੁੱਤਰ ਦਾ ਵਰ, ਉਸ ਦੇ ਘਰ ਹੋਣ ਲਈ ਦਿਤਾ ਸੀ। ਜਿਸ ਦਾ ਨਾਮ ਭਾਈ ਭਗਤੂ ਸੀ, ਜੋ ਕੈਂਥਲ ਦੇ ਰਾਜ-ਘਰਾਣੇ ਦਾ ਬਜ਼ੁਰਗ, ਪੂਰਨ ਗੁਰਸਿੱਖ ਹੋਇਆ ਹੈ।

ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਚੱਬਾ ਨਿਵਾਸੀ ਮਾਈ ਸੁਲੱਖਣੀ ਨੂੰ ਇਕ ਦੀ ਬਜਾਏ ਸਤ ਪੁੱਤਰ ਹੋਣ ਦਾ ਵਰ ਦਿਤਾ ਸੀ, ਜੋ ਸਮਾਂ ਪਾ ਕੇ ਪੂਰਾ ਹੋਇਆ। ਇਸ ਪ੍ਰਕਾਰ ਦੀਆਂ ਲੱਖਾਂ ਮਿਸਾਲਾਂ ਹਨ, ਜਿਨ੍ਹਾਂ ਤੋਂ ਸੱਚੇ ਗੁਰੂ ਦੇ ਸ਼ਰਧਾ-ਪੂਰਕ ਹੋਣ ਦਾ ਸਬੂਤ ਮਿਲਦਾ ਹੈ। ਮੌਜੂਦਾ ਸਮੇਂ ਵੀ ਬੇਅੰਤ ਗੁਰਸਿਖ ਮਾਈ ਭਾਈ ਹਨ, ਜਿਨ੍ਹਾਂ ਨੂੰ ਗੁਰੂ ਸਾਹਿਬਾਂ ਦੇ ਆਤਮਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ 'ਚੋਂ ਮਨ-ਇੱਛਤ ਪਦਾਰਥ ਪ੍ਰਾਪਤ ਹੁੰਦੇ ਹਨ। ਪਰ ਕਿਸੇ ਦੇਹਧਾਰੀ, ਆਪਣੀ ਪੂਜਾ ਕਰਾਣ ਵਾਲੇ ਦੀ ਇਕ ਮਿਸਾਲ ਵੀ ਐਸੀ ਨਹੀਂ ਮਿਲਦੀ ਕਿ ਉਸ ਦੀ ਸੰਗਤ ਤੋਂ ਕਿਸੇ ਨੂੰ ਜੀਵਨ-ਕਣੀ ਪ੍ਰਾਪਤ ਹੋਈ ਹੋਵੇ। 'ਜੀਵਨ' ਜੀਵਨ ਵਾਲਿਆਂ ਤੋਂ ਪ੍ਰਾਪਤ ਹੁੰਦਾ ਹੈ, ਅਸੂਲ-ਹੀਣਾ ਅਥਵਾ ਗੁਰੂ ਤੋਂ ਬੇਮੁਖਾਂ ਪਾਸੋਂ ਨਹੀਂ। ਇਸ ਲਈ ਜ਼ਰੂਰੀ ਹੈ ਕਿ ਸੰਗਤਾਂ ਗੁਰੂ ਬਾਰੇ ਪਾਏ ਭੁਲੇਖਿਆਂ ਤੋਂ ਬਚਣ ਅਤੇ ਗੁਰਮਤਿ ਅਨੁਸਾਰ ਗੁਰ-ਉਪਦੇਸ਼ ਦੀ ਕਮਾਈ ਦੁਆਰਾ ਆਪਣਾ ਜਨਮ ਸਫਲਾ ਕਰਨ।

## (੧੪)

# ਗੁਰੂ ਪੰਜਾਂ ਤੋਂ ਰਹਿਤ

ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਐਸੇ ਜਜ਼ਬੇ ਹਨ, ਜਿਨ੍ਹਾਂ ਤੋਂ ਅੱਜ ਤਕ ਕੋਈ ਨਹੀ ਬਚ ਸਕਿਆ। ਬੜੇ ਬੜੇ ਰਿਸ਼ੀ, ਮੁਨੀ ਅਤੇ ਅਵਤਾਰ ਵੀ ਇਨ੍ਹਾਂ ਦਾ ਸ਼ਿਕਾਰ ਹੋ ਗਏ। ਇਹ ਸਾਰੇ ਆਪਣੀ ਆਪਣੀ ਜਗ੍ਹਾ ਅਥਾਹ ਬਲ ਰਖਦੇ ਹਨ, ਪਰ ਲੋਭ ਸਭ ਦਾ ਮੂਲ ਹੈ। ਸ਼ਾਸਤ੍ਰ ਦਾ ਕਥਨ ਹੈ

**ਲੋਭ ਮੂਲਾਨਿ ਪਾਪਾਨਿ ਰਸ ਮੂਲਾਹਿ ਵਿਆਧਯ।**

***ਭਾਵ :*** ਲੋਭ ਹੀ ਪਾਪਾਂ ਦਾ ਮੂਲ ਹੈ, ਜਿਸ ਦੇ ਅਧੀਨ ਹੋ ਕੇ ਝੂਠੇ ਰਸ ਪ੍ਰਾਪਤ ਕਰਨ ਦੇ ਹੀਲੇ ਕੀਤੇ ਜਾਂਦੇ ਹਨ, ਜੋ ਸਰਬ ਵਿਆਧੀਆਂ ਦਾ ਮੂਲ ਹਨ।

ਲੋਭ ਦੇ ਨਾਸ਼ ਹੋਣ 'ਤੇ ਸਰਬ ਪਾਪਾਂ ਦਾ ਨਾਸ਼ ਹੋ ਜਾਂਦਾ ਹੈ

**ਯਦਾ ਲੋਭ ਖਯਯੰ ਯਤਿਯਾਤ ਨਾਸ਼ੰ ਉਪੱਧ੍ਰਵ ਤਤ੍ਰਸ ਜਾਯਤੇ**
**ਪੁੰਸਾ ਪਰਮ ਬੁਧੀ ਸੁ ਦੁਰਲੱਭ।**

***ਅਰਥ :*** ਲੋਭ ਦੇ ਨਾਸ਼ ਹੋਣ ਨਾਲ ਸਾਰੇ ਉਪੱਦ੍ਰਵ ਨਾਸ਼ ਹੁੰਦੇ ਹਨ, ਅਤੇ ਦੁਰਲੱਭ ਬੁੱਧੀ ਪ੍ਰਾਪਤ ਹੁੰਦੀ ਹੈ।

ਇਸੀ ਤਰ੍ਹਾਂ ਦੂਜੇ ਚਾਰ ਵੀ, ਵਿਕਾਰਾਂ ਦਾ ਮੂਲ ਹਨ। ਸੋ ਸੱਚੇ ਗੁਰੂ ਦੀ ਇਕ ਨਿਸ਼ਾਨੀ ਹੈ 'ਪੰਜਾਂ ਤੋਂ ਰਹਿਤ', ਕਿਉਂਕਿ ਉਸ ਨੇ ਇਨ੍ਹਾਂ ਪੰਜਾਂ ਦੂਤਾਂ ਨੂੰ ਆਪਣੇ ਵਸ ਕੀਤਾ ਹੋਇਆ ਹੁੰਦਾ ਹੈ

**ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰ ਇਕੇ॥**
**ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ॥੯॥**

*(ਗਉੜੀ ਕੀ ਵਾਰ ਮ: ੪, ਸ: ੩੦੪)*

**ਹਉਮੈ ਰੋਗੁ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲੁ ਬਸਿ ਕੀਨਾ॥**
**ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥ ਨਾਦ ਰੋਗਿ ਖਪਿ ਗਏ ਕੁਰੰਗਾ॥੧॥**
**ਜੋ ਜੋ ਦੀਸੈ ਸੋ ਸੋ ਰੋਗੀ॥**
**ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥੧॥ਰਹਾਉ॥**

*(ਭੈਰਉ ਮ: ੫, ਸ: ੧੧੪੦)*

**ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥ਰਹਾਉ॥**

*(ਆਸਾ ਮ: ੫, ਸ: ੪੦੪)*

ਕਲਗੀਧਰ ਜੀ ਨੇ ਅਨੁਭਵ ਕਰ ਲਿਆ ਸੀ ਕਿ ਕਲਜੁਗ ਵਿਚ ਐਸੇ ਕਈ ਭੇਖੀ ਗੁਰੂ ਪੈਦਾ ਹੋ ਜਾਣਗੇ, ਜੋ ਪੰਜਾਂ ਵਿਕਾਰਾਂ ਤੋਂ ਪੂਰਨ ਰਹਿਤ ਨਹੀਂ ਹੋਣਗੇ। ਇਸ ਲਈ ਹਜ਼ੂਰ ਨੇ ਜੁਗੋ ਜੁਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਸਥਾਪਨ ਕੀਤਾ, ਜਿਨ੍ਹਾਂ ਵਿਚ ਕਾਮ ਨਹੀਂ, ਕ੍ਰੋਧ ਨਹੀਂ, ਮੋਹ ਨਹੀਂ, ਹੰਕਾਰ ਨਹੀਂ, ਅਤੇ ਲੋਭ ਨਹੀਂ। ਸੱਚੇ ਪਾਤਿਸ਼ਾਹ ਦੀ ਹਜ਼ੂਰੀ ਵਿਚ ਜੋ ਧਨ ਪਦਾਰਥ ਚੜ੍ਹਦਾ ਹੈ, ਉਸਨੂੰ ਵੀ ਸਿਖ ਸੰਗਤਾਂ ਅਤੇ ਲੋੜਵੰਦ ਅਨਾਥ ਹੀ ਵਰਤਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਤਾਂ ਨਿਰ-ਇੱਛਤ ਆਤਮ ਰੂਪ ਹਨ, ਪਰ ਭੇਖੀ ਗੁਰੂ ਸਭ ਕੁਝ ਹੜੱਪ ਕਰ ਜਾਂਦੇ ਹਨ। ਸੋ ਸੱਚਾ ਗੁਰੂ ਓਹੀ ਹੈ ਜੋ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਰਹਿਤ ਅਤੇ ਨਿਰਚਾਹ ਹੈ।

ਪਰ ਜੋ ਨਿਤ ਐਸੀਆਂ ਭੁੱਲਾਂ ਕਰਦਾ ਹੋਵੇ, ਉਸ ਨੂੰ ਗੁਰੂ ਕਿਉਂ ਕਿਹਾ ਜਾਵੇ ? ਜਿਸਦਾ ਦਾਮਨ ਪਕੜ ਕੇ ਸੰਸਾਰ-ਸਮੁੰਦਰ ਤੋਂ ਪਾਰ ਹੋਣਾ ਹੋਵੇ, ਬਿਨਾਂ ਪਰਖ ਕੀਤੇ ਉਸ ਦੇ ਪਿਛੇ ਲਗ ਤੁਰਨਾ ਕਿਤਨਾ ਖ਼ਤਰਨਾਕ ਰਸਤਾ ਹੈ, ਜਦ ਕਿ ਇਹ ਸਭ ਸਿਫਤਾਂ ਸ੍ਰੀ ਗੁਰੂ ਨਾਨਕ ਸਾਹਿਬ ਦੇ ਆਤਮਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਕਿਸੇ ਹੋਰ ਵਿਚ ਮਿਲਣੀਆਂ ਹੀ ਅਸੰਭਵ ਹਨ। ਪੰਜਾਂ ਵਿਕਾਰਾਂ ਅਥਵਾ ਭੁੱਲਾਂ ਤੋਂ ਆਪ ਰਹਿਤ ਅਤੇ ਜਗਿਆਸੂ ਨੂੰ ਰਹਿਤ ਕਰਨ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ। ਤਾਂ ਤੇ ਸਿਖ ਪੰਥ ਵਿਚ ਦੇਹਧਾਰੀ ਗੁਰੂ ਦਾ ਜ਼ਿਕਰ ਤਕ ਚਲਨਾ ਠੀਕ ਨਹੀਂ। ਉਹ ਲੋਕ, ਜੋ ਹੌਲੀ-ਹੌਲੀ ਮੱਥੇ ਟਿਕਾਣ ਦੀ ਪਰਪਾਟੀ ਪਾ ਰਹੇ ਹਨ, ਉਹ ਗੁਰਮਤਿ ਦੀ ਉਲੰਘਣਾ ਦੇ ਭਾਗੀ ਹਨ। ਕਈ ਐਸੇ ਸੱਜਣ ਵੀ ਹਨ ਜੋ ਸੰਗਤਾਂ ਦੀ ਤਾੜਨਾ ਤੋਂ ਬਚਣ ਵਾਸਤੇ ਬਾਹਰੋਂ-ਬਾਹਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਮੱਥਾ ਨਹੀਂ ਟਿਕਾਂਦੇ ਤੇ ਸੰਗਤਾਂ ਨੂੰ ਕਹਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਇੰਜ ਨਹੀਂ ਕਰਨਾ ਚਾਹੀਦਾ। ਜਿਸ ਦਾ ਮਤਲਬ ਇਹ ਹੁੰਦਾ ਹੈ ਕਿ ਅੱਗੇ ਪਿਛੇ ਬੇਸ਼ੱਕ ਟੇਕੋ। ਸੋ ਇਹ ਤਾਂ ਉਲਟਾ ਭਾਰੀ ਗੁਨਾਹ ਅਤੇ ਬਦਨੀਤੀ ਹੈ।

(੧੫)

## ਗੁਰੂ ਸਮਰੱਥ

ਸੰਸਾਰ ਵਿਚ ਜਿਤਨੇ ਜੀਵ ਹਨ, ਸਾਰੇ ਅਲਪੱਗ ਅਤੇ ਊਰੇ ਹਨ, ਪੂਰਾ ਤੇ ਸਮਰੱਥ 'ਸੱਚਾ ਗੁਰੂ' ਹੀ ਹੈ। ਇਨਸਾਨ ਮੇਹਨਤ ਕਰਦਾ ਹੈ, ਪਰ ਉਸ ਦੀ ਮੇਹਨਤ ਨੂੰ ਫਲ ਗੁਰੂ ਅਕਾਲ ਪੁਰਖ ਦੀ ਕਿਰਪਾ ਦੁਆਰਾ ਹੀ ਲਗਦਾ ਹੈ। ਜੀਵ ਨੂੰ ਕੋਈ ਪਤਾ ਨਹੀਂ ਹੁੰਦਾ ਕਿ ਮੇਰੀ ਮੁਸ਼ੱਕਤ ਦਾ ਕੀ ਨਤੀਜਾ ਨਿਕਲੇਗਾ, ਪਰ ਜਦ 'ਸੱਚੇ ਗੁਰੂ' ਦੇ ਚਰਨਾਂ ਵਿਚ ਸਨਿਮਰ ਅਰਦਾਸ ਕਰਦਾ ਹੈ, ਤਾਂ ਉਸ ਦੀਆਂ ਸਭ ਮੁਸ਼ਕਲਾਂ ਹੱਲ ਹੁੰਦੀਆਂ ਹਨ। ਸੋ ਗੁਰੂ ਦੀ ਇਕ ਸਿਫ਼ਤ ਹੈ 'ਸਮਰੱਥ', ਜੋ ਚਾਹੇ ਤਾਂ ਕਰਮ-ਹੀਣ ਨੂੰ ਭਾਗਵਾਨ ਬਣਾ ਦੇਵੇ, ਅਤੇ ਚਾਹੇ ਤਾਂ ਮਹਾਂ ਪਾਪੀ ਨੂੰ ਨਾਮ-ਸ਼ਕਤੀ ਦੁਆਰਾ ਪਵਿਤਰ ਕਰ ਕੇ ਮੁਕਤੀ ਦਾ ਅਧਿਕਾਰੀ ਕਰ ਦੇਵੇ

**ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥**
**ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥**
**ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥**
**ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥੨॥੯੯॥**

*(ਸਿਰੀਰਾਗੁ ਮ: ੫, ਸ: ੫੨)*

**ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥**
**ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥੩॥੯੯॥**

*(ਸਿਰੀਰਾਗੁ ਮ: ੫, ਸ: ੫੨)*

**ਗੁਰ ਸਮਰਥ ਸਦਾ ਦਇਆਲ ॥**
**ਹਰਿ ਜਪਿ ਜਪਿ ਨਾਨਕ ਭਏ ਨਿਹਾਲ ॥ ॥੧੧॥**

*(ਪ੍ਰਭਾਤੀ ਮ: ੫, ਸ: ੧੩੪੧)*

ਗੁਰਬਾਣੀ ਵਿਚ ਇਥੋਂ ਤਕ ਹਵਾਲੇ ਮੌਜੂਦ ਹਨ ਕਿ ਜੇ 'ਸੱਚਾ ਗੁਰੂ' ਚਾਹੇ ਤਾਂ ਮੁਰਦਿਆਂ ਨੂੰ ਜੀਵਾਲ ਸਕਦਾ ਹੈ

**ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ ॥**
**ਸਤਿਗੁਰੁ ਮੇਰਾ ਮਾਰਿ ਜੀਵਾਲੈ ॥੨॥**

*(ਭੈਰਉ ਮ: ੫, ਸ: ੧੧੪੨)*

**ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ,**
**ਫਿਰ ਮਰਦਾ ਬਹੁੜਿ ਜੀਵਾਇਆ ਰਾਮ ॥੩॥੩॥**

*(ਬਿਹਾਗੜਾ ਮ: ੪, ਸ: ੫੩੯)*

**ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥**
**ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿਨਾਮਾ ਮੁਖਿ ਗਾਇਆ ॥੧॥**
**ਪੂਰੇ ਗੁਰ ਕੀ ਦੇਖੁ ਵਡਾਈ ॥**
**ਤਾ ਕੀ ਕੀਮਤਿ ਕਹਣੁ ਨ ਜਾਈ ॥ਰਹਾਉ॥** *(ਸੋਰਠਿ ਮ: ੫, ਸ: ੬੧੪)*

ਭਾਈ ਗੁਰਦਾਸ ਜੀ ਗੁਰੂ ਦੀ ਸਮਰੱਥਾ ਬਾਰੇ ਲਿਖਦੇ ਹਨ

**ਸਤਿਗੁਰੁ ਪਾਰਸ ਪਰਸ ਕੈ ਕੰਚਨ ਕਰੈ ਮਨੂਰ ਮਲੀਣਾ ॥**
**ਸਤਿਗੁਰੁ ਬਾਵਨ ਚੰਦਨੋਂ ਵਾਸ ਸੁਵਾਸ ਕਰੈ ਲਾਖੀਣਾ ॥**
**ਸਤਿਗੁਰੁ ਪੂਰਾ ਪਾਰਜਾਤ ਸਿੰਮਲ ਸਫਲ ਕਰੈ ਸੰਗ ਲੀਣਾ ॥**
**ਮਾਨ ਸਰੋਵਰ ਸਤਿਗੁਰੂ ਕਾਗਹੁੰ ਹੰਸ ਜਲਹੁੰ ਦੁਧ ਪੀਣਾ ॥**
**ਗੁਰੁ ਤੀਰਥ ਦਰਿਆਉ ਹੈ ਪਸੂ ਪਰੇਤ ਕਰੈ ਪਰਬੀਣਾ ॥**

*(ਵਾਰ ੨੬, ਪਉੜੀ ੨੦)*

ਇਹ ਸਾਰੇ ਸ਼ਬਦ ਗੁਰੂ ਦੀ ਸਮਰੱਥਾ ਦੇ ਸੂਚਕ ਹਨ। ਗੁਰੂ ਨਾਨਕ ਦੇਵ ਜੀ ਨੇ ਕਾਸ਼ੀ ਵਿਚ, ਮਰੇ ਹੋਏ ਕਤੂਰੇ ਤੋਂ ਗੋਪਾਲ ਦਾਸ ਪੰਡਤ ਨਾਲ ਚਰਚਾ ਕਰਾਈ ਸੀ ਅਤੇ ਗੋਰਖ-ਮਤੇ 'ਪੀਲੀ ਭੀਤ' ਵਿਚ (ਜਿਸ ਦਾ ਨਾਮ ਹੁਣ ਨਾਨਕ ਮਤਾ ਹੈ) ਸਿਧਾਂ ਦੇ ਜ਼ਮੀਨ ਵਿਚ ਦਬੇ ਹੋਏ ਬਾਲਕ ਨੂੰ ਸਵਾਸ-ਹੀਨ ਕਰ ਕੇ ਦੁਬਾਰਾ ਜੀਅ ਦਾਨ ਬਖ਼ਸ਼ਿਆ ਸੀ। ਦਸਵੇਂ ਜਾਮੇ ਵਿਚ ਹਜ਼ੂਰ ਨੇ ਦਇਆ ਰਾਮ, ਧਰਮ ਦਾਸ, ਮੋਹਕਮ ਚੰਦ, ਹਿੰਮਤ ਰਾਏ ਤੇ ਸਾਹਿਬ ਚੰਦ ਨੂੰ ਤੇਗ ਦੇ ਘਾਟ ਉਤਾਰ ਕੇ ਨਾਮ-ਸ਼ਕਤੀ ਦੁਆਰਾ ਫਿਰ ਸੁਰਜੀਤ ਕਰ ਦਿਤਾ ਸੀ। ਇਸ ਤਰ੍ਹਾਂ ਸੱਚੇ ਗੁਰੂ ਦੇ ਸਮਰੱਥਾ ਭਰੇ ਕਾਰਨਾਮਿਆਂ ਨਾਲ ਇਤਿਹਾਸ ਭਰਿਆ ਪਿਆ ਹੈ।

ਜਿਵੇਂ ਕਿਸੇ ਗੱਡੀ ਦਾ ਮਾਲਕ, ਚਾਹੇ ਤਾਂ ਕਿਰਾਇਆ ਲੈ ਕੇ ਮੁਸਾਫ਼ਰ ਨੂੰ ਟਿਕਾਣੇ ਤੇ ਪੁਚਾਂਦਾ ਹੈ, ਤੇ ਜੇ ਚਾਹੇ ਤਾਂ ਬਿਨਾਂ ਕੁਝ ਲਏ ਪੁਚਾ ਸਕਦਾ ਹੈ, ਕਿਉਂਕਿ ਉਸਨੂੰ ਅਧਿਕਾਰ ਹੈ; ਨੌਕਰ ਨੂੰ ਇਹ ਅਧਿਕਾਰ ਨਹੀਂ ਹੁੰਦਾ। ਇਸੀ ਤਰ੍ਹਾਂ ਗੁਰੂ ਵੀ ਚਾਹੇ ਤਾਂ ਸਿਖ ਤੋਂ ਨਾਮ-ਅਭਿਆਸ-ਘਾਲ-ਕਮਾਈ ਕਰਾ ਕੇ ਉਸਨੂੰ ਮੁਕਤ ਕਰਦਾ ਹੈ, ਤੇ ਚਾਹੇ ਤਾਂ ਬਖ਼ਸ਼ਸ਼ ਦੇ ਘਰ ਵਿਚ ਆ ਕੇ

ਮਹਾਂ ਪਾਪੀ ਨੂੰ ਆਪਣੀ ਮੇਹਰ ਭਰੀ ਦ੍ਰਿਸ਼ਟੀ ਦੁਆਰਾ ਹੀ ਨਿਹਾਲ ਕਰ ਦੇਂਦਾ ਹੈ। ਜੇ ਨਿਰਾ ਲੋਕਾਂ ਦੀ ਸ਼ਰਧਾ ਤੇ ਹੀ ਨਿਰਭਰ ਹੁੰਦਾ ਤਾਂ ਗੁਰੂ ਸਾਹਿਬ ਤੋਂ ਪਹਿਲੇ ਬਹੁਤ ਦੁਨੀਆ ਅਸ਼ਰਧਕ ਸੀ, ਪਰ ਸੱਚੇ ਗੁਰੂ ਨੇ ਨਾਮ-ਬਲ ਦੁਆਰਾ ਲੋਕਾਂ ਦੇ ਭਰਮ ਤੋੜ ਕੇ ਉਨ੍ਹਾਂ ਦੇ ਅੰਦਰ ਆਪ ਸ਼ਰਧਾ ਪੈਦਾ ਕੀਤੀ ਸੀ।

ਆਪ ਦੇ ਇਸ ਨਾਮ-ਬਲ ਅਤੇ ਪਰਮ ਸ਼ਕਤੀ ਬਾਰੇ ਇਤਿਹਾਸ ਵਿਚ ਜ਼ਿਕਰ ਹੈ ਕਿ ਗੁਰੂ ਨਾਨਕ ਦੇਵ ਜੀ ਜਦ ਸਿਧਾਂ ਨੂੰ ਉਪਦੇਸ਼ ਕਰਨ ਲਈ ਸੁਮੇਰ ਪਰਬਤ 'ਤੇ ਪੁਜੇ ਤਾਂ ਸਿਧਾਂ ਪੁਛਿਆ, ਹੇ ਬਾਲਕ! ਤੈਨੂੰ ਕੌਣ ਸ਼ਕਤੀ ਏਥੇ ਲਿਆਈ ਹੈ

**ਸਿਧ ਪੁਛਣਿ ਸੁਣਿ ਬਾਲਿਆ ਕੌਣ ਸ਼ਕਤਿ ਤੁਹਿ ਏਥੇ ਲਿਆਈ॥**

ਉੱਤਰ

**ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ॥**

*(ਵਾਰ ੧, ਪਉੜੀ ੨੮)*

ਕਿਉਂਕਿ ਮੇਰੇ ਅੰਦਰ

**ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ॥**

*(ਵਾਰ ੧, ਪਉੜੀ ੪੨)*

ਜਦ ਹਜ਼ੂਰ ਮੱਕੇ ਗਏ ਤਾਂ ਆਪ ਦੇ ਚਰਨਾਂ ਨਾਲ ਮੱਕਾ ਫਿਰਨ ਬਾਰੇ ਭਾਈ ਸਾਹਿਬ ਭਾਈ ਗੁਰਦਾਸ ਜੀ ਲਿਖਦੇ ਹਨ:

**ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ॥**
**ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ॥**
**ਬੈਠਾ ਜਾਇ ਮਸੀਤ ਵਿਚਿ ਜਿਥੈ ਹਾਜੀ ਹੱਜ ਗੁਜਾਰੀ॥**
**ਜਾ ਬਾਬਾ ਸੁਤਾ ਰਾਤਿ ਨੋ ਵਲ ਮਹਰਾਬੇ ਪਾਇ ਪਸਾਰੀ॥**
**ਜੀਵਣਿ ਮਾਰੀ ਲੱਤ ਦੀ ਕੇਹੜਾ ਸੁਤਾ ਕੁਫਰ ਕੁਫਾਰੀ॥**
**ਲੱਤਾਂ ਵਲ ਖੁਦਾਇ ਦੇ ਕਿਉਕਰਿ ਪਇਆ ਹੋਇ ਬਜਗਾਰੀ॥**
**ਟੰਗੋ ਪਕੜਿ ਘਸੀਟਿਆ ਫਿਰਿਆ ਮਕਾ ਕਲਾ ਦਿਖਾਰੀ॥**
**ਹੋਇ ਹੈਰਾਨ ਕਰੇਨਿ ਜੁਹਾਰੀ॥**

*(ਵਾਰ ੧, ਪਉੜੀ ੩੨)*

ਜਦ ਮਹਾਰਾਜ ਬਗ਼ਦਾਦ ਗਏ ਤਾਂ ਪੀਰ ਦਸਤਗੀਰ ਦੇ ਚੇਲਿਆਂ ਨੇ ਆਪ ਨੂੰ ਪੱਥਰ ਮਾਰੇ। ਉਸ ਸਮੇਂ ਆਪ ਨੇ ਇਕ ਬਾਂਗ ਇਉਂ ਦਿਤੀ:

**ਗੁਰ ਬਰ ਅਕਾਲ, ਸਤਿ ਸ੍ਰੀ ਅਕਾਲ॥**
**ਚਿਤ ਚਰਨ ਨਾਮ, ਘਰਿ ਘਰਿ ਪ੍ਰਣਾਮ॥**
**ਪ੍ਰਭੂ ਕਿਰਪਾਲ, ਜੋ ਸਰਬੈ ਜੀਵਾਲ॥**

ਭਾਈ ਸਾਹਿਬ ਫ਼ੁਰਮਾਉਂਦੇ ਹਨ

**ਦਿਤੀ ਬਾਂਗ ਨਿਮਾਜ਼ ਕਰਿ ਸੁੰਨਿ ਸਮਾਨਿ ਹੋਆ ਜਹਾਨਾ॥**
**ਸੁੰਨ ਮੁੰਨ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ॥**

*(ਵਾਰ ੧, ਪਉੜੀ ੩੫)*

ਅਥਵਾ **ਪੁਛੇ ਪੀਰ ਤਕਰਾਰ ਕਰਿ ਏਹ ਫਕੀਰ ਵਡਾ ਆਤਾਈ॥**
**ਏਥੇ ਵਿਚਿ ਬਗ਼ਦਾਦ ਦੇ ਵਡੀ ਕਰਾਮਾਤ ਦਿਖਲਾਈ॥**
**ਪਾਤਾਲਾਂ ਅਕਾਸ਼ ਲੱਖ ਓੜਕ ਭਾਲੀ ਖਬਰ ਸੁਣਾਈ॥**
**ਫੇਰਿ ਦੁਰਾਇਣ ਦਸਤਗੀਰ ਅਸੀ ਭਿ ਵੇਖਾ ਜੋ ਤੁਹਿ ਪਾਈ॥**
**ਨਾਲਿ ਲੀਤਾ ਬੇਟਾ ਪੀਰ ਦਾ ਅਖੀ ਮੀਟਿ ਗਇਆ ਹਵਾਈ॥**
**ਲਖ ਅਕਾਸ ਪਤਾਲ ਲਖ ਅਖ ਫੁਰਕ ਵਿਚਿ ਸਭਿ ਦਿਖਲਾਈ॥**
**ਭਰ ਕਚਕੌਲ ਪ੍ਰਸਾਦ ਦਾ ਧੁਰੋਂ ਪਤਾਲੋਂ ਲਈ ਕੜਾਹੀ॥**
**ਜਾਹਰ ਕਲਾ ਨ ਛਪੈ ਛਪਾਈ॥**

*(ਵਾਰ ੧, ਪਉੜੀ ੩੬)*

ਪੀਰ ਨੇ ਇਸ ਗੱਲ ਤੇ ਇਤਰਾਜ਼ ਕੀਤਾ ਸੀ ਕਿ ਲੱਖਾਂ ਪਾਤਾਲ ਤੇ ਲੱਖਾਂ ਆਕਾਸ਼ ਨਹੀਂ ਹੋ ਸਕਦੇ। ਜਦ ਉਸਨੇ ਗੁਰੂ ਨਾਨਕ ਦੇਵ ਜੀ ਦੀ ਜ਼ਾਹਰੀ ਕਲਾ ਦੇਖੀ ਅਤੇ ਗੁਰੂ ਸਾਹਿਬ ਜੀ ਨੇ ਉਸ ਨੂੰ ਇਹ ਆਇਤ ਪੜ੍ਹ ਕੇ ਸੁਣਾਈ

**ਵਾਲਾ ਕੱਦ ਜਅੱਲਾਨਾ ਫੀਸਾਮਾਅਏ ਬੇਰੂ ਜਨ**
**ਵਾਜ਼ਾ ਯੋਨਾ ਹਾ ਲਿੱਨਾ ਜੇ ਰੀ ਨਾ।**

*(ਸੂ: ੧੫, ਆ: ੧੭)*

***ਅਰਥ :*** ਔਰ ਯਕੀਨਨ ਹਮ ਨੇ ਬਨਾਈ ਹੈਂ ਅਸਮਾਨ ਮੇਂ ਕਈ ਮਨਜ਼ਲੇਂ, ਔਰ ਹਮ ਨੇ ਆਰਾਸਤਾ ਕੀਆ ਹੈ ਉਸ ਕੋ ਦੇਖਨੇ ਵਾਲੋਂ ਕੇ ਲੀਏ।

ਤਾਂ ਗੁਰੂ ਸਾਹਿਬ ਦੀ ਵਿਦਵਤਾ ਅਤੇ ਜ਼ਾਹਰਾ ਸ਼ਕਤੀ ਦੇਖ ਕੇ ਪੀਰ ਨੇ ਹਜ਼ੂਰ ਦੇ ਚਰਨਾਂ ਤੇ ਮੱਥਾ ਟੇਕ ਕੇ ਕਿਹਾ

**ਐ ਪੀਰ ਦਸਤਗੀਰ ਮਰਦੇ ਖ਼ੁਦਾ ਮੁਸ਼ਕਲ ਕੁਸ਼ਾ ਨਾਨਕ**
**ਸ਼ਬਦ ਖ਼ੁਦਾ ਆਰਫ਼ੇ ਅਵਲ ਖ਼ੁਦਾ ਵਜੂਦ ਨਾਨਕ ਇਨਸ਼ਾਹ ਸਜਦਾ ਮਜ਼ੂਦ।**
*(ਸ: ਖੋ:)*

***ਭਾਵ :*** 'ਦਸਤਗੀਰ' ਪੀਰ ਨੇ ਕਿਹਾ, "ਹੇ ਪੀਰਾਂ ਦੇ ਪੀਰ (ਗੁਰੂ ਨਾਨਕ)! ਮੇਰੇ ਹੱਥ ਨੂੰ ਫੜ ਕੇ ਪਾਰ ਕਰ ਦੇਹੁ। ਆਪ ਖ਼ੁਦਾ ਦਾ ਰੂਪ ਹੋ। ਪਾਪੀਆਂ ਦੇ ਤਾਰਨ ਵਾਸਤੇ ਨਾਨਕ ਦੇ ਰੂਪ ਵਿਚ ਆਏ ਹੋ। ਹੇ ਗੁਰੂ ਨਾਨਕ ਜੀ! ਮੈਂ ਆਪ ਅਗੇ ਸਜਦਾ ਕਰਦਾ ਹਾਂ। ਆਪ ਮੇਰਾ ਸਜਦਾ ਮਨਜ਼ੂਰ ਕਰੋ। ਆਪ ਆਦਿ ਅੰਤ ਦੇ ਰੋਗਾਂ ਦਾ ਨਾਸ਼ ਕਰਨ ਵਾਲੇ ਸਭ ਆਰਫ਼ਾਂ ਨਾਲੋਂ ਵੱਡੇ ਆਰਫ਼ ਹੋ।" (ਇਹ ਪੀਰ ਜਲਾਲ ਦੀਨ ਦਾ ਕਥਨ ਪੱਥਰ ਪਰ ਲਿਖਿਆ ਹੋਇਆ ਮੱਕੇ ਦੀ ਪਹਾੜ ਵਾਲੀ ਦੀਵਾਰ ਤੇ ਲੱਗਾ ਹੋਇਆ ਹੈ।)

ਇਸ ਤੋਂ ਪਿਛੋਂ ਹਜ਼ੂਰ ਨੇ ਪੀਰ ਦਸਤਗੀਰ ਦੇ ਕਹਿਣ ਤੇ ਸਭ ਨੂੰ ਸੁਰਤ ਵਿਚ ਲਿਆਂਦਾ, ਸਾਰੇ ਨਿਰੰਕਾਰੀ ਜੋਤਿ ਦੇ ਚਰਨਾਂ ਤੇ ਢੱਠੇ ਅਤੇ ਆਪ ਨੇ ਸਭ ਨੂੰ ਨਾਮ ਦੀ ਦਾਤ ਬਖ਼ਸ਼ੀ। ਪੀਰ ਅਬਦੁਲ ਰਹਿਮਾਨ ਨੇ ਲਿਖਿਆ ਹੈ

**ਲਾਇਲਾ ਹਾ ਇੱਲਾ ਇੱਲਾ ਹੋ ਅਬਦੂਲਾ, ਨਾਨਕ ਸ਼ਾਹ ਵਲੀ ਅੱਲਾ।**

***ਭਾਵ :*** ਮੈਂ ਅਬਦੁੱਲਾ ਗਵਾਹੀ ਦੇਂਦਾ ਹਾਂ ਕਿ ਨਹੀਂ ਹੈ ਕੋਈ ਮਾਅਬੂਬ ਸਿਵਾਏ ਅੱਲਾ ਦੇ, ਅਤੇ ਗੁਰੂ ਨਾਨਕ ਦੇਵ ਜੀ ਉਸੇ ਦਾ ਰੂਪ ਹਨ। ਇਹ ਅੱਖਰ ਜੋ ਪੀਰ ਅਬਦੁਲ ਰਹਿਮਾਨ ਨੇ ਕਹੇ ਸਨ, ਜਿਸ ਪੱਥਰ ਤੇ ਉਕਰੇ ਹਨ, ਉਹ ਅੱਜ ਤਕ ਬਗ਼ਦਾਦ ਦੇ ਗੁਰਦਵਾਰੇ ਦੇ ਦਰਵਾਜ਼ੇ ਤੇ ਲੱਗਾ ਹੋਇਆ ਹੈ। ਉਥੇ ਨਾਲ ਹੀ ਇਕ ਕਬਰਿਸਤਾਨ ਹੈ, ਜਿਥੇ ਹਜ਼ੂਰ ਨੇ ਸ਼ਾਹ ਬਹਿਲੋਲ ਨਾਲ ਗੋਸ਼ਟ ਕੀਤੀ ਸੀ। ਉਸ ਦੀ ਦੀਵਾਰ ਤੇ ਤੁਰਕੀ ਵਿਚ ਇਹ ਅੱਖਰ ਲਿਖੇ ਹੋਏ ਹਨ

**ਗਰਦ ਮੁਰਾਦੇ ਏਲਦੀ ਹਜ਼ਰਤ ਰੱਬੇ ਮਜੀਦ ਬਾਬਾ ਨਾਨਕ**
**ਫ਼ਕੀਰ ਔਲੀਆਹ ਨਾ ਕਿ ਇਮਾਰਤ ਜਦੀਦ ਇਮਲਾਦ ਏ**
**ਚੁਬ ਕਲਾ ਦੀ ਖਤਾ ਰੇਖਤਾ ਯਾ ਬਦੀਹ ਸ਼ਆਬ ਇਜਰਾਲ ਮਰੀਦ ਸਈਦ।**

ਜਿਸ ਤੋਂ ਸਾਫ਼ ਪ੍ਰਗਟ ਹੈ ਕਿ ਚੰਗੇ ਚੰਗੇ ਇਸਲਾਮੀ ਨੇਤਾ ਗੁਰੂ ਨਾਨਕ ਦੇਵ ਜੀ ਨੂੰ ਪਰਤੱਖ ਖ਼ੁਦਾ (ਵਾਹਿਗੁਰੂ) ਦਾ ਰੂਪ ਮੰਨਦੇ ਸਨ।

ਇਹ ਹਨ ਸੱਚੇ ਗੁਰੂ ਦੀ ਸਮਰੱਥਾ ਦੇ ਸੰਖੇਪ ਹਵਾਲੇ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਗੁਰੂ ਸਾਹਿਬ ਅਗਾਧ ਸ਼ਕਤੀਆਂ ਦੇ ਮਾਲਕ ਸਨ, ਜਿਨ੍ਹਾਂ ਦੀ ਕਿਸੇ ਨੂੰ ਸਮਾਨਤਾ ਦੇਣੀ ਭਾਰੀ ਅਵੱਗਿਆ ਹੈ। ਜੋ ਲੋਕ ਗੁਰੂ ਦੀ ਬਰਾਬਰੀ ਕਰਦੇ ਜਾਂ ਗੁਰੂ ਕਹਾਂਦੇ ਹਨ, ਉਹ ਇਸ ਸ਼ਕਤੀ ਦੇ ਮਾਲਕ ਨਹੀਂ ਹਨ, ਇਸ ਲਈ ਉਨ੍ਹਾਂ ਦਾ ਗੁਰੂ ਕਹਾਣਾ ਅਯੋਗ ਹੈ।

ਪਾਠਕਾਂ ਨੂੰ ਚਾਹੀਦਾ ਹੈ ਕਿ ਉਪਰ-ਲਿਖੇ ਇਤਿਹਾਸਕ ਪ੍ਰਮਾਣਾਂ, ਹਵਾਲਿਆਂ ਅਤੇ ਸੱਚੇ ਗੁਰੂ ਦੀਆਂ ਨਿਸ਼ਾਨੀਆਂ ਦੁਆਰਾ ਕੱਚੇ ਗੁਰੂਆਂ ਦੀ ਪਰਖ ਕਰਨ ਅਤੇ ਇਸ ਤਰ੍ਹਾਂ ਮਨਮਤਿ ਤੋਂ ਬਚਣ।

## *(੧੬)*

# ਗੁਰੂ ਸਮ-ਦ੍ਰਿਸ਼ਟ

ਜਿਵੇਂ ਈਸ਼ਵਰ ਸਰਬ ਜੀਵਾਂ ਦਾ ਸਾਂਝਾ ਹੈ, ਉਸਦੇ ਬੇਅੰਤ ਅਮੁਲੇ ਪਦਾਰਥ—ਪਵਣ, ਪਾਣੀ, ਅਗਨੀ, ਸੂਰਜ, ਧਰਤੀ ਆਦਿ ਸਭ ਲਈ ਸਾਂਝੇ ਹਨ ਅਤੇ ਉਸ ਦੀ ਦ੍ਰਿਸ਼ਟੀ ਵੀ ਸਭ 'ਤੇ ਇਕ ਜੈਸੀ ਹੈ, ਇਸੀ ਤਰ੍ਹਾਂ ਸੱਚਾ ਗੁਰੂ ਵੀ ਉਹ ਹੈ ਜੋ ਸਭ ਦਾ ਸਾਂਝਾ ਅਤੇ ਸਮ-ਦ੍ਰਿਸ਼ਟ ਹੋਵੇ। ਗੁਰਵਾਕ ਹੈ

**ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ**
**ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮਦ੍ਰਿਸਟਿ ਦਿਖਾਈ॥੧੯॥**
*(ਵਡਹੰਸ ਕੀ ਵਾਰ ਮ: ੪, ਸ: ੫੯੪)*

**ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ॥**
**ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ॥੮॥੨॥**
*(ਗਉੜੀ ਮ: ੫, ਸ: ੨੩੬)*

**ਸਤਿਗੁਰੁ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ॥**
**ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ॥੪॥੬॥**
*(ਸੋਰਠਿ ਮ: ੩, ਸ: ੬੦੨)*

**ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ॥**
**ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ॥੨॥**
*(ਸਲੋਕ ਮ: ੪, ਸ: ੧੪੨੧)*

ਭਾਈ ਗੁਰਦਾਸ ਜੀ ਦਾ ਕਥਨ ਹੈ :

**........ਤੈਸੇ ਸਤਿਗੁਰ ਸਮਦਰਸੀ ਪੁਹਪ ਗਤਿ ਸਿਖ ਸਾਖਾ**
**ਬਿਬਿਧਿ ਬਿਰਖ ਫਲ ਪਾਵਹੀ॥**

*(ਕਬਿੱਤ ੩੭੦)*

ਇਹ ਸਾਰੇ ਪ੍ਰਮਾਣ ਸੱਚੇ ਗੁਰੂ ਦੀ ਸਮ-ਦ੍ਰਿਸ਼ਟਤਾ ਦਰਸਾਉਂਦੇ ਹਨ। ਗੁਰੂ ਨਾਨਕ ਦੇਵ ਜੀ ਦਾ, ਡੂਮ ਮਰਦਾਨੇ ਨੂੰ ਭਾਈ ਮਰਦਾਨੇ ਦਾ ਖ਼ਿਤਾਬ ਦੇਣਾ, ਗੁਰੂ ਅਰਜਨ ਦੇਵ ਜੀ ਦਾ ਨੀਵੀਂ ਤੋਂ ਨੀਵੀਂ ਜਾਤ ਦੇ ਭਗਤਾਂ ਦੀ ਬਾਣੀ ਨੂੰ ਗੁਰਬਾਣੀ ਦੀ ਸਮਾਨਤਾ ਦੇਣੀ ਅਤੇ ਹਰਿਮੰਦਰ ਸਾਹਿਬ ਦੀ ਨੀਂਹ ਮੁਸਲਮਾਨ ਫ਼ਕੀਰ ਮੀਆਂ ਮੀਰ ਪਾਸੋਂ ਰਖਵਾਣੀ ਆਦਿ ਗੁਰੂ ਸਾਹਿਬ ਦੇ ਸਮ-ਦ੍ਰਿਸ਼ਟ ਹੋਣ ਦੇ ਅਟੱਲ ਸਬੂਤ ਹਨ। ਗੁਰੂ ਸਾਹਿਬਾਂ ਦੇ ਜੀਵਨ ਵਿਚ ਇਕ ਵੀ ਐਸੀ ਮਿਸਾਲ ਨਹੀਂ ਮਿਲਦੀ, ਜਦ ਕਿਸੇ ਨੂੰ ਇਸ ਲਈ ਲੰਗਰ ਤੋਂ ਜਵਾਬ ਮਿਲਿਆ ਹੋਵੇ ਕਿ ਉਹ ਮੁਸਲਮਾਨ ਹੈ ਜਾਂ ਕਿਸੇ ਨੂੰ ਨਾਮ-ਉਪਦੇਸ਼ ਦੀ ਪ੍ਰਾਪਤੀ ਇਸ ਲਈ ਨਾ ਹੋਈ ਹੋਵੇ ਕਿ ਉਹ ਕਿਸੇ ਨੀਵੀਂ ਜਾਤ ਨਾਲ ਸੰਬੰਧ ਰਖਦਾ ਹੈ।

ਇਹ ਗੱਲਾਂ ਦੂਜੇ ਮੱਤਾਂ ਵਿਚ ਮੌਜੂਦ ਹਨ। ਕੁਰਾਨ ਵਿਚ ਹਿੰਦੂ ਰਿਸ਼ੀਆਂ ਦਾ ਕੋਈ ਸਲੋਕ ਨਹੀਂ, ਨਾ ਹੀ ਵੇਦਾਂ ਪੁਰਾਣਾਂ ਵਿਚ ਕਿਸੇ ਪੈਗ਼ੰਬਰ ਨਬੀ ਦੀ ਕੋਈ ਆਇਤ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਭਗਤਾਂ ਦੀ ਬਾਣੀ ਹੈ, ਜਿਸ ਤੋਂ ਸੱਚੇ ਸਤਿਗੁਰੂ ਦੇ ਸਮ-ਦ੍ਰਿਸ਼ਟ ਹੋਣ ਦੀ ਗਵਾਹੀ ਮਿਲਦੀ ਹੈ। ਪਰ ਅੱਜ-ਕੱਲ੍ਹ ਦਾ ਗੁਰੂ-ਡੰਮ ਹਲਕੇ-ਬੰਦੀ ਅਤੇ ਧੜੇ ਦੇ ਰੂਪ ਵਿਚ ਦਿਸ ਰਿਹਾ ਹੈ। ਇਕ ਗੁਰੂ ਦੂਜੇ ਗੁਰੂ ਦੇ ਸਿਖ ਨੂੰ ਘਿਰਣਾ ਨਾਲ ਦੇਖਦਾ ਅਤੇ ਉਸ ਤੋਂ ਨਫ਼ਰਤ ਕਰ ਰਿਹਾ ਹੈ। ਇਨ੍ਹਾਂ ਹੀ ਹਾਲਾਤ ਦੇ ਵਾਪਰਨ ਦੇ ਡਰ ਨੂੰ ਮੁਖ ਰਖ ਕੇ ਗੁਰੂ ਕਲਗੀਧਰ ਜੀ ਨੇ ਕੌਮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਰਨੀ ਲਾਇਆ ਸੀ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਸਿਖ ਕੌਮ ਦਾ ਗੁਰੂ ਕੋਈ ਹੋਰ ਨਹੀਂ ਹੋ ਸਕਦਾ।

## (੧੭)

# ਗੁਰੂ ਅਨੰਦ-ਦਾਤਾ

ਸੱਚੇ ਗੁਰੂ ਦੀ ਇਕ ਨਿਸ਼ਾਨੀ ਹੈ, ਅਨੰਦ-ਦਾਤਾ। ਕੋਈ ਮਨੁੱਖ ਜਿਤਨਾ ਉੱਚੇ ਤੇ ਸੁੱਚੇ ਸੁਭਾਅ ਦਾ ਹੋਵੇ, ਉਤਨਾ ਹੀ ਉਹ ਆਤਮਕ ਅਨੰਦ ਦਾ ਸੋਮਾ ਹੁੰਦਾ ਹੈ। ਪਰ ਐਸਾ ਕੋਈ ਨਹੀਂ, ਜਿਸਨੂੰ ਮਿਲਿਆਂ ਹਰ ਖ਼ਿਆਲ ਦੇ ਮਨੁੱਖ ਨੂੰ ਲੋਕ ਪਰਲੋਕ ਦਾ ਸੁਖ ਅਤੇ ਆਤਮਕ ਅਨੰਦ ਪ੍ਰਾਪਤ ਹੋਵੇ। ਜੋ ਇਸ ਸ਼ਕਤੀ ਦਾ ਮਾਲਕ ਹੈ ਉਹੀ ਸੱਚਾ ਗੁਰੂ ਹੈ

**ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥**
**ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥੧॥**

*(ਗਉੜੀ ਬੈ: ਮ: ੪, ਸ: ੧੬੮)*

**ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ॥**
**ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ॥੧॥੯੯॥**

*(ਸੋਰਠਿ ਮ: ੫, ਸ: ੬੩੦)*

**ਸਤਿਗੁਰਿ ਸੇਵਿਐ ਮਨੁ ਨਿਰਮਲਾ ਭਏ ਪਵਿਤੁ ਸਰੀਰ॥**
**ਮਨਿ ਆਨੰਦ ਸਦਾ ਸੁਖੁ ਪਾਇਆ ਭੇਟਿਆ ਗਹਿਰ ਗੰਭੀਰੁ॥੧॥**

*(ਸਿਰੀਰਾਗੁ ਮ: ੩, ਸ: ੬੯)*

**ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ,**
**ਜਿਤੁ ਮਿਲਿਐ ਹਮ ਕਉ ਸਾਂਤਿ ਆਈ॥੧੯॥**

*(ਵਡਹੰਸ ਕੀ ਵਾਰ ਮ: ੪, ਸ: ੫੯੪)*

**ਜਿਉ ਅੰਧਕਾਰ ਦੀਪਕ ਪਰਗਾਸੁ॥**
**ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ॥੩॥੧੫॥**

*(ਗਉੜੀ ਸੁਖਮਨੀ ਮ: ੫, ਸ: ੨੮੨)*

ਇਹ ਵਾਕ ਸਿੱਧ ਕਰਦੇ ਹਨ ਕਿ ਗੁਰੂ ਉਹ ਹੈ, ਜਿਸ ਨੂੰ ਮਿਲਿਆਂ ਮੈਲੇ ਤੋਂ ਮੈਲਾ ਮਨ ਕਿਸੇ ਅਗੰਮੀ ਖੇੜੇ ਵਿਚ ਆ ਜਾਵੇ। ਗੁਰੂ ਸਾਹਿਬਾਂ ਦੇ ਵਕਤ ਸਿਖ ਸੰਗਤਾਂ ਦੇਸ਼ਾਂ-ਦੇਸ਼ਾਂਤਰਾਂ ਤੋਂ ਆ ਕੇ ਜਦ ਮਹਾਰਾਜ ਦੇ ਦਰਸ਼ਨ ਕਰਦੀਆਂ ਸਨ ਤਾਂ ਉਨ੍ਹਾਂ ਦਾ ਤਨ ਮਨ ਖਿੜ ਜਾਂਦਾ ਸੀ। ਅੱਜ ਵੀ ਗੁਰੂ ਦਰਬਾਰ ਵਿਚ ਪੁਜ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨ ਨਾਲ ਦੁਖਿਤ ਤੋਂ ਦੁਖਿਤ ਹਿਰਦਿਆਂ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਅਤੇ ਰੱਬੀ ਉਪਦੇਸ਼ ਸੁਣ ਕੇ ਮਨ ਸੀਤਲ ਹੁੰਦਾ ਹੈ।

ਪਰ ਕਿਸੇ ਦੇਹਧਾਰੀ ਗੁਰੂ ਨੂੰ ਮਿਲਿਆਂ ਇਹ ਦਾਤ ਨਹੀਂ ਮਿਲਦੀ, ਸਗੋਂ ਜਦ ਚਰਚਾ ਵੀਚਾਰ ਸਮੇਂ ਕਈਆਂ ਦੇ ਚੇਹਰੇ 'ਤੇ ਕ੍ਰੋਧ ਦੀਆਂ ਲਾਟਾਂ ਦਿਖਾਈ ਦੇਂਦੀਆਂ ਹਨ ਤਾਂ ਮਨ ਨੂੰ ਇਕ ਬੇਚੈਨੀ ਜਿਹੀ ਹੁੰਦੀ ਹੈ।

ਇਕ ਕਵੀ ਦਾ ਕਥਨ ਹੈ

**ਸਚਾਈ ਛੁਪ ਨਹੀਂ ਸਕਤੀ ਬਨਾਵਟ ਕੇ ਅਸੂਲੋਂ ਸੇ।**
**ਖ਼ੁਸ਼ਬੂ ਆ ਨਹੀਂ ਸਕਤੀ ਕਭੀ ਕਾਗ਼ਜ਼ ਕੇ ਫੂਲੋਂ ਸੇ।**

ਸਤਿ, ਸੰਤੋਖ, ਧੀਰਜ, ਸਿਮਰਨ, ਸ਼ਾਂਤੀ ਆਦਿ ਕੁਝ ਹੋਰ ਹੀ ਇਲਾਹੀ ਸਿਫ਼ਤਾਂ ਹਨ, ਜੋ ਚਤੁਰਾਈ, ਸਿਆਣਪ ਨਾਲ ਨਹੀਂ ਬਲਕਿ ਈਸ਼ਵਰ ਦੀ ਬਖ਼ਸ਼ਿਸ਼ ਨਾਲ ਪ੍ਰਾਪਤ ਹੁੰਦੀਆਂ ਹਨ। ਜਿਨ੍ਹਾਂ ਨੂੰ ਪ੍ਰਾਪਤ ਹਨ, ਉਹ ਇਸ਼ਤਿਹਾਰ-ਬਾਜ਼ੀ ਨਹੀਂ ਕਰਦੇ, ਸਗੋਂ ਆਪਣੇ ਆਪ ਨੂੰ ਲੁਕਾ ਕੇ ਰਖਦੇ ਹਨ।

**ਜਿਨਿ ਹਰਿ ਪਾਇਓ ਤਿਨਹਿ ਛਪਾਇਓ॥**

*(ਨਾਮਦੇਉ ਜੀ, ਸ: ੭੧੮)*

ਪਰ ਜੋ ਛੂਛੇ ਹਨ, ਉਹ ਮੂੰਹ ਪਾੜ ਪਾੜ ਕੇ ਬੋਲ ਰਹੇ ਹਨ

**ਕਹੁ ਕਬੀਰ ਛੂਛਾ ਘਟੁ ਬੋਲੈ॥ ਭਰਿਆ ਹੋਇ ਸੁ ਕਬਹੁ ਨ ਡੋਲੈ॥੪॥੧॥**

*(ਗੋਂਡ ਕਬੀਰ ਜੀ, ਸ: ੮੭੦)*

ਗੁਰੂ ਸਾਹਿਬਾਨ ਦਾ ਸਾਰਾ ਇਤਿਹਾਸ ਵਾਚਣ ਤੇ ਇਕ ਲਫ਼ਜ਼ ਤਕ ਅਜਿਹਾ ਨਹੀਂ ਮਿਲਦਾ ਜਿਥੇ ਉਨ੍ਹਾਂ ਨੇ ਜਗਿਆਸੂਆਂ ਪ੍ਰਤੀ ਇਹ ਕਿਹਾ ਹੋਵੇ ਕਿ ਆਉ, ਮੈਂ ਤੁਹਾਨੂੰ ਵਾਹਿਗੁਰੂ ਦੀ ਇਕ ਛਿਨ ਵਿਚ ਪ੍ਰਾਪਤੀ ਕਰਾਂਦਾ ਹਾਂ, ਪਰ ਅੱਜ-ਕੱਲ੍ਹ ਦੇ ਫ਼ਰਜ਼ੀ ਗੁਰੂ ਨੰਗੇ ਹੋ ਕੇ ਇਹੋ ਜਿਹੀ ਇਸ਼ਤਿਹਾਰ-ਬਾਜ਼ੀ ਕਰ ਰਹੇ ਹਨ। ਅਤੇ ਮਹਾਂ ਸ਼ੋਕ ਹੈ ਕਿ ਸੱਚੇ ਗੁਰੂ ਦੇ ਪਵਿਤਰ ਉਪਦੇਸ਼ ਤੋਂ ਕੋਰੇ ਕਈ ਸਿਖ ਉਨ੍ਹਾਂ ਪਿਛੇ ਲਗ ਕੇ ਕੁਰਾਹੇ ਪੈ ਰਹੇ ਹਨ।

## (੧੮)

# ਗੁਰੂ ਨਾਮ ਵਿਚ ਲੀਨ

ਗੁਰਬਾਣੀ ਵਿਚ ਉਪਦੇਸ਼ ਹੈ ਕਿ ਜੀਵ ਅੱਠੇ ਪਹਿਰ ਸਵਾਸ ਸਵਾਸ ਵਾਹਿਗੁਰੂ ਦੇ ਨਾਮ ਦਾ ਜਾਪ ਕਰੇ, ਪਰ ਕਲਜੁਗੀ ਜੀਵਾਂ ਤੋਂ ਐਸਾ ਹੋ ਨਹੀਂ ਸਕਦਾ, ਕਿਉਂਕਿ ਮਨ ਬਿਰਤੀਆਂ ਮਲੀਨ ਹੋਣ ਕਰਕੇ ਨਾਮ ਲਈ ਉਤਕੰਠਾ ਹੀ ਪੈਦਾ ਨਹੀਂ ਹੁੰਦੀ। ਵਿਰਲੇ ਗੁਰਮੁਖ ਕੁਝ ਸਮਾਂ ਨਾਮ ਅਭਿਆਸ ਕਰਦੇ ਹਨ, ਪਰ ਸਵਾਸ ਸਵਾਸ ਨਾਮ ਜਪਣ ਦੀ ਭਾਰੀ ਮੁਸ਼ੱਕਤ ਗੁਰੂ ਸਾਹਿਬਾਂ ਦੇ ਪਵਿਤਰ ਜੀਵਨ ਵਿਚ ਹੀ ਮਿਲਦੀ ਹੈ। ਸੋ ਗੁਰੂ ਦੀ ਇਕ ਨਿਸ਼ਾਨੀ ਹੈ ਨਾਮ ਵਿਚ ਲੀਨ

**ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ॥**
**ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ॥**
**ਨਾਮੁ ਸਮ੍ਹਾਲੇ ਨਾਮੁ ਸੰਗ੍ਰਹੈ ਨਾਮੇ ਹੀ ਪਤਿ ਹੋਇ॥੨॥੧੦॥**

*(ਬਿਹਾਗੜੇ ਕੀ ਵਾਰ ਮ: ੩, ਸ: ੫੫੨)*

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥੧॥੮॥**

*(ਗਉੜੀ ਕੀ ਵਾਰ, ਸਲੋਕ ਮ: ੫, ਸ: ੩੧੯)*

ਗੁਰੂ ਨਾਨਕ ਦੇਵ ਜੀ ਨੂੰ ਜਦ ਮਾਤਾ ਤ੍ਰਿਪਤਾ ਜੀ ਨੇ ਕਿਹਾ ਸੀ—'ਪੁੱਤਰ ਜੀ! ਤੁਸੀਂ ਅੱਠੇ ਪਹਿਰ ਨਾਮ ਵਿਚ ਲੀਨ ਰਹਿੰਦੇ ਹੋ, ਆਖ਼ਰ ਅਸੀਂ ਦੁਨੀਆਦਾਰ ਹਾਂ, ਕੰਮ ਕਾਰ ਵਲ ਵੀ ਆਪ ਨੂੰ ਧਿਆਨ ਦੇਣਾ ਚਾਹੀਦਾ ਹੈ।' ਤਾਂ ਆਪ ਨੇ ਉੱਤਰ ਦਿਤਾ ਸੀ

**ਆਖਾ ਜੀਵਾ ਵਿਸਰੈ ਮਰਿ ਜਾਉ॥ ਆਖਣਿ ਅਉਖਾ ਸਾਚਾ ਨਾਉ॥**
**ਸਾਚੇ ਨਾਮ ਕੀ ਲਾਗੈ ਭੂਖ॥ ਉਤੁ ਭੂਖੈ ਖਾਇ ਚਲੀਅਹਿ ਦੂਖ॥੧॥**
**ਸੋ ਕਿਉ ਵਿਸਰੈ ਮੇਰੀ ਮਾਇ॥ ਸਾਚਾ ਸਾਹਿਬੁ ਸਾਚੈ ਨਾਇ॥੧॥ਰਹਾਉ॥**

*(ਆਸਾ ਮ: ੧, ਸ: ੯)*

ਉਕਤ ਸ਼ਬਦਾਂ ਤੋਂ ਪਤਾ ਲਗਦਾ ਹੈ ਕਿ ਸੱਚਾ ਗੁਰੂ (ਗੁਰੂ ਨਾਨਕ) ਹੀ ਇਕ ਐਸਾ ਵਿਅਕਤੀ ਸੀ, ਜਿਸ ਨੇ ਦਸ ਜਾਮੇ ਸਵਾਸ ਸਵਾਸ ਨਾਮ ਅਭਿਆਸ ਦੇ ਨਿਯਮ ਨੂੰ ਨਿਭਾਇਆ ਹੈ, ਅਤੇ 'ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ'[1] ਵਾਲੀ ਅਵਸਥਾ ਬਤੀਤ ਕਰਦੇ ਹੋਏ ਕਲਜੁਗੀ ਜੀਵਾਂ ਨੂੰ ਐਸੀ ਹੀ ਘਾਲ ਘਾਲਣ ਦਾ ਉਪਦੇਸ਼ ਕੀਤਾ ਹੈ।

ਸੋ ਸਵਾਸ ਸਵਾਸ ਨਾਮ ਵਿਚ ਲੀਨਤਾ, ਇਸ ਸਮੇਂ ਕਿਸੇ ਮਨੁੱਖ ਦੇ ਜੀਵਨ ਵਿਚ ਨਹੀਂ ਪਾਈ ਜਾਂਦੀ, ਕਿਉਂਕਿ 'ਹਉਮੈ ਨਾਵੈ ਨਾਲਿ ਵਿਰੋਧੁ ਹੈ'[2] ਦੇ ਭਾਵ ਅਨੁਸਾਰ ਹਉਮੈ ਵਾਲੇ ਹਿਰਦੇ ਵਿਚ ਨਾਮ ਟਿਕ ਹੀ ਨਹੀਂ ਸਕਦਾ, ਅਤੇ ਹਉਮੈ ਤੋਂ ਪੂਰਨ ਤੌਰ ਤੇ ਰਹਿਤ ਸੰਸਾਰ ਵਿਚ ਗੁਰੂ ਬਿਨਾਂ ਕੋਈ ਹੈ ਨਹੀਂ। ਇਸ ਲਈ ਸਿਖ ਕੌਮ ਦਾ ਸੱਚਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹੈ, ਜੋ ਕੇਵਲ ਸ਼ੁਧ ਬ੍ਰਹਮ ਗਿਆਨ ਹੈ।

੧. ਸਲੋਕ ਕਬੀਰ ਜੀ॥੨੧੩॥, । ੨. ਵਡਹੰਸ ਮ: ੩, ਸ: ੫੬੦।

## (੧੯)

# ਗੁਰੂ ਨਾਮ-ਦਾਤਾ

ਨਾਮ ਦੀ ਚਰਚਾ-ਵੀਚਾਰ ਸਾਰੇ ਸੰਸਾਰ ਵਿਚ ਪਾਈ ਜਾਂਦੀ ਹੈ। ਆਪਣੇ ਆਪਣੇ ਅਕੀਦੇ ਅਨੁਸਾਰ ਹਰ ਮਜ਼੍ਹਬ ਦੇ ਲੋਕ ਨਾਮ ਜਪਣ ਜਪਾਉਣ ਦਾ ਪ੍ਰਚਾਰ ਕਰ ਰਹੇ ਹਨ। ਪਰ ਆਮ ਤੌਰ ਤੇ ਇਹ ਵੇਖਣ ਵਿਚ ਆਇਆ ਹੈ ਕਿ ਨਾਮ ਜਪਣ ਜਾਂ ਨਾਮ ਜਪਾਉਣ ਵਾਲੇ ਦੋਹਾਂ ਦੀ ਅਵਸਥਾ ਵਿਚ ਕੋਈ ਖ਼ਾਸ ਫ਼ਰਕ ਨਹੀਂ ਹੁੰਦਾ। ਜੋ ਲੋਕ ਕਿਸੇ ਅੱਖਰੀ ਨਾਮ ਦਾ ਜਾਪ ਕਰਦੇ ਵੀ ਹਨ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਦਾ ਗ਼ਲਬਾ ਉਨ੍ਹਾਂ ਤੇ ਵੀ ਕਾਇਮ ਰਹਿੰਦਾ ਹੈ। ਇਸ ਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਨਾਮ ਦੇ ਮਸਲੇ ਨੂੰ ਚੰਗੀ ਤਰ੍ਹਾਂ ਸਮਝਣ ਦੀ ਕੋਸ਼ਸ਼ ਹੀ ਨਹੀਂ ਕੀਤੀ ਗਈ। ਦੂਜਾ ਕਾਰਨ ਇਹ ਹੈ ਕਿ ਜੋ ਲੋਕ ਨਾਮ ਦੀ ਤਾਰੀਫ਼ ਕਰਦੇ ਜਾਂ ਇਕ ਦੂਜੇ ਨੂੰ ਨਾਮ ਦੇਣ ਦੇ ਦਾਅਵੇਦਾਰ ਬਣੇ ਹੋਏ ਹਨ, ਉਹ ਆਪ ਨਾਮ ਤੋਂ ਕੋਰੇ ਹਨ ਅਤੇ ਕਿਸੇ ਅੱਖਰੀ ਮੰਤ੍ਰ ਨੂੰ ਹੀ ਨਾਮ ਸਮਝੀ ਬੈਠੇ ਹਨ (ਇਸ ਵਿਸ਼ੇ ਪਰ ਖੁਲ੍ਹੇ ਵੀਚਾਰਾਂ ਲਈ ਦਾਸ ਲਿਖਤ ਪੁਸਤਕ *ਨਾਮ ਸਿਮਰਨ ਜੁਗਤੀ* ਦੀ ਉਡੀਕ ਕਰੋ)। ਸੋ ਸੱਚਾ ਗੁਰੂ ਹੀ ਨਾਮ-ਦਾਤਾ ਹੈ ਅਤੇ ਗੁਰੂ ਦੇ ਬਖ਼ਸ਼ੇ ਨਾਮ ਦੁਆਰਾ ਹੀ ਜੀਵਾਂ ਦੀ ਅਵਸਥਾ ਬਦਲਦੀ ਹੈ

**ਸਤਿਗੁਰਿ ਮੋਕਉ ਕੀਨੋ ਦਾਨੁ ॥**
**ਅਮੋਲ ਰਤਨੁ ਹਰਿ ਦੀਨੋ ਨਾਮੁ ॥੧॥**

*(ਭੈਰਉ ਮ: ੫, ਸ: ੧੧੫੭)*

**ਹਰਿਨਾਮੁ ਦੀਆ ਗੁਰਿ ਪਰਉਪਕਾਰੀ,**
**ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥**
**ਹਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ,**
**ਜਿਤੁ ਮਿਲਿਐ ਹਰਿਨਾਮੁ ਮੈ ਜਾਤਾ ॥੧੬॥**

*(ਵਡਹੰਸ ਕੀ ਵਾਰ ਮ: ੪, ਸ: ੫੯੨)*

**ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥**
**ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ॥੩॥**

*(ਵਡਹੰਸ ਕੀ ਵਾਰ ਮ: ੪, ਸ: ੫੮੬)*

**ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥**
**ਗੁਰੁ ਦਾਤਾ ਹਰਿਨਾਮੁ ਦੇਇ ਉਧਰੈ ਸਭੁ ਸੰਸਾਰੁ ॥੩॥੯੯॥**

*(ਸਿਰੀਰਾਗੁ ਮ: ੫, ਸ: ੫੨)*

ਕਿਸੇ ਪਦਾਰਥ ਦਾ ਦਾਤਾ ਕੋਈ ਤਾਂ ਹੀ ਹੋ ਸਕਦਾ ਹੈ, ਜੇ ਉਹ ਪਦਾਰਥ ਉਸ ਦੇ ਪਾਸ ਅਮੁੱਕ ਹੋਵੇ। ਜੋ ਆਪ ਖ਼ਾਲੀ ਹੈ, ਉਹ ਕਿਸੇ ਨੂੰ ਕੀ ਦੇ ਸਕਦਾ ਹੈ ? ਸੋ ਗੁਰੂ ਉਹੀ ਹੈ ਜਿਸ ਦੇ ਹਿਰਦੇ ਵਿਚ ਨਾਮ ਦਾ ਅਤੁਟ ਖ਼ਜ਼ਾਨਾ ਹੈ :

**ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥**
**ਅਨਿਕ ਬਾਰ ਗੁਰ ਕਉ ਬਲਿ ਜਾਉ ॥੩॥੧੮॥**

*(ਗਉੜੀ ਸੁਖਮਨੀ ਮ: ੫, ਸ: ੨੮੭)*

**ਤਿਸ ਗੁਰ ਕਉ ਸਾਬਾਸਿ ਹੈ ਜਿਨਿ ਹਰਿ ਸੋਝੀ ਪਾਈ ॥**
**ਨਾਨਕੁ ਗੁਰ ਵਿਟਹੁ ਵਾਰਿਆ ਜਿਨਿ ਹਰਿਨਾਮੁ ਦੀਆ**
**ਮੇਰੇ ਮਨ ਕੀ ਆਸ ਪੁਰਾਈ ॥੫॥**

*(ਵਡਹੰਸ ਕੀ ਵਾਰ ਮ: ੪, ਸ: ੫੮੮)*

**ਗੁਰ ਬਿਨੁ ਦੂਜਾ ਨਾਹੀ ਥਾਉ ॥**
**ਗੁਰੁ ਦਾਤਾ ਗੁਰੁ ਦੇਵੈ ਨਾਉ ॥**

*(ਆਸਾ ਮ: ੫, ਸ: ੩੮੭)*

ਉਪਰ-ਲਿਖੇ ਵਾਕਾਂ ਵਿਚ ਉਪਦੇਸ਼ ਹੈ ਕਿ ਸੱਚਾ ਗੁਰੂ ਹੀ ਨਾਮ-ਦਾਤਾ ਹੈ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਸੱਚੇ ਗੁਰੂ ਅਤੇ ਫ਼ਰਜ਼ੀ ਗੁਰੂ ਦੇ ਨਾਮ ਦੇਣ ਜਾਂ ਨਾਮ ਤੋਂ ਪੈਦਾ ਹੋਈ ਅਵਸਥਾ ਵਿਚ ਕੀ ਫ਼ਰਕ ਹੈ ? ਰਸਮੀ ਤੌਰ ਤੇ ਕਿਸੇ ਨੂੰ ਅਖਰੀ ਮੰਤ੍ਰ (ਨਾਮ) ਦੇਣਾ ਹੋਰ ਗੱਲ ਹੈ ਅਤੇ ਨਾਮ ਦੁਆਰਾ ਸਿਖ ਦੀ ਅਵਸਥਾ ਨੂੰ ਬਦਲ ਕੇ ਉਸ ਨੂੰ ਸਵਾਸ ਸਵਾਸ ਈਸ਼ਵਰ ਦੀ ਯਾਦ ਦ੍ਰਿੜ੍ਹ ਕਰਵਾ ਦੇਣੀ ਹੋਰ ਗੱਲ। ਇਹ ਸੱਚੇ ਗੁਰੂ ਵਿਚ ਹੀ ਸ਼ਕਤੀ ਹੈ ਕਿ ਨਾਮ-ਰਸ ਦ੍ਰਿੜ੍ਹ ਕਰਵਾ ਕੇ ਜੀਵ ਦੀ ਕਾਇਆਂ ਨੂੰ ਪਲਟਾ ਦੇਵੇ।

ਗੁਰਬਾਣੀ ਵਿਚ ਇਸ ਬਾਰੇ ਹੇਠ-ਲਿਖੇ ਪ੍ਰਮਾਣ ਮਿਲਦੇ ਹਨ :

**ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ ॥**
**ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ ॥੨॥੫॥**

*(ਧਨਾਸਰੀ ਮ: ੫, ਸ: ੬੭੧)*

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥**
**ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥੪॥੩॥੫੩॥**

*(ਸੋਰਠਿ ਮ: ੫, ਸ: ੬੨੨)*

**ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥**
**ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥੨॥**

*(ਭੈਰਉ ਮ: ੫, ਸ: ੧੧੩੬)*

**ਗੁਰਿ ਪੂਰੈ ਹਰਿਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ ॥**
**ਰਾਮਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ ॥੨॥੧੧॥**

*(ਸਿਰੀਰਾਗੁ ਕੀ ਵਾਰ ਮ: ੩, ਸ: ੮੬)*

**ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ ॥**
**ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥੨॥੨੫॥**

*(ਸੋਰਠਿ ਮ: ੫, ਸ: ੬੧੬)*

**ਹੁਕਮੁ ਬੂਝੈ ਸੋਈ ਪਰਵਾਨੁ ॥**
**ਸਾਚੁ ਸਬਦੁ ਜਾ ਕਾ ਨੀਸਾਨੁ ॥੩॥**
**ਗੁਰਿ ਪੂਰੈ ਹਰਿਨਾਮੁ ਦ੍ਰਿੜਾਇਆ ॥**
**ਭਨਤਿ ਨਾਨਕੁ ਮੇਰੈ ਮਨਿ ਸੁਖੁ ਪਾਇਆ ॥ ॥੮॥੫੯॥**

*(ਆਸਾ ਮ: ੫, ਸ: ੩੮੬)*

ਇਨ੍ਹਾਂ ਪ੍ਰਮਾਣਾਂ ਤੋਂ ਸਾਬਤ ਹੁੰਦਾ ਹੈ ਕਿ ਗੁਰਮਤਿ ਵਿਚ ਕਿਸੇ ਮੰਤ੍ਰ ਦੇ ਦੱਸਣ ਨੂੰ ਹੀ ਨਾਮ ਦੇਣਾ ਨਹੀਂ ਮੰਨਿਆ ਗਿਆ, ਸਗੋਂ ਸਿਖ ਦੇ ਹਿਰਦੇ ਅਤੇ ਰੋਮ ਰੋਮ ਵਿਚ ਵਾਹਿਗੁਰੂ ਦੀ ਅਤੁੱਟ ਯਾਦ ਦੇ ਵਸ ਜਾਣ ਨੂੰ ਨਾਮ ਦੀ ਅਵਸਥਾ ਮੰਨਿਆ ਹੈ। ਪਰ ਅੱਜ-ਕੱਲ੍ਹ ਲੋਕਾਂ ਨੇ ਨਾਮ ਦੇਣ ਜਾਂ ਲੈਣ ਨੂੰ ਇਕ ਮਾਮੂਲੀ ਖੇਡ ਸਮਝ ਲਿਆ ਹੈ। ਜਦ ਕੋਈ ਸੱਜਣ ਇਹ ਕਹਿੰਦਾ ਹੈ ਕਿ ਮੈਂ ਅਮਕੇ ਸੰਤ ਜਾਂ ਗੁਰੂ ਪਾਸੋਂ ਨਾਮ ਲਿਆ ਹੋਇਆ ਹੈ ਤਾਂ ਉਸ ਦੀ ਅਵਸਥਾ ਵਲ ਵੇਖ ਕੇ ਭਾਰੀ ਅਸਚਰਜਤਾ ਹੁੰਦੀ ਹੈ ਕਿ ਉਹ ਕਿਹੋ ਜਿਹਾ ਨਾਮ ਹੈ, ਜਿਸ ਨਾਲ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਤ੍ਰਿਸ਼ਨਾ, ਦਵੈਸ਼ ਆਦਿ ਰੋਗ ਅਗੇ ਨਾਲੋਂ ਵੀ ਵਧ ਜਾਣ। ਨਾਮ ਤੋਂ ਤਾਂ ਉਹ ਅਗੰਮੀ ਅਵਸਥਾ ਪੈਦਾ ਹੁੰਦੀ ਹੈ ਜਿਸ ਤੋਂ 'ਜਦਿ ਚਿੰਤਿ ਸਰਬ ਗਤੰ' ਦੇ ਭਾਵ ਅਨੁਸਾਰ ਜੀਵ 'ਬ੍ਰਹਮ ਗਿਆਨੀ ਆਪਿ ਪਰਮੇਸੁਰ' ਵਾਲੀ ਪਦਵੀ ਪਾ ਲੈਂਦਾ ਹੈ ਅਤੇ ਉਸ ਨੂੰ ਤਿੰਨਾਂ ਭਵਨਾਂ ਦੀ ਸੋਝੀ ਹੋ ਜਾਂਦੀ ਹੈ, ਅਰਥਾਤ ਉਹ ਨਾਮ ਦੀ ਦਾਤ ਪ੍ਰਾਪਤ ਕਰ ਕੇ ਮਨੂਰ ਤੋਂ ਕੰਚਨ ਹੋ ਜਾਂਦਾ ਹੈ।

**ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥**

*(ਮਾਰੂ ਮ: ੧, ਸ: ੯੯੦)*

ਇਸ ਸਮੇਂ ਕਈ ਦੇਹਧਾਰੀ ਗੁਰੂ ਇਹ ਵੀ ਕਹਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲੇ ਸਿਖ ਕਿਹੜੇ ਇਸ ਅਵਸਥਾ ਨੂੰ ਪਾ ਚੁਕੇ ਹਨ? ਉਨ੍ਹਾਂ ਦਾ ਇਹ ਕਹਿਣਾ ਕਿਸੇ ਹਦ ਤਕ ਜੇ ਠੀਕ ਵੀ ਹੈ, ਤਾਂ ਇਸ ਦਾ ਇਹ ਭਾਵ ਤਾਂ ਨਹੀਂ ਕਿ ਇਸ ਗੱਲ ਤੋਂ ਲਾਭ ਉਠਾ ਕੇ ਉਹ ਆਪ ਹੀ ਅਜਿਹੇ ਲੋਕਾਂ ਦੇ ਗੁਰੂ ਬਣ ਬਹਿਣ। ਜੋ ਇਸਤ੍ਰੀ ਪਵਿਤ੍ਰ ਗੁਣਾਂ ਤੋਂ ਹੀਣ ਹੋਣ ਕਰਕੇ ਆਪਣੇ ਪਤੀ ਦੀ ਪੂਰਨ ਖ਼ੁਸ਼ੀ ਨਹੀਂ ਪ੍ਰਾਪਤ ਕਰ ਸਕੀ, ਉਸ ਨੂੰ ਆਪਣੀ ਇਸਤ੍ਰੀ ਬਣਾ ਲੈਣਾ ਕਿਥੋਂ ਤਕ ਠੀਕ ਹੋ ਸਕਦਾ ਹੈ।

ਕਿਸੇ ਸਿਖ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਵਿਤਰ ਉਪਦੇਸ਼ ਦੀ ਕਮਾਈ ਕਰ ਕੇ, ਕਿਸੇ ਉਚ ਅਵਸਥਾ ਨੂੰ ਨਾ ਪ੍ਰਾਪਤ ਕਰ ਸਕਣਾ, ਉਸ ਦੀ ਆਪਣੀ ਕਮਜ਼ੋਰੀ ਹੈ, ਨਾ ਕਿ ਗੁਰੂ ਦੀ।

ਇਸ ਗੱਲ ਦੇ ਹਜ਼ਾਰਾਂ ਸਬੂਤ ਪੇਸ਼ ਕੀਤੇ ਜਾ ਸਕਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਾਖਿਆਤ ਸਤਿਗੁਰੂ ਮੰਨਣ ਵਾਲੇ ਬੇਅੰਤ ਮਹਾਂਪੁਰਖ ਹੋ ਗੁਜ਼ਰੇ ਹਨ, ਜਿਨ੍ਹਾਂ ਦੇ ਦਰਸ਼ਨ ਮਾਤ੍ਰ ਨਾਲ ਮਨ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਸੀ, ਜੈਸਾ ਕਿ ਬਾਬਾ ਨੰਦ ਸਿੰਘ ਜੀ, ਬਾਬਾ ਅਤਰ ਸਿੰਘ ਜੀ, ਬਾਬਾ ਸੁੰਦਰ ਸਿੰਘ ਜੀ ਅਲੀਬੇਗ ਵਾਲੇ ਆਦਿ, ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਨਾਮ ਦਾ ਅਖੁਟ ਖ਼ਜ਼ਾਨਾ ਪ੍ਰਾਪਤ ਕਰ ਕੇ ਆਪ ਜਪਿਆ ਅਤੇ ਬੇਅੰਤ ਮਾਈ ਭਾਈ ਨੂੰ ਜਪਾਇਆ। ਥੋੜ੍ਹਾ ਹੀ ਚਿਰ ਹੋਇਆ, ਗੁਰੂ ਕਲਗੀਧਰ ਜੀ ਦੇ ਲਾਡਲੇ ਪੂਰਨ ਗੁਰਸਿਖ ਸ੍ਰੀ ਮਾਨ ਅਕਾਲੀ ਕੌਰ ਸਿੰਘ ਜੀ ਸੱਚਖੰਡ ਪਧਾਰੇ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸ ਪਾਤਿਸ਼ਾਹੀਆਂ ਦਾ ਪਰਤੱਖ ਸਰੂਪ ਸਮਝਦੇ ਸਨ ਅਤੇ ਇਤਨੀ ਉੱਚੀ ਸੁੱਚੀ ਅਵਸਥਾ ਦੇ ਮਾਲਕ ਸਨ, ਜਿਸਨੂੰ ਉਹੀ ਲੋਕ ਜਾਣਦੇ ਹਨ, ਜਿਨ੍ਹਾਂ ਨੂੰ ਉਨ੍ਹਾਂ ਦੇ ਨੇੜੇ ਰਹਿਣ ਦਾ ਅਵਸਰ ਪ੍ਰਾਪਤ ਹੋਇਆ ਹੈ। ਆਪ ਕੌਮ ਦੇ ਇਕ ਅਮੋਲਕ ਸੁੱਚੇ ਹੀਰੇ ਸਨ। ਜਤ, ਸਤ, ਧੀਰਜ, ਸੰਤੋਖ, ਸੇਵਾ, ਸਿਮਰਨ, ਪਰਉਪਕਾਰ, ਨਿਮਰਤਾ ਆਦਿ ਉਨ੍ਹਾਂ ਦੇ ਜੀਵਨ ਦੀਆਂ ਅਮੋਲਕ ਸਿਫ਼ਤਾਂ ਸਨ ਅਤੇ ਇਹ ਅਮੋਲਕ ਗੁਣ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿਤਰ ਉਪਦੇਸ਼ ਦੀ ਕਮਾਈ ਦੁਆਰਾ ਹੀ ਪ੍ਰਾਪਤ ਕੀਤੇ ਸਨ। ਇਸ ਦੇ ਮੁਕਾਬਲੇ ਵਿਚ ਕੋਈ ਮਿਸਾਲ ਵੀ ਨਹੀਂ ਮਿਲਦੀ ਕਿ ਕਿਸੇ

ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬੇਮੁਖ ਹੋ ਕੇ ਕਿਸੇ ਦੇਹਧਾਰੀ ਗੁਰੂ ਦੀ ਸੰਗਤ ਤੋਂ ਐਸਾ ਸੁੱਚਾ ਤੇ ਅਮਲੀ ਜੀਵਨ ਪ੍ਰਾਪਤ ਕੀਤਾ ਹੋਵੇ।

ਅੱਜ-ਕੱਲ੍ਹ ਵਿਅਕਤੀ-ਗਤ ਪੂਜਾ ਪ੍ਰਤਿਸ਼ਠਾ ਦਾ ਵਧੇਰੇ ਪ੍ਰਚਾਰ ਇਸ ਲਈ ਹੋ ਰਿਹਾ ਹੈ ਕਿ ਆਮ ਤੌਰ ਤੇ ਕਈ ਸੁਆਰਥੀ ਸਾਧ ਸੰਤ ਆਪਣੀ ਮੌਜੂਦਗੀ ਵਿਚ ਹੀ ਆਪਣੇ ਜਨਮ-ਦਿਨ ਮਨਾਉਣ ਅਤੇ ਆਪਣੀ ਗ਼ੈਰ-ਹਾਜ਼ਰੀ ਵਿਚ ਵੀ ਆਪਣੇ ਆਸਣ ਆਦਿ ਨੂੰ ਮੱਥੇ ਟਿਕਾਣ ਦੀ ਪਰਪਾਟੀ ਪਾ ਦੇਂਦੇ ਹਨ, ਜਿਸ ਤੋਂ ਲੋਕੀ ਹੌਲੀ-ਹੌਲੀ ਲਕੀਰ ਦੇ ਫ਼ਕੀਰ ਬਣ ਜਾਂਦੇ ਹਨ। ਪਰ ਇਸ ਦੇ ਮੁਕਾਬਲੇ ਵਿਚ ਕਿੰਨੇ ਸ਼ੋਕ ਦੀ ਗੱਲ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਈ ਵੀ ਗੁਰਪੁਰਬ ਸ਼ਾਨ-ਸ਼ੌਕਤ ਨਾਲ ਨਹੀਂ ਮਨਾਇਆ ਜਾਂਦਾ। ਸਿਖ ਕੌਮ ਅਗੇ ਮੈਂ ਇਕ ਸੁਝਾਉ ਪੇਸ਼ ਕਰਦਾ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼-ਦਿਵਸ ਜੇ ਸਾਰੇ ਗੁਰਪੁਰਬਾਂ ਤੋਂ ਵਧੇਰੇ ਸ਼ਾਨ ਨਾਲ ਮਨਾਏ ਜਾਣ ਦਾ ਪ੍ਰਚਾਰ ਕੀਤਾ ਜਾਵੇ, ਤਾਂ ਲੋਕਾਂ ਅੰਦਰ ਸੱਚੇ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਦੇ ਵਧਣ ਅਤੇ ਝੂਠੇ ਗੁਰੂ-ਡੰਮ ਦੇ ਘਟਣ ਲਈ ਇਹ ਤਰੀਕਾ ਕਾਮਯਾਬ ਸਾਬਤ ਹੋਵੇਗਾ।

## (੨੦)

## 'ਗੁਰੂ' ਸਤਿ-ਪੁਰਖ ਨੂੰ ਜਾਣਨ ਵਾਲਾ

ਇਸ ਗੱਲ ਨੂੰ ਬੱਚੇ ਵੀ ਸਮਝ ਸਕਦੇ ਹਨ ਕਿ ਜਿਸ ਆਦਮੀ ਨੂੰ ਆਪ ਰਸਤਾ ਨਹੀਂ ਆਉਂਦਾ, ਉਹ ਦੂਜੇ ਨੂੰ ਨਹੀਂ ਦੱਸ ਸਕਦਾ, ਜੋ ਆਪ ਅਨਪੜ੍ਹ ਹੈ, ਉਹ ਦੂਜੇ ਨੂੰ ਨਹੀਂ ਪੜ੍ਹਾ ਸਕਦਾ ਅਤੇ ਜੋ ਆਪ ਤਰਨਾ ਨਹੀਂ ਜਾਣਦਾ, ਉਹ ਕਿਸੇ ਹੋਰ ਨੂੰ ਨਹੀਂ ਤਾਰ ਸਕਦਾ। ਇਸੇ ਤਰ੍ਹਾਂ ਜੋ ਆਪ ਈਸ਼ਵਰ ਨੂੰ ਨਹੀਂ ਜਾਣਦਾ, ਉਹ ਕਿਸੇ ਨੂੰ ਉਸ ਦਾ ਗਿਆਨ ਨਹੀਂ ਦੇ ਸਕਦਾ। ਸੱਚਾ ਗੁਰੂ ਉਹੀ ਹੈ, ਜੋ ਆਪ ਪ੍ਰਮੇਸ਼ਵਰ ਨੂੰ ਜਾਣਦਾ ਹੈ:

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥**
**ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥੧॥**

*(ਗਉੜੀ ਸੁਖਮਨੀ ਮ: ੫, ਸ: ੨੮੬)*

**ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥**
**ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥**

*(ਮਲਾਰ ਕੀ ਵਾਰ, ਸਲੋਕ ਮ: ੧, ਸ: ੧੨੯੦-੯੧)*

**ਸਤਿਗੁਰ ਸੰਗਿ ਦਿਖਾਇਆ ਜਾਹਰਿ ॥**
**ਜਨ ਨਾਨਕ ਸਚੇ ਸਚਿ ਸਮਾਹਰਿ ॥੧॥੧੮॥**

*(ਰਾਮਕਲੀ ਕੀ ਵਾਰ, ਸਲੋਕ ਮ: ੫, ਸ: ੯੬੫)*

ਵੇਦ ਵਿਚ ਲਿਖਿਆ ਹੈ:

**ਗ੍ਰਿਹਣਾਤੀ ਤਤਵ ਮਿਤੀ ਗੁਰੂ।**

***ਭਾਵ:*** ਜੋ ਆਤਮ ਤੱਤ ਨੂੰ ਜਾਣਦਾ ਹੈ, ਉਹੀ ਗੁਰੂ ਹੈ। ਗੁਰਵਾਕ ਹੈ

**ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥੫॥੪॥**

*(ਮਲਾਰ ਮ: ੪, ਸ: ੧੨੬੪)*

ਇਸ ਅਵਸਥਾ ਨੂੰ ਪਾਏ ਬਿਨਾਂ, (ਜੋ ਸੱਚੇ ਗੁਰੂ ਤੋਂ ਮਿਲਦੀ ਹੈ) ਨਾਮ ਦੇਣ-ਲੈਣ ਵਾਲਿਆਂ ਬਾਰੇ ਬਾਣੀ ਦਾ ਫ਼ੁਰਮਾਨ ਹੈ:

**ਗੁਰਿ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥**
**ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ ॥੮॥੮॥**

*(ਸਿਰੀਰਾਗੁ ਮ: ੧, ਸ: ੫੮)*

ਇਨ੍ਹਾਂ ਸ਼ਬਦਾਂ ਤੋਂ ਇਸ ਗੱਲ ਦੀ ਭਲੀ ਪ੍ਰਕਾਰ ਸੋਝੀ ਹੋ ਜਾਂਦੀ ਹੈ ਕਿ ਸੱਚੇ ਗੁਰੂ ਬਿਨਾਂ ਸਤਿ ਪੁਰਖ (ਵਾਹਿਗੁਰੂ) ਦੀ ਪ੍ਰਾਪਤੀ ਨਹੀਂ ਹੋ ਸਕਦੀ। ਜੋ ਸੱਜਣ ਇਹ ਸ਼ੰਕਾ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਆਪਣਾ ਗੁਰੂ ਪ੍ਰਮੇਸ਼ਵਰ ਨੂੰ ਮੰਨਿਆ ਹੈ ਅਤੇ ਆਪ ਹੁਕਮ ਕਰਦੇ ਹਨ 'ਗੁਰ ਬਿਨੁ ਆਪੁ ਨ ਚੀਨੀਐ', ਤਦ ਇਸ ਦਾ ਭਾਵ ਤਾਂ ਇਹ ਹੋਇਆ ਕਿ ਈਸ਼ਵਰ ਬਿਨਾਂ ਆਪਣੇ ਆਪ ਨੂੰ ਨਹੀਂ ਜਾਣਿਆ ਜਾ ਸਕਦਾ। ਇਸ ਤਰ੍ਹਾਂ ਤਾਂ ਗੁਰੂ ਦੀ ਲੋੜ ਹੀ ਖ਼ਤਮ ਹੋ ਜਾਂਦੀ ਹੈ, ਅਤੇ ਜੇ ਗੁਰੂ ਸਾਹਿਬ ਨੇ ਗੁਰੂ ਤੋਂ ਭਾਵ ਆਪਣੇ ਆਪ ਤੋਂ ਲਿਆ ਹੈ, ਤਾਂ ਇਸ ਤਰ੍ਹਾਂ ਗੁਰੂ ਸਾਹਿਬ ਦੇ ਆਪਾ ਨਾ ਜਨਾਉਣ ਦੇ ਨਿਮਰ ਭਾਵ ਦਾ ਖੰਡਨ ਹੁੰਦਾ ਹੈ।

ਇਸ ਗੱਲ ਦਾ ਉੱਤਰ ਇਹ ਹੈ ਕਿ ਜੇ ਕੋਈ ਸੱਜਣ ਆਪ ਵਾਇਸਰਾਏ ਹੁੰਦਾ ਹੋਇਆ, ਵਾਇਸਰਾਏ ਦੇ ਗੁਣ ਜਾਂ ਉਸ ਦਾ ਹੋਣਾ ਜ਼ਰੂਰੀ ਦੱਸਦਾ ਹੈ

ਤਾਂ ਇਸ ਦਾ ਭਾਵ ਇਹ ਹਰਗਿਜ਼ ਨਹੀਂ ਲਿਆ ਜਾਂਦਾ ਕਿ ਉਹ ਆਪਣੀ ਤਾਰੀਫ਼ ਕਰ ਰਿਹਾ ਹੈ। ਇਸੀ ਤਰ੍ਹਾਂ ਜੇ ਗੁਰੂ ਨਾਨਕ ਦੇਵ ਜੀ ਨੇ ਪ੍ਰਭੂ-ਪ੍ਰਾਪਤੀ ਲਈ ਗੁਰੂ ਵਿਅਕਤੀ ਦਾ ਹੋਣਾ ਦਸਿਆ ਹੈ, ਤਾਂ 'ਇਹ ਵੱਖਰੀ ਗੱਲ ਹੈ ਕਿ ਗੁਰੂ-ਪਦਵੀ ਧੁਰ ਦਰਗਾਹ ਤੋਂ ਆਪ ਨੂੰ ਪ੍ਰਾਪਤ ਸੀ', ਪਰ ਇਸ ਤਰ੍ਹਾਂ ਉਨ੍ਹਾਂ ਦਾ ਆਪਣੇ ਆਪ ਨੂੰ ਗੁਰੂ ਜ਼ਾਹਿਰ ਕਰਨਾ ਸਾਬਤ ਨਹੀਂ ਹੁੰਦਾ। ਸੋ ਗੁਰੂ ਸਾਹਿਬ ਅਤੇ ਗੁਰੂ ਕੀ ਆਤਮਾ ਰੂਪ ਰੱਬੀ ਬਾਣੀ ਹੀ ਸਤਿ ਪੁਰਖ ਨੂੰ ਜਣਾਉਣ ਵਾਲੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਛਡ ਕੇ ਉਨ੍ਹਾਂ ਲੋਕਾਂ ਨੂੰ ਸਤਿ ਪੁਰਖ ਨੂੰ ਜਣਾਉਣ ਵਾਲਾ ਮੰਨਣਾ (ਜੋ ਆਪਣੇ ਸਾਹਮਣੇ ਬੈਠੇ, ਕਿਸੇ ਆਦਮੀ ਦੇ ਅੰਦਰ ਦੇ ਖ਼ਿਆਲ ਨੂੰ ਵੀ ਨਹੀਂ ਬੁਝ ਸਕਦੇ), ਆਪਣੇ ਆਪ ਨਾਲ ਧੋਖਾ ਕਰਨਾ ਹੈ। ਸਤਿ ਪੁਰਖ ਨੂੰ ਜਾਣਨ ਲਈ ਗੁਰਬਾਣੀ ਦੇ ਇਕ ਇਕ ਅੱਖਰ ਨੂੰ ਅਮਲ ਵਿਚ ਲਿਆਉਣ ਦੀ ਲੋੜ ਹੈ ਅਤੇ ਜਦ ਗੁਰਬਾਣੀ ਦੀ ਅਮਲੀ ਵਰਤੋਂ ਦੁਆਰਾ ਆਤਮਕ ਅਵਸਥਾ ਉੱਚੀ ਹੋ ਜਾਵੇ ਤਾਂ ਸਰਬ-ਵਿਆਪੀ ਵਾਹਿਗੁਰੂ ਦੀ ਹਸਤੀ ਦਾ ਜਾਣਨਾ ਇਉਂ ਆਸਾਨ ਹੋ ਜਾਂਦਾ ਹੈ ਜਿਵੇਂ ਇਕ ਵਿਦਿਆਰਥੀ ਲਈ (Mathematics) ਹਿਸਾਬ ਦੀ ਐਮ.ਏ. ਪਾਸ ਕਰਨ ਨਾਲ ਹਿਸਾਬ ਦੀ ਵਿਦਿਆ ਦਾ ਜਾਣਨਾ ਹੈ।

## (੨੧)

# ਗੁਰੂ ਨਿਮ੍ਰਤਾ ਦਾ ਘਰ

ਵਾਹਿਗੁਰੂ ਦੀ ਪ੍ਰਾਪਤੀ ਲਈ ਜੀਵ ਨੂੰ ਬੇਅੰਤ ਗੁਣਾਂ ਦੀ ਲੋੜ ਹੈ, ਪਰ ਸਭ ਤੋਂ ਵੱਡਾ ਗੁਣ ਹੈ ਆਪਾ ਭਾਵ ਦਾ ਤਿਆਗਣਾ, ਕਿਉਂਕਿ ਪਰਮ-ਆਤਮਾ ਅਤੇ ਜੀਵ-ਆਤਮਾ ਦੇ ਵਿਛੋੜੇ ਦਾ ਕਾਰਨ ਹਉਮੈ ਹੀ ਹੈ; ਜਦ ਤਕ ਇਹ ਨਾ ਮਿਟੇ, ਹਿਰਦੇ ਵਿਚ ਨਾਮ ਦਾ ਨਿਵਾਸ ਨਹੀਂ ਹੋ ਸਕਦਾ

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥**
**ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥੧॥੯॥**

*(ਵਡਹੰਸੁ ਮ: ੩, ਸ: ੫੬੦)*

ਇਸ ਲਈ ਬਾਣੀ ਵਿਚ ਹਉਮੈ ਦੇ ਤਿਆਗ 'ਤੇ ਲੋਕਾਂ ਨੂੰ ਹੀ ਨਹੀਂ ਉਪਦੇਸ਼ ਕੀਤਾ ਗਿਆ, ਬਲਕਿ ਗੁਰੂ ਸਾਹਿਬ ਨੇ ਇਸ ਦਾ ਅਮਲੀ ਸਬੂਤ ਵੀ ਦਿਤਾ ਹੈ, ਜੋ ਹੇਠ-ਲਿਖੇ ਸ਼ਬਦਾਂ ਤੋਂ ਪ੍ਰਗਟ ਹੁੰਦਾ ਹੈ

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥**

*(ਗਉੜੀ ਮ: ੧, ਸ: ੧੫੬)*

**ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥**
**ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥੨॥੪੯॥**

*(ਗਉੜੀ ਬੈਰਾਗਣਿ ਮ: ੪, ਸ: ੧੬੭)*

**ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥**
**ਕੇਤੇ ਗਨਉ ਅਸੰਖ ਅਵਗਣ ਮੇਰਿਆ ॥**

*(ਜੈਤਸਰੀ ਮ: ੪, ਸ: ੭੦੪)*

**ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥**
**ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰ ॥੨੧॥**

*(ਵਾਰਾਂ ਤੇ ਵਧੀਕ ਮ: ੩, ਸ: ੧੪੧੬)*

**ਸਭਿ ਅਵਗਣ ਮੈ ਗੁਣੁ ਨਹੀ ਕੋਈ ॥**
**ਕਿਉਕਰਿ ਕੰਤ ਮਿਲਾਵਾ ਹੋਈ ॥**
**ਨਾ ਮੈ ਰੂਪੁ ਨ ਬੰਕੇ ਨੈਣਾ ॥**
**ਨਾ ਕੁਲ ਢੰਗੁ ਨ ਮੀਠੇ ਬੈਣਾ ॥ਰਹਾਉ॥**

*(ਸੂਹੀ ਮ: ੧ ਅਸ:, ਸ: ੭੫੦)*

ਕਲਗੀਧਰ ਜੀ ਦਾ ਵਾਕ ਹੈ

**ਭੂਲ ਛਿਮੋ ਹਮਰੀ ਪ੍ਰਭੁ ਆਪਨ ਭੂਲਨਹਾਰ ਕਹੂੰ ਕੋਈ ਮੋ ਸੋ ॥**

ਇਨ੍ਹਾਂ ਸ਼ਬਦਾਂ ਦਾ ਭਾਵ ਇਹ ਨਹੀਂ ਕਿ ਗੁਰੂ ਸਾਹਿਬਾਂ ਵਿਚ ਐਸੇ ਅਉਗੁਣ ਸਨ ਅਤੇ ਗੁਣ ਇਕ ਵੀ ਨਹੀਂ ਸੀ, ਬਲਕਿ ਇਹ ਹੈ ਕਿ ਆਪ ਨੇ, ਸਰਬ ਗੁਣ ਸੰਪੰਨ 'ਪਰਤੱਖ ਹਰਿ' ਹੁੰਦੇ ਹੋਏ ਵੀ ਆਪਾ ਨਹੀਂ ਜਣਾਇਆ, ਅਤ-ਨਿਮਰ ਭਾਵ ਰਖਿਆ ਹੈ, ਅਤੇ ਸਾਡੇ ਲਈ ਪੂਰਨੇ ਪਾਏ ਹਨ। ਇਤਿਹਾਸ ਦਾ ਵੀ ਵਰਕਾ ਵਰਕਾ ਇਸ ਗੱਲ ਦੀ ਸ਼ਹਾਦਤ ਦੇਂਦਾ ਹੈ ਕਿ ਗੁਰੂ ਜੋਤਿ ਨੇ ਬੇਅੰਤ ਵੈਰ ਵਿਰੋਧ ਦੇ ਬਾਵਜੂਦ—ਇਥੋਂ ਤਕ ਕਿ ਤੀਜੇ ਜਾਮੇ ਵਿਚ ਦਾਤੂ ਜੀ ਦੇ ਲੱਤ ਮਾਰਨ 'ਤੇ ਉਨ੍ਹਾਂ ਦੇ ਚਰਨ ਫੜ ਕੇ ਘੁਟਦੇ ਹੋਏ ਇਹ ਕਹਿ ਕੇ ਭਾਰੀ ਨਿਮ੍ਰਤਾ ਦਾ ਸਬੂਤ ਦਿਤਾ ਕਿ ਮੇਰੇ ਬ੍ਰਿਧ ਜਿਸਮ ਨਾਲ ਆਪ ਦੇ ਚਰਨਾਂ

ਤੇ ਚੋਟ ਲੱਗੀ ਹੋਵੇਗੀ। ਪਰ ਇਸ ਵੀਹਵੀਂ ਸਦੀ ਦੇ ਕਿਸੇ ਵੀ ਦੇਹਧਾਰੀ ਗੁਰੂ ਦੀ ਇਸ ਤਰ੍ਹਾਂ ਜੇ ਕੋਈ ਅਜ਼ਮਾਇਸ਼ ਕਰੇ ਤਾਂ ਯਕੀਨਨ ਇਸ ਦਾ ਨਤੀਜਾ ਖ਼ੂਨ-ਖ਼ਰਾਬਾ ਅਤੇ ਮੁਕੱਦਮਾ-ਬਾਜ਼ੀ ਹੀ ਨਿਕਲੇਗਾ।

ਇਹ ਵੀ ਕਿਹਾ ਜਾਂਦਾ ਹੈ ਕਿ ਲੋਕੀ ਸਾਨੂੰ ਬਦੋ-ਬਦੀ ਗੁਰੂ ਕਹਿੰਦੇ ਅਤੇ ਮੱਥਾ ਟੇਕਦੇ ਹਨ, ਅਸੀਂ ਕਿਸੇ ਨੂੰ ਮਜਬੂਰ ਨਹੀਂ ਕਰਦੇ। ਕੋਈ ਵੀ ਸਿਆਣਾ ਆਦਮੀ ਇਹ ਗੱਲ ਮੰਨ ਨਹੀਂ ਸਕਦਾ ਕਿ ਕਿਸੇ ਦੀ ਮਰਜ਼ੀ ਬਿਨਾਂ ਕੋਈ ਉਸਨੂੰ ਗੁਰੂ ਕਹੇ ਅਤੇ ਮੱਥੇ ਟੇਕੇ। ਜੇ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੀ ਆਤਮਾ ਸਹੀ ਖੇਦ ਮੰਨਦੀ ਹੋਵੇ ਤਾਂ ਕੋਈ ਵੀ ਸ਼ਰਧਾਲੂ ਇਸ ਤਰ੍ਹਾਂ ਕਰ ਕੇ ਉਨ੍ਹਾਂ ਦੀ ਆਤਮਾ ਨੂੰ ਦੁਖੀ ਕਰਨ ਲਈ ਤਿਆਰ ਨਹੀਂ ਹੋ ਸਕਦਾ। ਸ਼ਾਹ ਜੀਵਨੇ ਦੇ ਸੇਵਾ ਪੰਥੀ ਮਹਾਤਮਾ ਰਾਮ ਕਿਸ਼ਨ ਜੀ ਨੂੰ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਉਢੀ 'ਚੋਂ ਲੰਘਣ ਲਗਿਆਂ, ਕਿਸੇ ਪ੍ਰੇਮੀ ਨੇ ਪੈਰੀਂ ਹੱਥ ਲਾ ਦਿਤਾ ਸੀ, ਤਾਂ ਆਪ ਰੋਣ ਲਗ ਪਏ ਸਨ, ਅਤੇ ਜਦ ਤਕ ਆਪਣੀ ਵਲੋਂ ਅਤੇ ਪੈਰੀਂ ਹੱਥ ਲਾਉਣ ਵਾਲੇ ਵਲੋਂ ਸਵਾ ਸਵਾ ਰੁਪਿਆ ਦੰਡ ਗੁਰੂ ਦੀ ਗੋਲਕ ਲਈ ਕੱਢ ਨਹੀਂ ਸੀ ਲਿਆ, ਆਪ ਨੇ ਅਗਲਾ ਕਦਮ ਨਹੀਂ ਸੀ ਪੁਟਿਆ। ਜ਼ਬਾਨੀ ਜ਼ਬਾਨੀ ਐਲਾਨ ਕਰਨੇ ਕਿ ਕੋਈ ਸਾਨੂੰ ਮੱਥਾ ਨਾ ਟੇਕੇ ਤੇ ਗੁਰੂ ਨਾ ਆਖੇ ਇਹ ਵੀ ਇਕ ਚਾਲ ਹੈ। ਸਹੀ ਨਿਮਰ-ਭਾਵ ਦੀ ਅਵਸਥਾ ਬਹੁਤ ਦੂਰ ਹੈ, ਜੋ ਸੱਚੇ ਗੁਰੂ ਵਿਚ ਹੀ ਸੀ ਅਤੇ ਗੁਰ-ਉਪਦੇਸ਼ ਬਾਣੀ ਤੋਂ ਹੀ ਪ੍ਰਾਪਤ ਹੋ ਸਕਦਾ ਹੈ।

ਸੰਸਾਰ 'ਤੇ ਮਹਾਂਪੁਰਸ਼ ਉਚ ਕਰਣੀ ਵਾਲੇ ਲੋਕ ਜ਼ਰੂਰ ਹਨ, ਪਰ 'ਹੈਨਿ ਵਿਰਲੇ ਨਾਹੀ ਘਣੇ'[1] ਅਤੇ ਜਿਹੜੇ ਹਨ ਵੀ ਉਹ ਗੁਪਤ ਰੂਪ ਵਿਚ ਖ਼ਲਕਤ ਦੀ ਸੇਵਾ ਵਿਚ ਜੁੱਟੇ ਹੋਏ ਹਨ, ਤਕੀਏ ਲਾ ਕੇ ਨਹੀਂ ਬੈਠੇ ਹੋਏ। ਸੋ ਪਾਠਕ ਜਨੋ! ਜੇ ਤੁਸੀਂ ਗੁਰੂ ਨਾਨਕ ਦੇ ਸਿਖ ਹੋ ਤਾਂ ਉਸੇ ਨੂੰ ਮਹਾਂਪੁਰਸ਼ ਮੰਨੋ, ਜੋ ਉਨ੍ਹਾਂ ਦੇ ਪਾਏ ਪੂਰਨਿਆਂ ਪਰ ਚਲਦਾ ਹੈ ਅਤੇ ਫਿਰ ਵੀ ਗੁਰੂ-ਭਾਵਨਾ ਗੁਰੂ ਗ੍ਰੰਥ ਸਾਹਿਬ ਪਰ ਹੀ ਰੱਖੇ, ਜਗ੍ਹਾ ਜਗ੍ਹਾ ਪਰ ਡੋਲਣ ਵਾਲਿਆਂ ਦੀ ਬਹੁੜੀ ਈਸ਼ਵਰ ਵੀ ਨਹੀਂ ਕਰਦਾ।

**ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾ ਖੁਦਾਇ ॥੧੮੫॥**
*(ਸਲੋਕ ਕਬੀਰ ਜੀ, ਸ: ੧੩੭੪)*

੧. ਵਾਰਾਂ ਤੇ ਵਧੀਕ ਮ: ੧ ॥੧੨॥,

## (੨੨)

# ਗੁਰੂ ਮਨ ਇਕਾਗਰ ਕਰਨ ਵਾਲਾ

ਪ੍ਰਮਾਰਥ ਦੇ ਰਾਹ 'ਤੇ ਚੱਲਣ ਲਈ ਜੀਵ ਦੇ ਵਾਸਤੇ ਸਭ ਤੋਂ ਮੁਸ਼ਕਲ ਕੰਮ ਮਨ ਦਾ ਇਕਾਗਰ ਕਰਨਾ ਹੈ। ਗੁਰ ਵਾਕ ਹੈ:

**ਸਾਧੋ ਇਹੁ ਮਨੁ ਗਹਿਓ ਨ ਜਾਈ ॥**
**ਚੰਚਲ ਤ੍ਰਿਸਨਾ ਸੰਗਿ ਬਸਤ ਹੈ ਯਾ ਤੇ ਥਿਰੁ ਨ ਰਹਾਈ ॥੧॥ਰਹਾਉ॥**
*(ਗਉੜੀ ਮ: ੯, ਸ: ੨੧੯)*

**ਇਹੁ ਮਨ ਚੰਚਲੁ ਵਸਿ ਨ ਆਵੈ ॥ ਦੁਬਿਧਾ ਲਾਗੈ ਦਹਦਿਸਿ ਧਾਵੈ ॥ ॥**
*(ਮਾਝ ਮ: ੩, ਸ: ੧੨੭)*

ਗੀਤਾ ਵਿਚ ਲਿਖਿਆ ਹੈ

**'ਚੰਚਲੰ ਹੀ ਮਨ: ਕ੍ਰਿਸਣ ਪ੍ਰਮਾਥਿ ਬਲਵਾ ਦ੍ਰਿੜਮ ਤੱਸ ਆਹੰ**
**ਨਿਗ੍ਰਹੰ ਮੰਨਯੇ ਵਾਯੋਰਿਵ ਸੁਦੁਸ਼ ਕਰਮਾ ॥**
*(ਗੀਤਾ ਅਧਿ: ੬, ਸ: ੩੪)*

**ਕਬਹੂ ਨ ਮਨ ਥਿਰਤਾ ਗਹੀ ਸਮਝਾਇਉ ਸੋ ਪੋਤ ॥**
**ਜੈਸੇ ਮਰਕਟ ਬਿਰਖ ਪਰ ਕਬਹੂੰ ਨ ਠਾਂਢੋ ਹੋਤ ॥**
*(ਸਾਰਕੁਤਾਵਲੀ)*

ਕੁਰਾਨ ਵਿਚ ਜ਼ਿਕਰ ਹੈ

**ਵਾਏਜ਼ਾ ਤੇਜ਼ਾਰਾ ਤਨ ਆਉੱਲਾਹ ॥**
**ਵਾ ਨਿਸਫਾ ਜੁ ਇਲਾਇਹਾਵਾ ਤਾਰਾਕੂ**
**ਕਾਮਨ ਉੱਲਮਾ ਇੱਲ ਦੱਲਾ ਹੈ ਖੈਰੂਮ ॥**
**ਮੇਨੱਲਾਹ ਵਾ ਵਾਮੇ ਨੱਤ ਤੇਜ਼ਾਰਤੇ ॥**
*(ਸੂਰਤ ੧੨, ਆ: ੨੧)*

***ਅਰਥ:*** ਮਨ ਇਤਨਾ ਚੰਚਲ ਹੈ ਕਿ ਨਮਾਜ਼ ਦੇ ਦੌਰਾਨ ਵਿਚ ਵੀ ਘਰ ਦੇ ਕੰਮਾਂ ਵੱਲ ਚਲਾ ਜਾਂਦਾ ਹੈ ਅਤੇ ਕਿਸੇ ਪੀਰ ਪੈਗ਼ੰਬਰ ਦੀ ਪਰਵਾਹ ਨਹੀਂ ਕਰਦਾ।

ਇਕ ਕਵੀ ਨੇ ਕਿਹਾ ਹੈ

**ਮਨ ਚਿਹ ਮੇ ਸਰਾਇਮ ਵਾ ਤੰਬੂਰਾਏ ਮਨ ਚਿਹ ਮੇ ਸਰਾਇਦ।**

*ਭਾਵ :* ਗਵਈਆ ਹੱਥ ਵਿਚ ਤੰਬੂਰਾ ਫੜ ਕੇ ਕੁਝ ਗਾ ਰਿਹਾ ਹੁੰਦਾ ਹੈ, ਪਰ ਮਨ ਕਿਸੇ ਹੋਰ ਪਾਸੇ ਲੱਗਾ ਰਹਿੰਦਾ ਹੈ।

ਸੋ ਮਨ ਦੀ ਚੰਚਲਤਾ ਨੂੰ ਸਭ ਨੇ ਮੰਨਿਆ ਹੈ। ਕੇਵਲ ਪੂਰੇ ਸਤਿਗੁਰੂ ਵਿਚ ਹੀ ਇਹ ਸ਼ਕਤੀ ਹੈ ਕਿ ਕਲਜੁਗੀ ਜੀਵਾਂ ਦੇ ਮਨਾਂ ਨੂੰ ਇਕਾਗਰ ਕਰੇ

**ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥**
**ਨਾਨਕ ਗੁਰ ਤੇ ਥਿਤ ਪਾਈ। ਫਿਰਨ ਮਿਟੇ ਨਿਤ ਨੀਤ ॥੧॥੩੮॥**

*(ਗਉੜੀ ਬਾਵਨ ਅਖਰੀ ਮ: ੫, ਸ: ੨੫੮)*

**ਪੰਚ ਦਾਸ ਗੁਰਿ ਵਸਗਤਿ ਕੀਨੇ ਮਨ ਨਿਹਚਲ ਨਿਰਭਇਆ ॥**
**ਆਇ ਨ ਜਾਵੈ ਨ ਕਤਹੀ ਡੋਲੈ ਥਿਰੁ ਨਾਨਕ ਰਾਜਇਆ ॥੨॥੨੪॥੪੭॥**

*(ਸਾਰੰਗ ਮ: ੫, ਸ: ੧੨੩੧)*

**ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ॥**
**ਕਾਮਿ ਕਰੋਧਿ ਜਲੈ ਸਭੁ ਕੋਈ ॥**
**ਸਤਿਗੁਰ ਸੇਵੈ ਮਨੁ ਵਸਿ ਆਵੈ, ਮਨ ਮਾਰੇ ਮਨਹਿ ਸਮਾਇਦਾ ॥੧॥**

*(ਮਾਰੂ ਸੋਲਹੇ ਮ: ੩, ਸ: ੧੦੬੨)*

**ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ ॥**
**ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ ॥੧੫॥**

*(ਥਿਤੀ ਗਉੜੀ ਮ: ੫, ਸ: ੩੦੦)*

ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ ਕਿ ਮਨ ਸ਼ਬਦ ਦੇ ਸਹਾਰੇ ਹੀ ਟਿਕ ਸਕਦਾ ਹੈ

**ਜਿਉ ਮੰਦਰ ਕਉ ਥਾਮੈ ਥੰਮਨੁ ॥**
**ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥੩॥੧੫॥**

*(ਗਉੜੀ ਸੁਖਮਨੀ ਮ: ੫, ਸ: ੨੮੨)*

ਇਸ ਤੋਂ ਸਾਫ਼ ਜ਼ਾਹਰ ਹੈ ਕਿ ਗੁਰ-ਸ਼ਬਦ ਵਿਚ ਹੀ ਮਨ ਦੇ ਇਕਾਗਰ ਕਰਨ ਦੀ ਸ਼ਕਤੀ ਹੈ। ਜਿਨ੍ਹਾਂ ਦਾ ਸੁਰਤੀ ਕਰਕੇ ਸ਼ਬਦ ਨਾਲ ਮੇਲ ਹੁੰਦਾ ਹੈ, ਉਨ੍ਹਾਂ ਦਾ ਮਨ ਟਿਕ ਜਾਂਦਾ ਹੈ, ਤ੍ਰਿਸ਼ਨਾ ਮਿਟ ਜਾਂਦੀ ਹੈ ਅਤੇ ਨਾਮ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਅਮਰਦਾਸ ਜੀ ਦਾ ਵਾਕ ਹੈ :

**ਸਤਿਗੁਰ ਮਿਲਿਐ ਮਨੁ ਸੰਤੋਖੀਐ ਤਾ ਫਿਰਿ ਤ੍ਰਿਸਨਾ ਭੂਖ ਨ ਹੋਇ ॥**
**ਨਾਮੁ ਨਿਧਾਨੁ ਪਾਇਆ ਪਰ ਘਰਿ ਜਾਇ ਨ ਕੋਇ ॥੨॥੯॥**

*(ਗੂਜਰੀ ਮ: ੩, ਸ: ੪੯੨)*

ਇਨ੍ਹਾਂ ਸ਼ਬਦਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਸੱਚੇ ਗੁਰੂ ਦੀ ਸ਼ਕਤੀ ਹੀ ਮਨ ਨੂੰ ਇਕਾਗਰ ਕਰ ਸਕਦੀ ਹੈ, ਤੇ ਜਦ ਤਕ ਮਨ ਇਕਾਗਰ ਨਹੀਂ ਹੁੰਦਾ, ਗੁਰੂ ਦਾ ਉਪਦੇਸ਼ ਹਿਰਦੇ ਵਿਚ ਨਹੀਂ ਵਸਦਾ।

ਸ਼ਾਸਤ੍ਰ ਦਾ ਕਥਨ ਹੈ :

**ਨਮੱਲਨ ਚੇਤਸੀ ਉਪਦੇਸ਼ ਬੀਜ ਪੁਰਵੋ ਅਜਵਤ ॥**

*(ਸਾਂਖ ਸ਼ਾਸਤ੍ਰ, ਅਧਿ: ੪, ਸੂਤ੍ਰ ੨੯)*

*ਭਾਵ :* ਜਦ ਤਕ ਮਨ ਮੈਲਾ ਹੈ ਉਪਦੇਸ਼ ਰੂਪ ਬੀਜ ਮਨ ਵਿਚ ਨਹੀਂ ਉਗਦਾ।

ਇਸ ਲਈ ਮਨ ਦਾ ਇਕਾਗਰ ਹੋਣਾ ਜ਼ਰੂਰੀ ਹੈ, ਜੋ ਇਨਸਾਨ ਦੀ ਆਪਣੀ ਤਾਕਤ ਤੋਂ ਬਾਹਰ ਦੀ ਗੱਲ ਹੈ। ਕੇਵਲ 'ਸੱਚੇ ਗੁਰੂ' ਦੀ ਸ਼ਰਨੀ ਪੈ ਕੇ ਹੀ ਜੀਵ ਦਾ ਮਨ ਟਿਕ ਸਕਦਾ ਹੈ। ਜਿਨ੍ਹਾਂ ਦਾ ਆਪਣਾ ਮਨ ਵਸ ਵਿਚ ਨਹੀਂ, ਉਹ ਦੂਜਿਆਂ ਦੇ ਮਨਾਂ ਨੂੰ ਕਿਵੇਂ ਇਕਾਗਰ ਕਰ ਸਕਦੇ ਹਨ ? ਪਰ ਇਹ ਇਕ ਅਟੱਲ ਸਚਾਈ ਹੈ ਕਿ ਗੁਰਬਾਣੀ ਦੀ ਜਿਉਂ ਜਿਉਂ ਵਿਚਾਰ ਕਰੋ, ਮਨ ਟਿਕਦਾ ਹੈ।

ਸੋ ਉਪਰ-ਲਿਖੀਆਂ ੨੨ ਸਿਫ਼ਤਾਂ ਤੋਂ ਇਲਾਵਾ ਸੱਚੇ ਗੁਰੂ ਦੀਆਂ ਕਰੋੜਾਂ ਸਿਫ਼ਤਾਂ ਹੋਰ ਹਨ, ਜੋ ਇਨਸਾਨੀ ਬੁੱਧੀ ਦੀ ਵੀਚਾਰ ਤੋਂ ਬਾਹਰ ਹਨ। ਇਹ ਕੇਵਲ ਗੁਰੂ-ਡੰਮ ਨੂੰ ਰੋਕਣ ਲਈ ਆਪਣੀ ਤੁਛ ਖੋਜ ਦੇ ਮੁਤਾਬਕ ਕੁਝ ਪ੍ਰਮਾਣਾਂ ਅਤੇ ਖ਼ਿਆਲਾਂ ਦਾ ਸੰਗ੍ਰਹਿ ਕੀਤਾ ਗਿਆ ਹੈ, ਤਾਕਿ ਭਰਮ-ਭੁਲੇਖਿਆਂ ਵਿਚ ਪੈ ਰਹੇ ਲੋਕਾਂ ਨੂੰ ਗੁਰਮਤਿ ਅਨੁਸਾਰ ਸੱਚੇ ਗੁਰੂ ਬਾਰੇ ਕੁਝ ਚਾਨਣ ਮਿਲ ਸਕੇ।

ਸੰਗਤਾਂ ਨੂੰ ਇਹ ਗੱਲ ਨਹੀਂ ਭੁਲਣੀ ਚਾਹੀਦੀ ਕਿ ਉਕਤ ਮਜ਼ਮੂਨਾਂ ਅੰਦਰ ਆਏ ਗੁਰੂ ਬਾਰੇ ਸਾਰੇ ਸ਼ਬਦ ਉਸ ਸਮੇਂ ਉਚਾਰੇ ਗਏ ਹਨ, ਜਦ ਗੁਰੂ ਜੋਤਿ ਦੇਹ ਵਿਚ ਸੀ। ਇਹਨਾਂ ਵਾਕਾਂ ਵਿਚ ਗੁਰੂ ਦੀ ਲੋੜ ਅਤੇ ਗੁਰੂ ਦੀਆਂ ਸਿਫ਼ਤਾਂ ਨੂੰ ਤਾਂ ਜ਼ਰੂਰ ਦਰਸਾਇਆ ਗਿਆ ਹੈ, ਪਰ ਇਨ੍ਹਾਂ ਦਾ ਭਾਵ ਇਹ ਨਹੀਂ ਕਿ ਹਰ ਕੋਈ ਇਹਨਾਂ ਨੂੰ ਆਪਣੇ ਤੇ ਘਟਾਣ ਲਗ ਪਵੇ। 'ਸੱਚਾ ਗੁਰੂ' ਦੇ ਪਾਠਕਾਂ

ਲਈ ਉਕਤ ਪ੍ਰਮਾਣ ਇਸ ਲਈ ਲਿਖੇ ਗਏ ਹਨ ਕਿ ਉਹ ਇਹਨਾਂ ਦੀ ਰੌਸ਼ਨੀ ਵਿਚ ਵੇਖਣ ਕਿ ਕੀ ਇਹ ਸ਼ਕਤੀਆਂ ਅਤੇ ਗੁਣ ਅੱਜ-ਕੱਲ੍ਹ ਦੇ ਕਿਸੇ ਦੇਹਧਾਰੀ ਗੁਰੂ ਵਿਚ ਹਨ ? ਜੇ ਨਹੀਂ ਤਾਂ ਅਗਲੇ ਮਜ਼ਮੂਨ ਵਿਚ ਲਿਖੀਆਂ ਸਤਰਾਂ ਨੂੰ ਧਿਆਨ ਨਾਲ ਪੜ੍ਹਨ ਅਤੇ ਬਿਨਾਂ ਗੁਣਾਂ ਦੇ ਕੁਝ ਬਣਨ ਵਾਲਿਆਂ ਨੂੰ ਗੁਰੂ ਜਾਂ ਸੰਤ ਦੀ ਬਜਾਏ ਉਹ ਕੁਝ ਕਹਿਣ ਜੋ ਗੁਰੂ ਸਾਹਿਬ ਜੀ ਨੇ ਕਿਹਾ ਹੈ

**ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ ॥**
**ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥**
**ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥੧੫॥**

(ਖਰ—ਖੋਤੇ) *(ਵਾਰਾਂ ਤੇ ਵਧੀਕ ਮ: ੧, ਸ: ੧੪੧੧)*

# ਕੱਚਾ ਗੁਰੂ

ਇਸ ਤੋਂ ਪਹਿਲਾਂ ਸੱਚੇ ਗੁਰੂ ਦੀਆਂ ਸਿਫ਼ਤਾਂ ਸੰਬੰਧੀ ਕੁਝ ਵਿਚਾਰ ਪਾਠਕਾਂ ਦੇ ਸਾਹਮਣੇ ਰੱਖੇ ਗਏ ਹਨ, ਜੋ ਸੰਖੇਪ ਮਾਤ੍ਰ ਹਨ। ਭਾਈ ਗੁਰਦਾਸ ਜੀ ਦਾ ਕਥਨ ਹੈ

**ਸਤਿਗੁਰ ਦਯਾ ਨਿਧਿ ਮਹਿਮਾ ਅਗਾਧਿ ਬੋਧ ॥** *(ਕਬਿਤ ੧੧੧)*

***ਭਾਵ :*** ਗੁਰੂ ਦੀ ਮਹਿਮਾ ਅਗਾਧ ਹੈ, ਜਿਸ ਨੂੰ ਕਥਨ ਕਰਨਾ ਸਮੁੰਦਰ ਨੂੰ ਮਾਪਣ ਦੇ ਬਰਾਬਰ ਹੈ। ਪਰ, ਜੇ ਸਿਖ ਸੰਗਤਾਂ ਇਤਨੇ ਕੁ ਖ਼ਿਆਲਾਂ ਅਤੇ ਗੁਰਬਾਣੀ ਦੇ ਹਵਾਲਿਆਂ ਨੂੰ ਦੀਰਘ ਵੀਚਾਰ ਨਾਲ ਪੜ੍ਹਨ ਅਤੇ ਦੂਜਿਆਂ ਨੂੰ ਪੜ੍ਹਾਉਣ ਦਾ ਯਤਨ ਕਰਨ, ਤਾਂ ਪਰਸਪਰ ਵਿਚਾਰ ਨਾਲ ਗੁਰੂ ਬਾਰੇ ਫੈਲ ਰਹੀ ਮਨਮਤਿ ਯਕੀਨਨ ਦੂਰ ਹੋ ਸਕਦੀ ਹੈ। ਜੋ ਲੋਕ ਗੁਰੂ ਨਾਨਕ ਦੇਵ, ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਰਨ ਛੱਡ ਕੇ, ਕੱਚੇ ਗੁਰੂਆਂ ਪਿਛੇ ਭੌਂਦੇ ਹਨ, ਉਨ੍ਹਾਂ ਨੂੰ ਹੇਠ-ਲਿਖੇ ਸ਼ਬਦ ਧਿਆਨ ਨਾਲ ਪੜ੍ਹਨੇ ਚਾਹੀਦੇ ਹਨ :

**ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ ॥**
**ਰਤਨਾ ਸਾਰ ਨ ਜਾਣਈ ਅਗਿਆਨੀ ਅੰਧੁ ਅੰਧਾਰੁ ॥੧॥੯॥**

*(ਵਡਹੰਸ ਕੀ ਵਾਰ, ਸਲੋਕ ਮ: ੩, ਸ: ੫੮੯)*

**ਅੰਧੇ ਗੁਰੂ ਤੇ ਭਰਮੁ ਨ ਜਾਈ ॥ ਮੂਲੁ ਛੋਡਿ ਲਾਗੇ ਦੂਜੇ ਭਾਈ ॥**
**ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ ॥੩॥੬॥**

*(ਗਉੜੀ ਮ: ੩, ਸ: ੨੩੨)*

**ਵਿਣੁ ਪਾਰਸੈ ਪੂਜ ਨ ਹੋਵਈ ਵਿਣੁ ਮਨ ਪਰਚੇ ਅਵਰਾ ਸਮਝਾਏ ॥**
**ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ ॥੩॥੭॥**

*(ਗੂਜਰੀ ਮ: ੩, ਸ: ੪੯੧)*

ਗੁਰੂ ਨਾਨਕ ਦੇਵ ਜੀ ਦਾ ਕਥਨ ਹੈ

**ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥**
**ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥੨॥੬॥**

*(ਮਾਝ ਕੀ ਵਾਰ ਮ: ੧, ਸ: ੧੪੦)*

ਗੁਰੂ ਸਾਹਿਬਾਂ ਦਾ ਐਸੇ ਕਰੜੇ ਸ਼ਬਦ ਵਰਤਣ ਦਾ ਭਾਵ ਹੀ ਇਹੀ ਸੀ ਕਿ ਲੋਕੀ ਭੇਖੀ ਗੁਰੂਆਂ ਦੇ ਜਾਲ ਵਿਚ ਫਸ ਕੇ ਆਪਣਾ ਜਨਮ ਬਰਬਾਦ ਨਾ ਕਰਨ। ਇਕ ਹੋਰ ਜਗ੍ਹਾ ਕੱਚੇ ਗੁਰੂ ਬਾਰੇ ਹੁਕਮ ਹੈ

**ਕੇਤੇ ਮਾਤ ਪਿਤਾ ਸੁਤ ਧੀਆ ॥ ਕੇਤੇ ਗੁਰ ਚੇਲੇ ਫੁਨਿ ਹੂਆ ॥**
**ਕਾਚੇ ਗੁਰ ਤੇ ਮੁਕਤਿ ਨ ਹੂਆ ॥੨੧॥**

*(ਰਾਮਕਲੀ ਮ: ੧, ਓਅੰਕਾਰ, ਸ: ੯੩੨)*

**ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥**
**ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥ ॥੨॥੫॥**

*(ਸੂਹੀ ਮ: ੧, ਸ: ੭੬੭)*

ਪੰਜਵੇਂ ਜਾਮੇ ਵਿਚ ਆਪ ਨੇ ਫ਼ੁਰਮਾਇਆ ਹੈ

**ਜੋ ਡੁਬੰਦੋ ਆਪਿ ਸੋ ਤਰਾਏ ਕਿਨਖੇ ॥**
**ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ ॥੧॥੨੦॥**

*(ਸਲੋਕ ਮਾਰੂ ਡਖਣੇ ਮ: ੫, ਸ: ੧੧੦੧)*

ਇਹ ਸਾਰੇ ਸ਼ਬਦ ਸਾਬਤ ਕਰਦੇ ਹਨ ਕਿ ਅਗਿਆਨੀ ਗੁਰੂਆਂ ਤੋਂ ਜੀਵ ਦੀ ਕਲਿਆਣ ਨਹੀਂ ਹੋ ਸਕਦੀ। ਉਨ੍ਹਾਂ ਪਿਛੇ ਲਗਣ ਵਾਲਿਆਂ ਪ੍ਰਤੀ ਹੁਕਮ ਹੈ :

**ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥**
**ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥੧॥੧੬॥**

*(ਰਾਮਕਲੀ ਕੀ ਵਾਰ, ਸਲੋਕ ਮ: ੨, ਸ: ੯੫੪)*

**ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥**
**ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥**
**ਕੂੜੁ ਕੁਸਤੁ ਕਮਾਵਦੇ ਪਰਨਿੰਦਾ ਸਦਾ ਕਰੇਨਿ ॥**
**ਓਇ ਆਪਿ ਡੁਬੇ ਪਰਨਿੰਦਕਾ ਸਗਲੇ ਕੁਲ ਡੋਬੇਨਿ ॥੨॥੧੦॥**

*(ਰਾਮਕਲੀ ਕੀ ਵਾਰ ਮ: ੩, ਸ: ੯੫੧)*

ਇਨ੍ਹਾਂ ਸ਼ਬਦਾਂ ਵਿਚ ਭੇਖੀ ਗੁਰੂਆਂ ਪਿਛੇ ਲਗਣ ਵਾਲਿਆਂ ਦੀ ਹਾਲਤ ਨੂੰ ਬਿਆਨ ਕੀਤਾ ਗਿਆ ਹੈ।

ਭਗਤ ਕਬੀਰ ਜੀ ਉਨ੍ਹਾਂ ਨੂੰ ਹੇਠ-ਲਿਖੀ ਹਦਾਇਤ ਕਰਦੇ ਹਨ

**ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥**
**ਆਪਿ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥੧੦੪॥**

*(ਸਲੋਕ ਕਬੀਰ ਜੀ, ਸ: ੧੩੭੦)*

ਕੈਸੇ ਕਰੜੇ ਸ਼ਬਦ ਹਨ ਕਿ ਉਸ ਗੁਰੂ ਦੀ ਮਾਂ ਦਾ ਸਿਰ ਮੁੰਨੋ, ਜਿਸ ਨੂੰ ਮਿਲਿਆਂ ਭਰਮ ਦੀ ਨਵਿਰਤੀ ਨਾ ਹੋਵੇ। ਸੋ ਐਸੇ ਗੁਰੂਆਂ ਦਾ ਮੰਤਵ ਅਮੀਰਾਨਾ ਤਰੀਕੇ ਨਾਲ ਆਪਣੀ ਜ਼ਿੰਦਗੀ ਬਤੀਤ ਕਰਨ ਤੋਂ ਬਿਨਾਂ ਹੋਰ ਕੁਛ ਨਹੀਂ ਹੁੰਦਾ। ਇਨ੍ਹਾਂ ਦੇ ਫੰਧੇ ਤੋਂ ਬਚਣ ਲਈ ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ, ਉਸਦੇ ਪੈਰੀਂ ਕਦੇ ਨਹੀਂ ਪੈਣਾ ਚਾਹੀਦਾ, ਜੋ ਗੁਰੂ-ਪੀਰ ਸਦਾ ਕੇ ਅਥਵਾ ਆਪਣੀ ਸਿੱਖੀ ਸੇਵਕੀ ਬਣਾ ਕੇ, ਉਨ੍ਹਾਂ ਪਾਸੋਂ ਮੰਗ ਮੰਗ ਖਾਂਦਾ ਹੈ :

**ਗੁਰੂ ਪੀਰੁ ਸਦਾਏ ਮੰਗਣ ਜਾਇ ॥**
**ਤਾ ਕੈ ਮੂਲਿ ਨ ਲਗੀਐ ਪਾਇ ॥੧॥੨੨॥**

*(ਸਾਰੰਗ ਕੀ ਵਾਰ, ਸਲੋਕ ਮ: ੧, ਸ: ੧੨੪੫)*

ਉਸ ਭੇਖੀ ਬਾਰੇ ਕਲਗੀਧਰ ਜੀ ਫ਼ੁਰਮਾਂਦੇ ਹਨ :

**ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ ॥**
**ਅੰਤ ਕਾਲ ਕਾਤੀ ਕਟਿਓ ਬਾਸੁ ਨਰਕ ਮੋ ਲੀਨ ॥੫੬॥**

*(ਬਚਿਤ੍ਰ ਨਾਟਕ, ਧਿ: ੬)*

ਭਾਈ ਗੁਰਦਾਸ ਜੀ ਦਾ ਕਥਨ ਹੈ :

**ਪਹਿਨੇ ਪੰਜੇ ਕਪੜੇ ਪੁਰਸਾਵਾਂ ਵੇਸ ॥**
**ਮੁਛਾਂ ਦਾੜ੍ਹੀ ਸੋਹਣੀ ਬਹੁ ਦੁਰਬਲ ਵੇਸ ॥**
**ਪੁਰਖ ਨ ਗੁਣ ਪੁਰਖੱਤ ਵਿਣੁ ਕਾਮਣਿ ਕਿ ਕਰੇਸ ॥**
**ਵਿਣੁ ਗੁਣ ਗੁਰੂ ਸਦਾਇਦੇ ਕਉਣ ਕਰੇ ਅਦੇਸ ॥**

*(ਵਾਰ ੩੬, ਪਉੜੀ ੧੧)*

***ਭਾਵ :*** ਜਿਵੇਂ ਪੁਰਖੱਤ (ਪੁਰਖਪਣ) ਬਿਨਾਂ ਮਰਦ ਮਰਦ ਨਹੀਂ, ਇਸੀ ਤਰ੍ਹਾਂ ਗੁਰੂ ਵਾਲੇ ਗੁਣਾਂ ਤੋਂ ਬਿਨਾਂ ਜੋ ਲੋਕ ਗੁਰੂ ਸਦਾ ਰਹੇ ਹਨ, ਉਹ ਗੁਰੂ ਨਹੀਂ, ਉਨ੍ਹਾਂ ਨੂੰ ਕੌਣ ਸਿਆਣਾ ਆਦੇਸ਼ ਕਰੇਗਾ। ਸੋ ਅੱਜ-ਕੱਲ੍ਹ ਭਾਵੇਂ ਕਈ ਐਸੇ ਢੰਗ ਕੱਢ ਲਏ ਗਏ ਹਨ ਕਿ ਬਿਨਾਂ ਮੂੰਹੋਂ ਮੰਗੇ ਬੇਅੰਤ ਪਦਾਰਥ ਪ੍ਰਾਪਤ ਹੋ ਸਕਣ, ਅਤੇ ਲੋਕੀ ਆਦੇਸ਼ ਕਰਨ (ਭਾਵ ਮੱਥੇ ਟੇਕਣ) ਪਰ ਗੁਰਮਤਿ ਵਿਚ

'ਸਿਵਾਏ ਗੁਰੂ ਸਾਹਿਬ ਦੇ ਸੇਵਾਦਾਰ, ਰਾਗੀ ਜਾਂ ਪ੍ਰਚਾਰਕ ਦੀ ਹੈਸੀਅਤ ਵਿਚ, ਤਨਖ਼ਾਹ ਲਏ ਜਾਂ ਨਿਰਬਾਹ ਮਾਤ੍ਰ ਵਸਤੂ ਸਵੀਕਾਰ ਕੀਤੇ' ਧਰਮ ਦੀ ਆੜ ਵਿਚ ਕੋਈ ਵੀ ਭੇਖ ਰਚ ਕੇ ਮੱਥੇ ਟਿਕਾਣੇ ਤੇ ਭਿਛਿਆ-ਦਾਨ ਆਦਿ ਅੰਗੀਕਾਰ ਕਰਨਾ ਜ਼ਹਿਰ ਦੇ ਬਰਾਬਰ ਹੈ। ਭਾਈ ਗੁਰਦਾਸ ਜੀ ਦਾ ਕਥਨ ਹੈ :

**ਜੈਸੇ ਕਾਚੋ ਪਾਰੋ ਖਾਤ ਉਪਜੈ ਬਿਕਾਰ ਗਾਤਿ,**
**ਰੋਮ ਰੋਮ ਕੈ ਪਿਰਾਤਿ ਮਹਾ ਦੁਖ ਪਾਈਐ॥**
**ਜੈਸੇ ਤਉ ਲੱਸਨ ਖਾਏ ਮੋਨ ਕੈ ਸਭਾ ਮੈ ਬੈਠੇ,**
**ਪ੍ਰਗਟੈ ਦੁਰਗੰਧਿ ਨਾਹਿ ਦੁਰਤਿ ਦੁਰਾਈਐ॥**
**ਜੈਸੇ ਤਉ ਮਿਸਟਾਨ ਪਾਨ ਸੰਗਮ ਕੈ ਮਾਖੀ ਲੀਲੇ,**
**ਹੋਤ ਉਕਲੇਦ ਖੇਦੁ ਸੰਕਟ ਸਹਾਈਐ॥**
**ਤੈਸੇ ਹੀ ਅਪਰਚੇ ਪਿੰਡ ਸਿਖਨ ਕੀ ਭਿਖਿਆ ਖਾਏ,**
**ਅੰਤਿ ਕਾਲ ਭਾਰੀ ਹੋਇ ਜਮ ਲੋਕ ਜਾਈਐ॥੫੧੭॥**

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ

**ਬਿਨਾ ਗਿਆਨ ਜਗ ਗੁਰੂ ਕਹਾਵਤ, ਸੰਕਟ ਘੋਰ ਲਹੈਂ ਸੁਖ ਛੀਨ॥**
**ਕਾਚੇ ਗੁਰ ਕੇ ਸਿਖ ਹ੍ਵੈ ਜਗ ਮੈ, ਮਾਨੁਖ ਜਨਮ ਬਾਦ ਤਿਨ ਚੀਨ॥**
**ਸਹਿਤ ਸਿਖ ਕੇ ਗੁਰੂ ਗਿਆਨ ਬਿਨ, ਸੰਕਟ ਘੋਰ ਅੰਤ ਕੋ ਪਾਇ॥**
**ਸੁਨੀਅਹਿ ਹੇ ਸੰਗਤ ਸਭ ਤਾਂਤੇ, ਪੂਜਾ ਅੰਸ ਨ ਲੇ ਕਬ ਖਾਇ॥**

*(ਗੁ: ਪ੍ਰ: ਸੂ, ਰਾ: ੯, ਅਧਿ: ੪)*

ਪਰ ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਮੱਥੇ ਟਿਕਾਣ ਅਤੇ ਗੁਰੂ ਗ੍ਰੰਥ ਸਾਹਿਬ ਦੀ ਆੜ ਵਿਚ ਸਿਖ ਸੰਗਤਾਂ ਪਾਸੋਂ ਲੱਖਾਂ ਰੁਪਏ ਵਸੂਲ ਕਰਨ ਅਥਵਾ ਹਜ਼ਮ ਕਰਨ ਵਾਲਿਆਂ ਨੂੰ ਰਤੀ ਭਰ ਵੀ ਭੈ ਨਹੀਂ। ਸਤਵੀਂ ਪਾਤਿਸ਼ਾਹੀ ਦਾ ਉਸ ਸੱਪ ਦੀ ਗਤੀ ਕਰਨਾ, ਜਿਸ ਨੂੰ ਪਖੰਡੀ ਗੁਰੂ ਬਣ ਕੇ ਧਰਮ ਦੇ ਨਾਮ ਪਰ ਸਿੱਖਾਂ ਪਾਸੋਂ ਮਾਇਆ ਲੈ ਲੈ ਕੇ ਖਾਣ ਬਦਲੇ ਸੱਪ ਦੀ ਜੂਨ ਮਿਲੀ ਸੀ ਅਤੇ ਇਸੇ ਨੂੰ ਦਾਨ ਦੇਣ ਵਾਲੇ ਕੀੜੇ ਬਣ ਕੇ ਇਸ ਦਾ ਮਾਸ ਖਾ ਰਹੇ ਸਨ, ਸਿਧ ਕਰਦਾ ਹੈ ਕਿ ਉਪਜੀਵਕਾ ਦੀ ਖ਼ਾਤਰ ਭੇਖ ਧਾਰਨ ਕਰਨਾ ਤੇ ਧਰਮ ਦੇ ਨਾਮ ਪਰ ਲੋਕਾਂ ਨੂੰ ਠੱਗਣਾ ਮਹਾਂ ਪਾਪ ਹੈ, ਜਿਸ ਦੀ ਸਜ਼ਾ ਬਹੁਤ ਕਰੜੀ ਹੈ।

ਇਸ ਸਾਰੇ ਵਿਚਾਰ ਤੋਂ ਸਮੂੰਹ ਭੇਖਧਾਰੀਆਂ ਅਤੇ ਉਨ੍ਹਾਂ ਨੂੰ ਪੂਜਣ ਵਾਲਿਆਂ ਨੂੰ ਸਬਕ ਲੈਣਾ ਚਾਹੀਦਾ ਹੈ, ਅਥਵਾ ਪਿਛਲੀ ਕੀਤੀ 'ਤੇ ਪਸਚਾਤਾਪ ਕਰਦੇ ਹੋਏ, ਸੱਚੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਰਨੀ ਪੈ ਕੇ ਬੇਮੁਖਤਾ ਦੇ ਦਾਗ ਨੂੰ ਧੋਣਾ ਚਾਹੀਦਾ ਹੈ। ਅਤੇ ਆਤਮਕ ਰੋਗ ਦੀ ਨਵਿਰਤੀ ਲਈ ਕੱਚੇ ਗੁਰੂਆਂ ਪਿਛੇ ਨਹੀਂ ਭਉਣਾ ਚਾਹੀਦਾ

**ਰੋਗੀ ਮਾਣਸ ਹੋਇ ਕੈ ਫਿਰਦਾ ਬਾਹਲੇ ਵੈਦ ਪੁਛੰਦਾ॥**
**ਕਚੇ ਵੈਦ ਨ ਜਾਣਨੀ ਵੇਦਨ ਦਾਰੂ ਰੋਗੀ ਸੰਦਾ॥**

*(ਵਾਰ ੧੭, ਪਉੜੀ ੧੩)*

ਅਤੇ ਜੋ ਬਿਨਾਂ ਗੁਣਾਂ ਦੇ ਗੁਰੂ ਸਦਾ ਰਹੇ ਹਨ, ਉਨ੍ਹਾਂ ਬਾਰੇ ਫ਼ੁਰਮਾਨ ਹੈ

**ਵਿਣੁ ਗੁਣ ਗੁਰੂ ਸਦਾਇਦੇ ਓਇ ਖੋਟੇ ਮੱਠੇ॥**

*(ਵਾਰ ੩੬, ਪਉੜੀ ੯)*

ਭਾਈ ਨੰਦ ਲਾਲ ਜੀ ਦਾ ਕਥਨ ਹੈ

**ਨਾਮੇ ਬੇ-ਮੁਰਸ਼ਦ ਮਯਾਵਰ ਬਰ ਜ਼ਬਾਂ॥**
**ਮੁਰਸ਼ਦੇ ਕਾਮਲ ਦਿਹੱਦ ਅਜ਼ ਹੱਕ ਨਿਸ਼ਾਂ॥**

***ਭਾਵ :*** ਨਿਗੁਰੇ ਦਾ ਨਾਮ ਤਕ ਜੀਭ ਤੇ ਲਿਆਣਾ ਠੀਕ ਨਹੀਂ। ਵਾਹਿਗੁਰੂ ਦਾ ਗਿਆਨ ਪੂਰਾ ਗੁਰੂ ਹੀ ਕਰਾ ਸਕਦਾ ਹੈ।

# ਗੁਰੂ ਤੋਂ ਬੇਮੁਖ ਦੀ ਹਾਲਤ

ਗੁਰੂ ਤੋਂ ਬੇਮੁਖ ਪੁਰਸ਼ ਦੀ ਹਾਲਤ ਨੂੰ ਬਹੁਤ ਭਿਆਨਕ ਦਸਿਆ ਗਿਆ ਹੈ

**ਸਤਿਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥**
**ਅਨਦਿਨੁ ਦੁਖੁ ਕਮਾਵਦੇ ਨਿਤ ਜੋਹੇ ਜਮ ਜਾਲੇ ॥੩॥੯॥੪੨॥**

*(ਸਿਰੀਰਾਗੁ ਮ: ੩, ਸ: ੩੦)*

**ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ ॥**
**ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ ॥੫॥**

*(ਗਉੜੀ ਬੈ: ਮ: ੩, ਸ: ੨੩੩)*

**ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ ॥**
**ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ ॥੧॥੭॥**

*(ਸੋਰਠਿ ਕੀ ਵਾਰ, ਸਲੋਕੁ ਮ: ੩, ਸ: ੬੪੫)*

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ :

**ਜਿਹਾ ਮੁਹ ਕਰਿ ਭਾਲੀਐ, ਤੇਹੋ ਵੇਖਾਲਾ ॥**
**ਸੇਵਕ ਦਰਗਹ ਸੁਰਖਰੂ ਵੇਮੁਖ ਮੁੰਹ ਕਾਲਾ ॥**

*(ਵਾਰ ੩੪, ਪਉੜੀ ੧)*

**ਲਖ ਕਰੋੜੀ ਜੋੜੀਅਨਿ ਅਨਗਿਣਤ ਅਪਾਰੇ ॥**
**ਇਕਤ ਲੂਇ ਨ ਪੁਜਨੀ ਬੇਮੁਖ ਗੁਰਦੁਆਰੇ ॥**

*(ਵਾਰ ੩੪, ਪਉੜੀ ੧੬)*

**ਅਖੀ ਪਰਣੈ ਜੇ ਭਵੈ ਤਿਹੁ ਲੋਅ ਮਝਾਰੇ ॥**
**ਮੂਲ ਨ ਉਤਰੈ ਹਤਿਆ ਬੇਮੁਖ ਗੁਰਦੁਆਰੇ ॥**

*(ਵਾਰ ੩੪, ਪਉੜੀ ੧੭)*

ਜੋ ਸਤਿਗੁਰ ਤੋਂ ਬੇਮੁਖ ਹੋ ਕੇ ਆਪ ਹੀ ਗੁਰੂ ਬਣ ਜਾਂਦੇ ਹਨ, ਉਨ੍ਹਾਂ ਬਾਰੇ ਆਪ ਫੁਰਮਾਉਂਦੇ ਹਨ

**ਆਪਿ ਨ ਵੰਞੈ ਸਾਹੁਰੈ ਸਿਖ ਲੋਕ ਸੁਣਾਵੈ ॥**
**ਕੰਤੁ ਨ ਪੁਛੈ ਵਾਤੜੀ ਸੁਹਾਗੁ ਗਣਾਵੈ ॥**
**ਚੂਹਾ ਖੱਡ ਨ ਮਾਵਈ ਲਕਿ ਛੱਜ ਵਲਾਵੈ ॥**
**ਮੰਤੁ ਨ ਹੋਇ ਅਠੂਹਿਆਂ ਹਥੁ ਸੱਪੀਂ ਪਾਵੈ ॥**
**ਸਰੁ ਸਾਧੈ ਅਗਾਸ ਨੋ ਫਿਰਿ ਮਥੈ ਆਵੈ ॥**
**ਦੋਹੀ ਸਰਾਈ ਜਰਦਰੂ ਬੇਮੁਖ ਪਛੁਤਾਵੈ ॥**

*(ਵਾਰ ੩੪, ਪਉੜੀ ੩)*

ਉਨ੍ਹਾਂ ਬੇਮੁਖਾਂ ਦੇ ਉਪਦੇਸ਼ ਬਾਰੇ ਇਕ ਮਹਾਂਪੁਰਸ਼ ਦਾ ਕਹਿਣਾ ਹੈ

**ਮਨ ਚੰਚਲ ਬਿਖਿਆ ਰਸ ਲੰਪਟ, ਮੁਖ ਕੱਥ ਗਿਆਨ ਸੁਨਾਵੈ ।**
**ਵੇਸਵਾ ਕਹੇ ਸੀਲ ਕੀਆਂ ਬਾਤਾਂ ਕੋ ਮੂਰਖ ਪਤੀਆਵੈ ।**

ਗੁਰੂ ਕਲਗੀਧਰ ਜੀ ਦੇ ਵਾਕ ਅਨੁਸਾਰ ਸੱਚੇ ਗੁਰੂ ਤੋਂ ਮੂੰਹ ਫੇਰ ਕੇ ਭੇਖੀ ਗੁਰੂਆਂ ਨੂੰ ਪੂਜਣ ਵਾਲਿਆਂ ਦੀ ਕਾਮਨਾ ਵੀ ਕਦੇ ਪੂਰੀ ਨਹੀਂ ਹੋ ਸਕਦੀ। ਉਲਟਾ ਲੋਕ-ਪਰਲੋਕ ਵਿਚ ਉਨ੍ਹਾਂ ਦਾ ਮੂੰਹ ਕਾਲਾ ਹੁੰਦਾ ਹੈ

**ਜੋ ਅਪਨੇ ਗੁਰ ਤੇ ਮੁਖ ਫਿਰਹੈਂ ॥**
**ਈਹਾਂ ਊਹਾਂ ਤਿਨ ਕੇ ਗ੍ਰਿਹਿ ਗਿਰਿ ਹੈਂ ॥**
**ਈਹਾਂ ਉਪਹਾਸ ਨ ਸੁਰਪੁਰ ਬਾਸਾ ॥**
**ਸਭ ਬਾਤਨ ਤੇ ਰਹੈ ਨਿਰਾਸਾ ॥੫॥....**
**ਗੁਰ ਪਗ ਤੇ ਜੋ ਬੇਮੁਖ ਸਿਧਾਰੇ ॥**
**ਈਹਾਂ ਊਹਾਂ ਤਿਨ ਕੇ ਮੁਖ ਕਾਰੇ ॥੭॥**

*(ਬਚਿਤ੍ਰ ਨਾਟਕ ਪਾ: ੧੦, ਧਿ: ੧੩)*

# ਸੰਤ ਕੌਣ ਹੈ

ਗੁਰਬਾਣੀ ਵਿਚ ਸੰਤ ਅਤੇ ਸਾਧ ਪਦ ਬਹੁਤ ਥਾਈਂ ਆਇਆ ਹੈ, ਜਿਨ੍ਹਾਂ ਦਾ ਭਾਵ ਇਕ ਹੀ ਹੈ, ਪਰ ਇਥੇ ਦੋਹਾਂ ਪਦਾਂ ਪਰ ਵੱਖ ਵੱਖ ਵੀਚਾਰ ਕਰਦੇ ਹਾਂ।

ਸੰਤ ਪਦ ਦੇ ਅਰਥ ਹਨ, ਉਹ ਸ਼ਾਂਤ-ਸਰੂਪ, ਸਤ-ਪੁਰਸ਼, ਜਿਸ ਨੇ ਨਾਮ ਸਿਮਰਨ ਦੁਆਰਾ ਆਪਣੇ ਇੰਦ੍ਰਿਆਂ ਪਰ ਕਾਬੂ ਪਾ ਕੇ, ਬ੍ਰਹਮ ਵਿਚ ਅਭੇਦਤਾ ਪ੍ਰਾਪਤ ਕਰ ਲਈ ਹੋਵੇ। ਸ਼ਾਸਤ੍ਰ ਦਾ ਕਥਨ ਹੈ

**ਸੰਤੋ ਬ੍ਰਹਮ ਵਿਦਾ ਸਾਂਤਾ।**

***ਭਾਵ :*** ਬ੍ਰਹਮ ਨੂੰ ਜਾਣਨ ਵਾਲੇ ਸ਼ਾਂਤ-ਸਰੂਪ ਮਹਾਂਪੁਰਸ਼ ਦਾ ਨਾਮ ਸੰਤ ਹੈ। ਬਾਣੀ ਵਿਚ ਸੰਤ ਦੀ ਅਵਸਥਾ ਨੂੰ ਬਹੁਤ ਉਚੀ ਦਸਿਆ ਗਿਆ ਹੈ :

**ਸੋਈ ਸੰਤੁ ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ ॥੧॥ਰਹਾਉ॥**

*(ਗੋਂਡ ਮ: ੫, ਸ: ੮੬੭)*

**ਸਾਜਨ ਐਸੇ ਸੰਤੁ ਸਹਾਈ ॥**
**ਜਿਸੁ ਭੇਟੇ ਤੂਟਹਿ ਮਾਇਆ ਬੰਧ ਬਿਸਰਿ ਨ ਕਬਹੂੰ ਜਾਈ ॥੧॥ਰਹਾਉ॥**

*(ਗੂਜਰੀ ਮ: ੫, ਸ: ੪੯੯)*

**ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ ॥**
**ਸੰਤ ਜਨਾ ਕੈ ਹਿਰਦੈ ਸਭਿ ਧਰਮ ॥੪॥੨੩॥**

*(ਗਉੜੀ ਸੁਖਮਨੀ ਮ: ੫, ਸ: ੨੯੪)*

**ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥**
**ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ ॥੨॥੫੩॥**

*(ਸੋਰਠਿ ਮ: ੫, ਸ: ੬੨੨)*

ਸੰਤ ਦੇ ਲੱਛਣਾਂ ਬਾਰੇ ਪੰਚਮ ਪਾਤਿਸ਼ਾਹ ਫ਼ੁਰਮਾਂਦੇ ਹਨ :

**ਆਠ ਪਹਰ ਨਿਕਟਿ ਕਰਿ ਜਾਨੈ ॥**
**ਪ੍ਰਭ ਕਾ ਕੀਆ ਮੀਠਾ ਮਾਨੈ ॥**
**ਏਕੁ ਨਾਮੁ ਸੰਤਨ ਆਧਾਰੁ ॥**
**ਹੋਇ ਰਹੇ ਸਭ ਕੀ ਪਗ ਛਾਰੁ ॥**
**ਸੰਤ ਰਹਤ ਸੁਨਹੁ ਮੇਰੇ ਭਾਈ ॥**
**ਉਆ ਕੀ ਮਹਿਮਾ ਕਥਨੁ ਨ ਜਾਈ ॥ਰਹਾਉ॥**
**ਵਰਤਣਿ ਜਾ ਕੈ ਕੇਵਲ ਨਾਮ ॥**
**ਅਨਦ ਰੂਪ ਕੀਰਤਨੁ ਬਿਸ੍ਰਾਮ ॥**
**ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥**
**ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥੨॥**

*(ਆਸਾ ਮ: ੫, ਸ: ੩੯੨)*

ਆਪ ਐਸੇ ਸੰਤ ਪੁਰਸ਼ਾਂ ਦੀ ਨਿਤ ਕ੍ਰਿਆ ਬਾਰੇ ਫ਼ੁਰਮਾਉਂਦੇ ਹਨ :

**ਭਿੰਨੀ ਰੈਨੜੀਐ ਚਾਮਕਨਿ ਤਾਰੇ ॥**
**ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥**
**ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥**

*(ਆਸਾ ਮ: ੫ ਛੰਤ, ਸ: ੪੫੯)*

ਨੀਤੀਵਾਨਾਂ ਦਾ ਕਥਨ ਹੈ :

**ਸੰਤ ਕਰੈ ਨਹਿ ਵੈਰ ਕਹੂੰ, ਸਭ ਕੇ ਹਿਤ ਮਹਿ ਵਰਤੇ ਅਤ ਹੀ ॥**
**ਤਾਂ ਤਨ ਕੋ ਜਬ ਦਾਹਤ ਕੈ, ਵੋਹ ਤੱਦਪ ਦੇਤ ਸੁਖਾਮਿਤ ਹੀ ॥**
**ਜੈਸੇ ਕੁਠਾਰ ਕਟੇ ਤਰ ਚੰਦਨ, ਗੰਧ ਤਿਸੈ ਮੁਖ ਦੇਵਤ ਹੀ ॥**
**ਹੇਤ ਇਹੀ ਸਰਬਾਤਮੁ ਹੋਰਤ, ਤਾਂ ਪਦ ਪੰਕਜ ਨਮੋ ਨਿਤ ਹੀ ॥**

*(ਸਾਰਕੁਤਾਵਲੀ)*

***ਭਾਵ :*** ਸੱਚਾ ਸੰਤ ਕਿਸੇ ਨਾਲ ਵੈਰ ਨਹੀਂ ਕਰਦਾ। ਜੇ ਕੋਈ ਉਸ ਦੇ ਤਨ ਨੂੰ ਸੇਕ ਦੇਵੇ (ਧੰਨ ਗੁਰੂ ਅਰਜਨ ਦੇਵ) ਤਾਂ ਵੀ ਉਹ ਉਸਨੂੰ ਆਤਮਕ ਉਪਦੇਸ਼ ਰੂਪ ਅਮਿੱਤ ਸੁਖ ਹੀ ਦੇਂਦਾ ਹੈ, ਜਿਵੇਂ ਚੰਦਨ, ਕੱਟਣ ਵਾਲੇ ਕੁਹਾੜੇ ਨੂੰ ਵੀ ਖ਼ੁਸ਼ਬੂਦਾਰ ਬਣਾ ਦੇਂਦਾ ਹੈ। ਐਸੇ ਸੰਤ ਨੂੰ ਹੀ ਨਿਤ ਨਮਸਕਾਰ ਕਰਨੀ ਯੋਗ ਹੈ।

ਸੋ ਇਨ੍ਹਾਂ ਤੋਂ ਇਲਾਵਾ ਹੋਰ ਹਜ਼ਾਰਾਂ ਹੀ ਪ੍ਰਮਾਣ ਹਨ, ਜਿਨ੍ਹਾਂ ਵਿਚ ਸੰਤ ਦੇ ਲੱਛਣ ਸਮਝਾਏ ਗਏ ਹਨ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਸੰਤ ਪਦ ਸ਼ਾਇਦ ਗੁਰੂ ਸਾਹਿਬਾਂ ਤੋਂ ਪਹਿਲੇ ਵੀ ਬੀਤਰਾਗ ਮਹਾਂਪੁਰਸ਼ਾਂ ਲਈ ਵਰਤਿਆ ਜਾਂਦਾ ਰਿਹਾ ਹੋਵੇ, ਪਰ ਇਹ ਅਟੱਲ ਸਚਾਈ ਹੈ ਕਿ ਸੰਤਾਂ ਵਾਲੇ ਗੁਣਾਂ ਤੋਂ ਬਿਨਾਂ ਨਾ ਕਿਸੇ ਨੇ ਅੱਜ ਤਕ ਕਦੇ ਸੰਤ ਕਹਾਇਆ ਹੈ, ਤੇ ਨਾ ਹੀ ਕਿਸੇ ਨੂੰ ਸੰਤ ਆਖਿਆ ਗਿਆ ਹੈ। ਜਦ ਗੁਰੂ ਸਾਹਿਬ ਦਾ ਅਵਤਾਰ ਹੋਇਆ, ਤਾਂ ਇਹ ਪਦ ਗੁਰੂ ਸਾਹਿਬਾਂ ਲਈ ਵਰਤਿਆ ਜਾਣ ਲੱਗਾ। ਗੁਰਬਾਣੀ ਵਿਚ ਕਈ ਥਾਈਂ ਬੇਸ਼ੱਕ ਗੁਰਸਿਖ ਸਤ-ਪੁਰਸ਼ਾਂ ਲਈ ਵੀ ਸੰਤ ਪਦ ਵਰਤਿਆ ਗਿਆ ਹੈ, ਜੋ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਰਹਿਤ ਸ੍ਵਾਸ-ਸ੍ਵਾਸ ਨਾਮ ਸਿਮਰਨ ਵਾਲੇ, ਨਿਰ-ਇੱਛਤ, ਤਿਆਗ-ਮੂਰਤ ਹੋਣ, ਪਰ ਬਹੁਤੀ ਥਾਈਂ ਸੰਤ ਸ਼ਬਦ ਤੋਂ ਮੁਰਾਦ ਸਤਿਗੁਰੂ ਹੀ ਹੈ। ਜੇਕਰ ਪਹਿਲੇ ਜਾਮੇ ਵਿਚ ਗੁਰੂ ਸਾਹਿਬ ਨੇ ਸੰਤ ਪਦ ਦਾ ਸਤਿਕਾਰ ਕੀਤਾ ਤਾਂ ਇਹ ਸੰਤ ਅਵਸਥਾ ਦਾ ਸਤਿਕਾਰ ਸੀ। ਜੇ ਦੂਜੇ ਜਾਮੇ ਵਿਚ ਸੰਤ ਸ਼ਬਦ ਵਰਤਿਆ ਗਿਆ ਤਾਂ ਕੇਵਲ ਪਹਿਲੇ ਜਾਮੇ ਲਈ। ਇਸੇ ਤਰ੍ਹਾਂ ਤੀਜੇ ਵਿਚ ਦੂਜੇ ਲਈ, ਚੌਥੇ ਵਿਚ ਤੀਜੇ ਲਈ ਅਤੇ ਪੰਜਵੇਂ ਵਿਚ ਚੌਥੇ ਜਾਮੇ ਲਈ ਬਾਣੀ ਵਿਚ ਸੰਤ ਪਦ ਆਇਆ ਹੈ।

ਗੁਰੂ ਅਰਜਨ ਦੇਵ ਜੀ ਨੇ ਲਾਹੌਰ ਤੋਂ ਲਿਖੀਆਂ ਚਿੱਠੀਆਂ ਵਿਚ ਗੁਰੂ ਰਾਮਦਾਸ ਜੀ ਨੂੰ ਸੰਤ ਪਦ ਨਾਲ ਯਾਦ ਕੀਤਾ ਸੀ :

**ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥**

*(ਮਾਝ ਮ: ੫, ਸ: ੯੬)*

ਇਸ ਮਹਾਂਵਾਕ ਤੋਂ ਪਾਠਕ ਆਪ ਵੀਚਾਰ ਕਰ ਲੈਣ ਕਿ ਬਾਣੀ ਵਿਚ ਸੰਤ ਕਿਸ ਨੂੰ ਕਿਹਾ ਗਿਆ ਹੈ ? ਕਿਉਂਕਿ ਉਸ ਸਮੇਂ ਗੁਰੂ ਜੋਤਿ ਦੇਹ ਵਿਚ ਹੀ ਸੀ, ਇਸ ਲਈ ਚਰਨ ਧੋਣ, ਪੱਖਾ ਝੱਲਣ, ਚਰਨ-ਧੂੜੀ ਲੈਣ ਆਦਿ ਜ਼ਿਕਰ ਆਉਣੇ ਜ਼ਰੂਰੀ ਸਨ, ਜਿਨ੍ਹਾਂ ਤੋਂ ਅੱਜ ਇਹ ਅਰਥ ਕਢਣੇ ਸ਼ੁਰੂ ਕਰ ਦਿਤੇ ਗਏ ਹਨ ਕਿ ਗੁਰੂ ਗ੍ਰੰਥ ਸਾਹਿਬ ਦੇ ਚਰਨ ਕਿਵੇਂ ਧੋਤੇ ਜਾ ਸਕਦੇ ਹਨ, ਤੇ ਪੱਖਾ ਕਿਵੇਂ ਝਲਿਆ ਜਾ ਸਕਦਾ ਹੈ। ਇਸ ਲਈ ਦੇਹਧਾਰੀ ਗੁਰੂ ਹੀ ਸੰਤ ਹੈ।

ਇਹ ਖ਼ਿਆਲ ਗ਼ਲਤ ਹੈ ਅਤੇ ਇਸ ਵੀਚਾਰ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ ਕਿ ਜਿਨ੍ਹਾਂ ਮਹਾਂਪੁਰਸ਼ਾਂ ਨੂੰ ਬਾਣੀ ਨੇ ਸੰਤ ਕਿਹਾ ਹੈ, ਉਹ ਬਹੁਤ ਉੱਚੀ ਅਵਸਥਾ ਦੇ ਮਾਲਕ ਸਨ, ਅਤੇ ਉਨ੍ਹਾਂ ਨੇ ਆਪਣੇ ਆਪ ਲਈ ਸੰਤ ਸ਼ਬਦ ਨਹੀਂ, ਸਗੋਂ ਸੇਵਕ, ਦਾਸ ਅਥਵਾ ਕੂਕਰ ਸ਼ਬਦ ਵਰਤੇ ਹਨ। ਜੈਸਾ ਕਿ—'ਨਾਨਕ ਦਾਸ ਤੇਰੀ ਸਰਣਾਈ', 'ਸੇਵਕ ਕੀ ਅਰਦਾਸਿ ਪਿਆਰੇ', 'ਹਮ ਕੂਕਰ ਤੇਰੇ ਦਰਬਾਰਿ' ਆਦਿ ਵਾਕਾਂ ਤੋਂ ਪ੍ਰਗਟ ਹੈ। ਸੋ ਸਤ-ਪੁਰਸ਼ਾਂ ਦੀ ਸਭ ਤੋਂ ਵੱਡੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਹ ਅਗਾਧ ਸ਼ਕਤੀ ਦੇ ਮਾਲਕ ਹੁੰਦੇ ਹੋਏ ਵੀ ਆਪਣੇ ਆਪ ਨੂੰ 'ਸਗਲ ਕੀ ਰੇਣਕਾ' ਸਮਝਦੇ ਸਨ ਅਤੇ ਆਪਣੀ ਸਿਫ਼ਤ ਸੁਣ ਸੁਣ ਕੇ ਪ੍ਰਸੰਨ ਨਹੀਂ ਹੁੰਦੇ।

ਅੱਜ-ਕੱਲ੍ਹ ਦੇ ਆਮ ਸੰਤਾਂ ਦੇ ਅਸੰਤ ਹੋਣ ਦੀ ਵੱਡੀ ਪਰਖ ਹੀ ਇਹੀ ਹੈ ਕਿ ਇਹ ਸੰਤ ਕਹਾ ਕੇ ਖ਼ੁਸ਼ ਹੁੰਦੇ ਹਨ ਅਤੇ ਇਸ ਗੱਲ ਦਾ ਪ੍ਰਚਾਰ ਕਰਦੇ ਹਨ ਕਿ ਹਰ ਕੋਈ ਸੰਤ ਕਹਾ ਸਕਦਾ ਹੈ। ਜੇ ਗੁਰੂ ਸਾਹਿਬ ਦੇ ਵਕਤ ਸਿਖ ਨੂੰ ਸੰਤ ਕਿਹਾ ਜਾਂਦਾ ਹੁੰਦਾ, ਤਾਂ ਉੱਚ ਕਰਣੀ ਦੇ ਮਾਲਕ ਭਾਈ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਬਿਧੀ ਚੰਦ ਜੀ, ਭਾਈ ਰਾਮ ਕੋਇਰ ਜੀ ਆਦਿ ਸਿੱਖਾਂ ਨੂੰ ਜ਼ਰੂਰੀ ਸੰਤ ਕਿਹਾ ਜਾਂਦਾ ਜਾਂ ਗੁਰੂ ਸਾਹਿਬ ਤੋਂ ਪਿਛੋਂ ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਭਾਈ ਤਾਰੂ ਸਿੰਘ ਜੀ ਆਦਿ ਨੂੰ ਸੰਗਤਾਂ ਸੰਤ ਪਦ ਨਾਲ ਯਾਦ ਕਰਦੀਆਂ, ਪਰ ਇਸ ਤਰ੍ਹਾਂ ਦੀ ਸਾਰੇ ਸਿਖ-ਇਤਿਹਾਸ ਵਿਚੋਂ ਇਕ ਵੀ ਮਿਸਾਲ ਨਹੀਂ ਮਿਲਦੀ।

ਪ੍ਰਤੀਤ ਹੁੰਦਾ ਹੈ ਕਿ ਆਮ ਸਿੱਖਾਂ ਵਿਚ ਸੰਤ ਕਹਾਣ ਦੀ ਪਰਪਾਟੀ ਥੋੜ੍ਹੇ ਸਮੇਂ ਤੋਂ ਪਈ ਹੈ। ਹੈਰਾਨਗੀ ਹੁੰਦੀ ਹੈ ਕਿ ਇਤਨੀ ਉੱਚੀ ਕਰਣੀ ਦੇ ਮਾਲਕ ਉਕਤ ਗੁਰਸਿੱਖਾਂ ਨੂੰ ਜੇ ਸੰਤ ਕਹਾਣ ਦੀ ਲਾਲਸਾ ਨਹੀਂ ਫੁਰੀ, ਤਾਂ ਅੱਜ ਬਿਲਕੁਲ ਸਾਧਾਰਨ ਆਦਮੀ ਵੀ ਸੰਤ ਕਹਾਣ ਦਾ ਹੌਸਲਾ ਕਿਵੇਂ ਕਰ ਲੈਂਦਾ ਹੈ ? ਮਹਾਂਪੁਰਸ਼ਾਂ ਨੇ ਸੱਚੇ ਸੰਤਾਂ ਦੇ ੫ ਲੱਛਣ—੧. ਵੰਡ ਛਕਣਾ, ੨. ਗ਼ਰੀਬੀ, ੩. ਬੇ-ਪ੍ਰਵਾਹੀ, ੪. ਬੇ-ਫ਼ਿਕਰੀ ਤੇ ੫. ਨਾਮ ਅਧਾਰ, ਦਸੇ ਹਨ, ਜੋ ਅੱਜ-ਕੱਲ੍ਹ ਦੇ ਸੰਤਾਂ ਵਿਚ ਨਹੀਂ।

ਕੀ ਕੋਈ ਸਾਬਤ ਕਰ ਸਕਦਾ ਹੈ ਕਿ ਅਮਕੇ ਸੰਤ ਵਿਚ ਗੁਰਬਾਣੀ ਵਿਚ ਆਏ ਸਾਰੇ ਗੁਣ ਮੌਜੂਦ ਹਨ ਜਾਂ ਗੁਰੂ ਅਰਜਨ ਦੇਵ ਜੀ ਦੇ ਹੁਕਮ ਅਨੁਸਾਰ ਗੁਰੂ ਰਾਮਦਾਸ ਜੀ ਵਰਗੀ ਕਰਣੀ ਦਾ ਉਹ ਮਾਲਕ ਹੈ ? ਕੀ, ਜਿਨ੍ਹਾਂ ਵੀ ਲੋਕਾਂ ਨੂੰ ਸੰਤ ਕਿਹਾ ਜਾਂਦਾ ਹੈ, ਇਹ ਉੱਚ ਕਰਣੀ ਦੇ ਮਾਲਕ ਜਪੀ ਤਪੀ ਪੁਰਸ਼ ਹਨ ? ਜੇ ਨਹੀਂ ਤਾਂ ਗੁਰਮਤਿ ਅਸੂਲਾਂ ਦੀ ਉਲੰਘਣਾ ਕਰਨ ਵਾਲੇ ਪੇਟ-ਪ੍ਰਸਤਾਂ ਨੂੰ ਕਿਉਂ ਨਾ ਇਸ ਮਨਮਤਿ ਤੋਂ ਰੋਕਿਆ ਜਾਵੇ।

ਬੇਸ਼ੱਕ ਵਿਰਲੇ ਪੁਰਸ਼ ਐਸੇ ਵੀ ਹਨ ਜਾਂ ਹੋ ਗੁਜ਼ਰੇ ਹਨ, ਜਿਨ੍ਹਾਂ ਨੂੰ ਉਚੇ ਸੁੱਚੇ ਜੀਵਨ ਵਾਲੇ ਹੋਣ ਕਰਕੇ ਸੰਗਤਾਂ ਨੇ ਸੰਤ ਪਦ ਨਾਲ ਯਾਦ ਕੀਤਾ ਹੈ,

ਅਤੇ ਉਨ੍ਹਾਂ ਪਵਿਤਰ ਜੀਵਨ ਵਾਲੇ ਸੰਤ-ਪੁਰਸ਼ਾਂ ਦੀ ਸੰਗਤ ਅਥਵਾ ਉਪਦੇਸ਼ ਨੇ ਬਹੁਤ ਸਾਰੇ ਲੋਕਾਂ ਦੇ ਜੀਵਨ ਉੱਚੇ ਕੀਤੇ ਹਨ। ਪਰ ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਸੰਤ ਨਾਮ ਦੇ ਪਰਦੇ ਹੇਠਾਂ ਕੀ ਕੁਝ ਹੋ ਰਿਹਾ ਹੈ ?

ਕਲਗੀਧਰ ਜੀ ਨੇ ਜਦ ਸੱਚੇ ਸੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨੀ ਲਾ ਕੇ ਸਾਰਿਆਂ ਨੂੰ ਸਿਖ-ਰੂਪ ਵਿਚ ਇਕ ਸਫ਼ ਤੇ ਬੈਠਣ ਦਾ ਹੁਕਮ ਦਿਤਾ ਹੈ, ਤਾਂ ਸਾਨੂੰ ਵੱਖਰੇ ਵੱਖਰੇ ਆਸਣ ਲਾ ਕੇ ਮੱਥੇ ਟਿਕਾਣ ਦਾ ਕੀ ਹੱਕ ਹੈ ? ਕੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਇਸ ਤਰ੍ਹਾਂ ਕਰਨ ਨਾਲ ਗੁਰੂ ਦੇ ਸਤਿਕਾਰ ਵਿਚ ਫ਼ਰਕ ਨਹੀਂ ਆਉਂਦਾ ? ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਸ ਆਸਣ ਲਾ ਕੇ ਬੈਠੇ ਸੱਜਣ ਦੀ ਵਧ ਤੋਂ ਵਧ ਰੁਪਏ, ਕਪੜੇ, ਫਲ, ਬਦਾਮ ਆਦਿ ਭੇਟਾ ਕਰਨੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਟਕਾ ਰੱਖ ਕੇ ਪੈਸਾ ਉਠਾ ਲੈਣਾ ਯੋਗ ਹੈ ? ਕੀ ਜਿਸ ਪਵਿਤਰ ਬਾਣੀ ਅੱਗੇ ਗੁਰੂ ਅਰਜਨ ਦੇਵ ਜੀ ਕਈ ਕਈ ਘੰਟੇ ਡੰਡੌਤ ਵਿਚ ਪਿਆਂ ਲੰਘਾ ਦੇਂਦੇ ਸਨ, ਉਸ ਤੋਂ ਕੋਈ ਇਕ ਦੇਹਧਾਰੀ ਮਨੁੱਖ ਵਧੇਰੇ ਸਤਿਕਾਰਯੋਗ ਹੈ ? ਹਰਗਿਜ਼ ਨਹੀਂ। ਇਹ ਜੋ ਸੰਤ ਕੇ ਨਿੰਦਕਾਂ ਬਾਰੇ ਬਾਣੀ ਵਿਚ ਸ਼ਬਦ ਹਨ, ਇਹ ਆਮ ਤੌਰ ਤੇ ਚੌਥੀ ਪਾਤਿਸ਼ਾਹੀ ਨੇ ਤੀਜੀ ਪਾਤਿਸ਼ਾਹੀ ਦੀ ਵਿਰੋਧਤਾ ਅਤੇ ਨਿੰਦਾ ਕਰਨ ਵਾਲਿਆਂ ਸੰਬੰਧੀ ਅਤੇ ਪੰਜਵੀਂ ਨੇ ਚੌਥੀ ਪਾਤਿਸ਼ਾਹੀ ਗੁਰੂ ਰਾਮਦਾਸ ਜੀ ਦੀ ਨਿੰਦਾ ਕਰਨ ਵਾਲਿਆਂ ਪ੍ਰਤੀ ਉਚਾਰਨ ਕੀਤੇ ਹਨ। ਇਹ ਵੀ ਅਸੀਂ ਮੰਨਦੇ ਹਾਂ ਕਿ ਇਹ ਵਾਕ ਕਿਸੇ ਵੀ ਮਹਾਂਪੁਰਸ਼ ਦੀ ਨਿੰਦਾ ਕਰਨ ਵਾਲੇ ਉਤੇ ਘਟ ਸਕਦੇ ਹਨ। ਭੇਖਧਾਰੀ ਲੋਕ ਆਪਣੇ ਮਤਲਬ ਦੀ ਸਿਧੀ ਲਈ ਬੜੀ ਉਸਤਾਦੀ ਨਾਲ ਇਨ੍ਹਾਂ ਵਾਕਾਂ ਦੀ ਵਰਤੋਂ ਆਪਣੇ ਲਈ ਕਰਦੇ ਹਨ, ਅਤੇ ਸਾਧਾਰਨ ਸ਼ਰਧਾਲੂ ਮਾਈ ਭਾਈ 'ਸੰਤ ਕਾ ਨਿੰਦਕੁ ਮਹਾ ਹਤਿਆਰਾ'[1] ਆਦਿ ਵਾਕਾਂ ਤੋਂ ਡਰਦੇ, ਸੰਤ ਬਾਣੇ ਵਿਚ ਮਨਮਤਿ ਫੈਲਾਣ ਵਾਲਿਆਂ ਦੇ ਵਿਰੁਧ ਅਵਾਜ਼ ਤਕ ਨਹੀਂ ਉਠਾਂਦੇ। ਜਿਸ ਲਈ ਇਹ ਮਨਮਤਿ ਦਿਨ-ਬਦਿਨ ਵਧੇਰੇ ਫੈਲ ਰਹੀ ਹੈ, ਅਤੇ ਸੇਵਕ ਅਥਵਾ ਪਾਤਸ਼ਾਹ ਨੂੰ ਘਟ ਸਮਝ ਵਾਲੇ ਲੋਕ ਇਕੋ ਦਰਜਾ ਦੇ ਰਹੇ ਹਨ।

ਸੋ ਜਿਵੇਂ ਪਾਤਸ਼ਾਹ ਦੀ ਮੌਜੂਦਗੀ ਵਿਚ ਚਪੜਾਸੀ ਅਗੇ ਹੱਥ ਅੱਡਣੇ ਨਹੀਂ ਸੋਭਦੇ, ਤੇ ਜਿਵੇਂ ਮੰਗਤੇ ਕੋਲੋਂ ਮੰਗਦਾ ਇਨਸਾਨ ਚੰਗਾ ਨਹੀਂ ਲਗਦਾ, ਇਸੀ ਤਰ੍ਹਾਂ ਸਰਬ ਸੁਖਾਂ ਦੇ ਖ਼ਜ਼ਾਨਾ ਰੂਪ ਗੁਰੂ ਗ੍ਰੰਥ ਸਾਹਿਬ ਦੀ ਮੌਜੂਦਗੀ ਵਿਚ ਕਿਸੇ ਮਨੁੱਖ ਮਾਤ੍ਰ ਅਗੇ ਮੱਥਾ ਟੇਕਣਾ ਤੇ ਯਾਚਨਾ ਕਰਨੀ, ਸਿਖ ਨੂੰ ਨਹੀਂ ਸੋਭਦੀ।

ਜਿਵੇਂ ਛਾਬੜੀ ਵਾਲੇ ਨੂੰ ਸਰਾਫ਼ ਕਹਿਣਾ ਇਕ ਹਾਸੋ-ਹੀਣੀ ਗੱਲ ਹੈ, ਇਸੇ ਤਰ੍ਹਾਂ ਕਿਸੇ ਸੰਤਾਂ ਵਾਲੇ ਗੁਣਾਂ ਤੋਂ ਰਹਿਤ ਪੁਰਸ਼ ਨੂੰ ਸੰਤ ਕਹਿਣਾ ਠੀਕ ਨਹੀਂ। ਇਸ ਤਰ੍ਹਾਂ ਕਰਨ ਨਾਲ ਇਸ ਪਵਿਤਰ ਨਾਮ ਦਾ ਅਪਮਾਨ ਹੁੰਦਾ ਹੈ। ਇਹ ਘਰ ਘਰ ਤਕੀਏ ਲਾ ਕੇ ਬੈਠਣ ਵਾਲੇ ਸੰਤ ਨਹੀਂ ਹੋ ਸਕਦੇ। ਨੀਤੀਵਾਨਾਂ ਦਾ ਕਹਿਣਾ ਹੈ

**ਗਿਰ ਗਿਰ ਮੈ ਮਾਣਕ ਨਹੀ, ਗਜ ਗਜ ਮੋਤੀ ਨਾਹਿ ॥**
**ਚੰਦਨ ਤਰ ਬਨ ਬਨ ਨਹੀ, ਸੰਤ ਨਾ ਪੁਰਿ ਪੁਰਿ ਮਾਹਿ ॥**

*(ਸਾਰੁਕਤਾਵਲੀ)*

ਵੈਸੇ ਤਾਂ ਗੁਰੂ ਸਾਹਿਬ ਨੇ ਆਮ ਜਗਿਆਸੂਆਂ ਨੂੰ ਵੀ ਸੰਤ ਪਦ ਨਾਲ ਯਾਦ ਕੀਤਾ ਹੈ, ਜੈਸਾ ਕਿ—'ਆਵਹੁ ਸੰਤ ਮਿਲਹੁ ਮੇਰੇ ਭਾਈ' ਅਥਵਾ 'ਸੁਨਹੁ ਸੰਤ ਪਿਆਰੇ' ਆਦਿ ਸ਼ਬਦਾਂ ਤੋਂ ਜ਼ਾਹਿਰ ਹੈ, ਪਰ ਕਿਸੇ ਦੇ ਭੇਖ, ਲਿਬਾਸ, ਠਾਠ-ਬਾਠ ਨੂੰ ਵੇਖ ਕੇ ਉਸ ਨੂੰ ਸੰਤ ਕਹਿਣਾ ਕੇਵਲ ਭੇਖ ਦੀ ਪੂਜਾ ਹੈ, ਅਤੇ ਇਸ ਤਰ੍ਹਾਂ ਮਨਮਤਿ ਵਿਚ ਵਾਧਾ ਹੁੰਦਾ ਹੈ। ਸਤਿਕਾਰ ਵਜੋਂ ਕਿਸੇ ਨੂੰ ਮਹਾਂਪੁਰਸ਼, ਬਾਬਾ ਜੀ, ਭਾਈ ਸਾਹਿਬ, ਸਿੰਘ ਸਾਹਿਬ ਆਦਿ ਸ਼ਬਦਾਂ ਨਾਲ ਵੀ ਬੁਲਾਇਆ ਜਾ ਸਕਦਾ ਹੈ, ਇਹ ਪਦ ਵੀ ਕੋਈ ਘਟ ਸਤਿਕਾਰ ਵਾਲੇ ਨਹੀਂ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਅਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦਾ ਸੰਤ ਕਹਾਣ ਬਿਨਾਂ ਜੋ ਸਤਿਕਾਰ ਹੈ, ਉਹ ਕਿਸੇ ਤੋਂ ਭੁੱਲਾ ਹੋਇਆ ਨਹੀਂ। ਜੇ ਇਸ ਤਰ੍ਹਾਂ ਕੋਈ ਸੱਜਣ ਭਾਈ ਸਾਹਿਬ ਕਹਾਣ ਵਿਚ ਹੱਤਕ ਸਮਝਦਾ ਹੈ ਤਾਂ ਉਸ ਦੀ ਭੁੱਲ ਹੈ। ਉਸ ਨੂੰ ਗੁਰੂ ਸਾਹਿਬ ਦਾ ਇਹ ਵਾਕ ਪੜ੍ਹਨਾ ਤੇ ਸਮਝਣਾ ਚਾਹੀਦਾ ਹੈ

**ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥੧੫॥**

*(ਵਾਰਾਂ ਤੇ ਵਧੀਕ ਮ: ੧, ਸ: ੧੪੧੧)*

ਸਤਿਕਾਰ ਜਾਂ ਮਹਾਨਤਾ ਕਿਸੇ ਉੱਚ ਕਰਣੀ ਕਰਕੇ ਹੁੰਦੀ ਹੈ, ਭੇਖ ਕਰਕੇ ਨਹੀਂ। ਜੇ ਸਾਡੀਆਂ ਇਨ੍ਹਾਂ ਉਕਤ ਸਤਰਾਂ ਦਾ ਕੋਈ ਵੀਰ ਹੋਰ ਭਾਵ ਸਮਝੇ ਤਾਂ ਉਸਦੀ ਮਰਜ਼ੀ ਹੈ, ਸਾਡਾ ਭਾਵ ਤਾਂ ਕੇਵਲ ਮਨਮਤਿ ਨੂੰ ਰੋਕਣ ਤੋਂ ਹੈ, ਕਿਸੇ ਦੀ ਵਿਰੋਧਤਾ ਤੋਂ ਨਹੀਂ। ਸੋ ਇਹ ਤਾਂ ਹੀ ਰੁਕ ਸਕਦੀ ਹੈ, ਜੇ ਕਿਸੇ

---

੧. ਗਉੜੀ ਸੁਖਮਨੀ ਮ: ੫, ਸ: ੨੮੦

ਨੂੰ ਸੰਤ ਕਹਿਣ ਵਾਲੇ ਅਤੇ ਕਹਾਣ ਵਾਲੇ ਪਹਿਲਾਂ ਸੰਤ ਪਦ ਦੀ ਮਹਾਨਤਾ ਨੂੰ ਪੂਰੀ ਤਰ੍ਹਾਂ ਸਮਝਣ ਦੀ ਕੋਸ਼ਸ਼ ਕਰਨ।

ਕੀ ਕਿਸੇ ਸੱਚੇ ਸੰਤ ਨੂੰ ਕਦੇ ਕ੍ਰੋਧ ਆ ਸਕਦਾ ਹੈ ? ਕੀ ਕੋਈ ਸੰਤ ਧਨ ਦਾ ਲੋਭੀ ਜਾਂ ਬਿਭਚਾਰੀ ਹੋ ਸਕਦਾ ਹੈ ? ਕੀ ਸੱਚੇ ਸੰਤ ਦੀਆਂ ਨਜ਼ਰਾਂ ਵਿਚ ਆਪਣਾ ਬਿਗਾਨਾ-ਪਣ ਰਹਿ ਸਕਦਾ ਹੈ ? ਕੀ ਵਾਹਿਗੁਰੂ ਦੇ ਪਿਆਰੇ ਸੱਚੇ ਸੰਤ ਨਾਮ-ਸਿਮਰਨ ਦੇ ਮੁਕਾਬਲੇ ਵਿਚ ਝੂਠੇ ਸੰਸਾਰਕ ਸੁਖਾਂ ਨੂੰ ਤਰਜੀਹ ਦੇ ਸਕਦੇ ਹਨ ? ਹਰਗਿਜ਼ ਨਹੀਂ। ਸੋ ਜੇ ਤੁਸੀਂ ਉਕਤ ਗੱਲਾਂ ਨਾਲ ਸਹਿਮਤ ਹੋ ਤਾਂ ਅਗੋਂ ਲਈ ਐਸੀਆਂ ਹਰਕਤਾਂ ਵਾਲਿਆਂ ਨੂੰ ਸੰਤ ਕਹਿਣਾ ਛਡ ਦਿਓ। ਇਸੇ ਵਿਚ ਉਨ੍ਹਾਂ ਦਾ ਤੇ ਤੁਸਾਡਾ ਭਲਾ ਹੈ।

# ਸਾਧ ਕੌਣ ਹੈ ?

ਜਿਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਤ ਪਦ ਆਇਆ ਹੈ, ਇਸੀ ਤਰ੍ਹਾਂ ਸਾਧ ਪਦ ਵੀ ਬਹੁਤ ਥਾਈਂ ਆਇਆ ਹੈ।

ਸਾਧ ਦੇ ਅਰਥ ਹਨ ਉਹ ਮਹਾਂਪੁਰਸ਼, ਜਿਸ ਨੇ ਪੂਰੀ ਤਰ੍ਹਾਂ ਆਪਣੇ ਆਪ ਨੂੰ ਸਾਧਿਆ ਹੋਇਆ ਹੈ, ਭਾਵ ਜੋ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਆਸ਼ਾ, ਤ੍ਰਿਸ਼ਨਾ ਆਦਿ ਰੋਗਾਂ ਤੋਂ ਰਹਿਤ ਹੋ ਚੁਕਾ ਹੈ। ਗੁਰਬਾਣੀ ਵਿਚ ਐਸੇ ਸਾਧ ਦੀ ਤਾਰੀਫ਼ ਇਉਂ ਕੀਤੀ ਗਈ ਹੈ

**ਦੂਖ ਰੋਗ ਬਿਨਸੇ ਭੈ ਭਰਮ ॥ ਸਾਧ ਨਾਮ ਨਿਰਮਲ ਤਾ ਕੇ ਕਰਮ ॥**

*(ਗਉੜੀ ਸੁਖਮਨੀ ਮ: ੫, ਸ: ੨੯੬)*

**ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ ॥**
**ਜਮ ਕੰਕਰੁ ਨੇੜਿ ਨ ਆਵਈ ਫਿਰਿ ਬਹੁੜਿ ਨ ਮਰੀਐ ॥੧੧॥**

*(ਗਉੜੀ ਕੀ ਵਾਰ ਮ: ੫, ਸ: ੩੨੦)*

**ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਅਚਾਰੁ ॥**
**ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਅਧਾਰੁ ॥੧॥੯੩॥**

*(ਸਾਰੰਗ ਮ: ੫, ਸ: ੧੨੨੨)*

ਸਾਧ ਦਾ ਅਰਥ ਪੰਚਮ ਪਾਤਿਸ਼ਾਹ ਜੀ ਨੇ ਇਕ ਜਗ੍ਹਾ ਸਾਫ਼ ਤੌਰ ਤੇ ਗੁਰੂ ਲਿਆ ਹੈ

**ਹਰਿ ਗੁਣ ਗਾਵੈ ਹਉ ਤਿਸੁ ਬਲਿਹਾਰੀ ॥**
**ਦੇਖਿ ਦੇਖਿ ਜੀਵਾ ਸਾਧ ਗੁਰ ਦਰਸਨੁ ਜਿਸੁ ਹਿਰਦੈ ਨਾਮੁ ਮੁਰਾਰੀ ॥੧॥ਰਹਾਉ॥**

*(ਦੇਵਗੰਧਾਰੀ ਮ: ੫, ਸ: ੫੨੮)*

ਇਕ ਹੋਰ ਜਗ੍ਹਾ ਆਪ ਜੀ ਨੇ ਸਾਧ ਦੇ ਛੇ ਲਛਣ ਇਉਂ ਦੱਸੇ ਹਨ

**ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥**
**ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥**

**ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥**
**ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥**
**ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥**
**ਪਰਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਰਿਾਗਿ ਸਗਲ ਰੇਣੁਕਹ ॥**
**ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥**
*(ਸਲੋਕ ਸਹਸਕ੍ਰਿਤੀ ਮ: ੫, ਸ: ੧੩੫੭)*

ਸੱਚੇ ਸਾਧੂ ਦੀ ਅਵਸਥਾ ਬਾਰੇ ਇਕ ਮਹਾਂਪੁਰਸ਼ ਲਿਖਦੇ ਹਨ :

**ਕੋਊ ਕਿ ਨਿੰਦਤ ਕੋਊ ਕਵਿੰਦਤ, ਕੋਊ ਕਿ ਆਨ ਕੇ ਦੇਤ ਹੈ ਭੱਛਨ ॥**
**ਕੋਊ ਕਿ ਆਨ ਝੜ੍ਹਾਵਤ ਚੰਦਨ, ਕੋਊ ਕਿ ਡਾਰਤ ਬ੍ਰਿਛ ਕੇ ਤੱਛਨ ॥**
**ਕੋਊ ਕਹਿ ਇਹ ਮੂਰਖ ਦੀਸਤ, ਕੋਊ ਕਹੈ ਯਹਿ ਐਹ ਬਿਚੱਛਨ ॥**
**ਸੁੰਦਰ ਕਾਹੂ ਸਿਉ ਰਾਗ ਨ ਦੋਖ, ਸੋ ਇਹ ਸਭ ਦੀਸਤ ਸਾਧ ਕੈ ਲੱਛਨ ॥**

ਬਾਣੀ ਵਿਚ ਇਸ ਗੱਲ ਦਾ ਵੀ ਭਲੀ ਪ੍ਰਕਾਰ ਨਿਰਣਾ ਕੀਤਾ ਗਿਆ ਹੈ ਕਿ ਸੱਚੇ ਸਾਧੂ ਨੂੰ ਮਿਲ ਕੇ ਜੀਵ ਕਿਸ ਅਵਸਥਾ ਨੂੰ ਪ੍ਰਾਪਤ ਕਰ ਸਕਦਾ ਹੈ

**ਸਫਲ ਸਫਲ ਭਈ ਸਫਲ ਜਾਤ੍ਰਾ ॥**
**ਆਵਣ ਜਾਣ ਰਹੇ ਮਿਲੇ ਸਾਧਾ ॥੧॥ਰਹਾਉ॥੧੦੩॥**
*(ਧਨਾਸਰੀ ਮ: ੫, ਸ: ੬੮੭)*

**ਤਪਤਿ ਮਾਹਿ ਠਾਢਿ ਵਰਤਾਈ ॥**
**ਅਨਦੁ ਭਇਆ ਦੁਖ ਨਾਠੇ ਭਾਈ ॥**
**ਜਨਮ ਮਰਨ ਕੇ ਮਿਟੇ ਅੰਦੇਸੇ ॥**
**ਸਾਧੂ ਕੇ ਪੂਰਨ ਉਪਦੇਸੇ ॥੭॥੧੮॥**
*(ਗਉੜੀ ਸੁਖਮਨੀ ਮ: ੫, ਸ: ੨੮੭)*

**ਅਨਿਕ ਬਿਘਨ ਤੇ ਸਾਧੂ ਰਾਖੈ ॥**
**ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ ॥੬॥੧੫॥**
*(ਗਉੜੀ ਸੁਖਮਨੀ ਮ: ੫, ਸ: ੨੮੩)*

ਚੌਥੀ ਪਾਤਿਸ਼ਾਹੀ ਦਾ ਹੁਕਮ ਹੈ ਕਿ ਸੱਚਾ ਸਾਧ ਉਹ ਹੈ ਜੋ ਦੇਹ ਵਿਚੋਂ ਹਉਮੈ ਨੂੰ ਕਢ ਕੇ ਵਖਰਾ ਕਰ ਦੇਵੇ, ਜਿਵੇਂ ਹੰਸ ਦੁੱਧ ਵਿਚੋਂ ਪਾਣੀ ਅਲਹਿਦਾ ਕਰਦਾ ਹੈ

**ਜਿਉ ਜਲ ਦੂਧ ਭਿੰਨ ਭਿੰਨ ਕਾਢੈ ਚੁਣਿ ਹੰਸੁਲਾ,**
**ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ ॥੨॥੫॥**
*(ਮਲਾਰ ਮ: ੪, ਸ: ੧੨੬੪)*

ਸ਼ਾਸਤ੍ਰ ਦਾ ਵੀ ਕਥਨ ਹੈ

**ਹੰਸ ਸਵੇਤੋ: ਬੱਕ: ਸਵੇਤੋ: ਕੋ ਭੇਦੋ ਬੱਕ ਹੰਸਯੋ ॥**
**ਖੀਰ ਨੀਰ ਸਮਾਸਿ੍ਤਯ: ਹੰਸੋ: ਹੰਸ: ਬਕੋ ਬੱਕ ॥**

***ਅਰਥ :*** ਜਿਵੇਂ ਹੰਸ ਤੇ ਬਗਲਾ ਦੋਵੇਂ ਚਿਟੇ ਹੁੰਦੇ ਹਨ, ਦੇਖਣ ਕਰਕੇ ਇਨ੍ਹਾਂ ਵਿਚ ਕੋਈ ਭੇਦ ਪ੍ਰਤੀਤ ਨਹੀਂ ਹੁੰਦਾ, ਪਰ ਦੁੱਧ ਵਿਚੋਂ ਪਾਣੀ ਨੂੰ ਵੱਖ ਕਰਨ ਸਮੇਂ ਪਤਾ ਲਗਦਾ ਹੈ ਕਿ ਇਹ ਹੰਸ ਹੈ ਅਤੇ ਇਹ ਬਗਲਾ।

ਵੈਸੇ ਤਾਂ ਗੁਰੂ ਸਾਹਿਬ ਨੇ ਆਮ ਜਗਿਆਸੂਆਂ ਨੂੰ ਵੀ ਸਾਧੂ ਪਦ ਨਾਲ ਸੰਬੋਧਨ ਕੀਤਾ ਹੈ। ਜਿਵੇਂ—'ਸਾਧੋ ਰਚਨਾ ਰਾਮ ਬਨਾਈ', 'ਸਾਧੋ ਗੋਬਿੰਦ ਕੇ ਗੁਨ ਗਾਵਉ', ਆਦਿ ਸ਼ਬਦਾਂ ਤੋਂ ਪ੍ਰਗਟ ਹੈ, ਪਰ ਜਿਥੇ ਸਾਧੂ ਦੇ ਅਰਥ ਸਤ-ਪੁਰਸ਼ ਹਨ, ਉਥੇ ਇਸ ਪਦ ਦੀ ਮਹਾਨਤਾ ਸਮਝਣ ਦੀ ਲੋੜ ਹੈ। ਭਾਈ ਗੁਰਦਾਸ ਜੀ ਲਿਖਦੇ ਹਨ

**ਗੁੱਛਾ ਹੋਇ ਧ੍ਰਿਕਾਨਿਆ ਕਿਉ ਵੂੜੀਐ ਦਾਖੈ ॥**
**ਅੱਕੈ ਕੇਰੀ ਖੱਖੜੀ ਕੋਈ ਅੰਬ ਨ ਆਖੈ ॥**
**ਗਹਣੇ ਜਿਉ ਜਰਪੋਸ ਦੇ ਨਹੀ ਸੋਇਨ ਸਾਖੈ ॥**
**ਫਟਕ ਨ ਪੁਜਨਿ ਹੀਰਿਆਂ ਓਇ ਭਰੇ ਬਿਆਖੈ ॥**
**ਧਉਲੇ ਦਿਸਨਿ ਛਾਹਿ ਦੁਧੁ ਸਾਦਹੁ ਗੁਣ ਗਾਖੈ ॥**
**ਤਿਉ ਸਾਧ ਅਸਾਧ ਪਰਖੀਅਨਿ ਕਰਤੂਤਿ ਸੁ ਭਾਖੈ ॥**
*(ਵਾਰ ੩੫, ਪਉੜੀ ੧੭)*

ਸੋ ਸੱਚੇ ਸਾਧ ਤਾਂ ਸੰਸਾਰ ਤੋਂ ਅਲੋਪ ਹੋ ਰਹੇ ਹਨ ਅਤੇ ਭੇਖੀਆਂ ਦਾ ਦਿਨ-ਬ-ਦਿਨ ਵਾਧਾ ਹੋ ਰਿਹਾ ਹੈ। ਗੁਰੂ ਕਲਗੀਧਰ ਜੀ ਫ਼ੁਰਮਾਉਂਦੇ ਹਨ :

**ਜੋਗੀ ਸੰਨਿਆਸੀ ਹੈਂ ਜੇਤੇ ॥ ਮੁੰਡੀਆ ਮੁਸਲਮਾਨ ਗਨ ਕੇਤੇ ॥**
**ਭੇਖ ਧਰੇ ਲੂਟਤ ਸੰਸਾਰਾ ॥ ਛਪਤ ਸਾਧ ਜਿਹ ਨਾਮ ਅਧਾਰਾ ॥੨੩॥**
*(ਦਸਮ ਗ੍ਰੰਥ, ਚੌਬੀਸਵਾਂ ਅਵਤਾਰ)*

ਭਾਈ ਸਾਹਿਬ ਜੀ ਨੇ ਸੱਚੇ ਸਾਧੂ ਦੀ ਮਹਾਨਤਾ ਇਸ ਤਰ੍ਹਾਂ ਬਿਆਨ ਕੀਤੀ ਹੈ

**ਥੰਮੇ ਕੋਇ ਨ ਸਾਧ ਬਿਨੁ ਸਾਧੁ ਨ ਦਿਸੈ ਜਗ ਵਿਚਿ ਕੋਆ॥**
**ਧਰਮ ਧਉਲ ਪੁਕਾਰੇ ਤਲੈ ਖੜੋਆ॥**

*(ਵਾਰ ੧, ਪਉੜੀ ੨੨)*

ਇਨ੍ਹਾਂ ਤੁਕਾਂ ਵਿਚ ਸਾਧ ਦੇ ਅਰਥ ਸਪੱਸ਼ਟ ਤੌਰ ਤੇ ਗੁਰੂ ਹਨ, ਕਿਉਂਕਿ ਇਹਨਾਂ ਵਿਚ ਆਪ ਨੇ ਸੱਚੇ ਸਾਧ ਗੁਰੂ ਨਾਨਕ ਦੇਵ ਤੋਂ ਪਹਿਲੇ ਦੀ ਹਾਲਤ ਨੂੰ ਬਿਆਨ ਕੀਤਾ ਹੈ, ਅਤੇ ਇਹ ਉਕਤ ਸਾਰੇ ਪ੍ਰਮਾਣ ਇਸ ਗੱਲ ਦਾ ਚੰਗੀ ਤਰ੍ਹਾਂ ਨਿਰਣਯ ਕਰਦੇ ਹਨ ਕਿ ਸੱਚਾ ਸਾਧੂ ਕੌਣ ਹੈ। ਇਨ੍ਹਾਂ ਵਾਕਾਂ ਤੋਂ ਹਰ ਪ੍ਰਾਣੀ ਮਾਤ੍ਰ ਨੂੰ ਸਬਕ ਲੈਣਾ ਚਾਹੀਦਾ ਹੈ ਕਿ ਸਾਧ ਕਿਸੇ ਖ਼ਾਸ ਲਿਬਾਸ ਜਾਂ ਭੇਖ ਵਾਲੇ ਪੁਰਸ਼ ਦਾ ਨਾਮ ਨਹੀਂ, ਸਗੋਂ ਉਸ ਵਿਅਕਤੀ ਦਾ ਨਾਮ ਹੈ, ਜਿਸ ਨੇ ਨਿਰੰਕਾਰ ਦੇ ਹੁਕਮ ਅਨੁਸਾਰ ਆਪਣਾ ਜੀਵਨ ਢਾਲਿਆ ਹੋਇਆ ਹੈ। ਜੇ ਇਸ ਖ਼ਿਆਲ ਤੇ ਨਿਰਪੱਖ ਵੀਚਾਰ ਕੀਤੀ ਜਾਵੇ ਤਾਂ ਪਤਾ ਲਗੇਗਾ ਕਿ ਐਸੀ ਹਸਤੀ ਸੰਸਾਰ ਤੇ ਗੁਰੂ ਸਾਹਿਬ ਹੀ ਹੋਏ ਹਨ, ਜਿਨ੍ਹਾਂ ਦਾ ਪਰਤੱਖ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਭੇਖੀ ਸਾਧੂਆਂ ਪਿਛੇ ਭੌਣਾ ਵਿਅਰਥ ਹੈ। ਜੇਕਰ ਉਕਤ ਜੀਵਨ ਦੀ ਕੋਈ ਇਕ ਨਿਸ਼ਾਨੀ ਕਿਸੇ ਮਹਾਂ ਪੁਰਸ਼ ਵਿਚ ਹੈ ਵੀ, ਤਾਂ ਉਸ ਤੋਂ ਆਤਮਕ ਉਨਤੀ ਲਈ ਕੋਈ ਸਿਖਿਆ ਲੈਣੀ ਤਾਂ ਮਾੜੀ ਗੱਲ ਨਹੀਂ, ਪਰ ਕੇਵਲ ਭੇਖ ਦੀ ਪੂਜਾ ਕਰਨੀ ਤੇ ਮੱਥੇ ਟੇਕਣੇ ਟਿਕਾਣੇ ਮਨਮਤਿ ਹੈ।

# ਦੇਹਧਾਰੀ ਗੁਰੂ ਤੇ ਇਕ ਨਜ਼ਰ
# ਅਤੇ
# ਭਵਿਖਤ ਬਾਣੀਆਂ

'ਗੁਰੂ' ਸ਼ਬਦ ਦੀ ਵਰਤੋਂ ਭਾਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲੇ ਵੀ ਹੁੰਦੀ ਰਹੀ ਹੈ ਪਰ ਸਿਖ ਧਰਮ ਵਿਚ ਗੁਰੂ ਨਾਨਕ ਦੇਵ ਜੀ ਨੂੰ ਹੀ ਗੁਰੂ ਮੰਨਿਆ ਜਾਂਦਾ ਹੈ, ਕਿਉਂਕਿ ਸਿਖ ਪੰਥ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਅਤੇ ਗੁਰੂ ਸਾਹਿਬ ਦੇ ਦਸ ਜਾਮਿਆਂ ਪਰ ਹੀ ਸਮੁੱਚੇ ਸਿਖ ਪੰਥ ਦਾ ਇਤਕਾਦ ਹੈ।

ਗੁਰੂ ਸਾਹਿਬ ਨੇ ਪਹਿਲੇ ਜਾਮੇ ਵਿਚ ਸਿਖ ਪੰਥ ਦੀ ਨੀਂਹ ਰੱਖੀ ਅਤੇ ਸਿੱਖੀ ਦੇ ਅਮੋਲਕ ਅਸੂਲ ਨਿਸਚਤ ਕੀਤੇ। ਦਸਵੇਂ ਜਾਮੇ ਤਕ ਆਪ ਨੇ ਉਨ੍ਹਾਂ ਹੀ ਬੁਨਿਆਦੀ ਅਸੂਲਾਂ ਦੀ ਪਾਲਣਾ ਕੀਤੀ, ਤੇ ਅੰਤ ਵਿਚ ਖ਼ਾਲਸਾ ਪੰਥ ਮੂਰਤੀਮਾਨ ਹੋਇਆ।

ਇਸ ਤੋਂ ਉਪਰੰਤ ਹਰ ਪ੍ਰਾਣੀ ਮਾਤ੍ਰ ਦੀ ਆਤਮਕ ਉਨਤੀ, ਜੀਵਨ ਜੁਗਤੀ ਅਤੇ ਸੱਚੀ ਸੁੱਚੀ ਰਹਿਨੁਮਾਈ ਲਈ ਗੁਰ ਉਪਦੇਸ਼ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਸਥਾਪਨ ਕਰ ਕੇ ਹਜ਼ੂਰ ਨੇ ਇਸ ਰੱਬੀ ਗਿਆਨ ਦੇ ਪ੍ਰਚਾਰਨ ਦੇ ਅਧਿਕਾਰ ਖ਼ਾਲਸਾ ਪੰਥ ਨੂੰ ਸੌਂਪ ਕੇ, ਸ਼ਖ਼ਸੀ ਗੁਰਤਾ ਦੇ ਸਿਲਸਿਲੇ ਨੂੰ ਹਮੇਸ਼ਾ ਲਈ ਖ਼ਤਮ ਕਰ ਦਿਤਾ। ਇਸ ਲਈ ਸਿਖ ਉਹੀ ਹੈ, ਜੋ ਉਕਤ ਫ਼ੈਸਲੇ ਅਗੇ ਸਿਰ ਝੁਕਾਵੇ ਅਤੇ ਗੁਰੂ ਦੀ ਸਿਖਿਆ 'ਤੇ ਅਮਲ ਕਰੇ।

ਜਿਸ ਤਰ੍ਹਾਂ ਇਕ ਮੁਸਲਮਾਨ ਤਦ ਹੀ ਮੁਸਲਮਾਨ ਹੈ ਜੇ ਉਹ ਇਸਲਾਮ ਧਰਮ ਦੇ ਅਸੂਲਾਂ ਅਨੁਸਾਰ ਮੁਹੰਮਦ ਸਾਹਿਬ ਦੀ ਸਿਖਿਆ ਪਰ ਚਲੇ, ਅਤੇ ਇਕ ਈਸਾਈ ਤਾਂ ਹੀ ਈਸਾਈ ਹੈ ਜੇ ਹਜ਼ਰਤ ਈਸਾ 'ਤੇ ਪੂਰਨ ਇਤਕਾਦ ਰਖੇ; ਇਸੇ ਤਰ੍ਹਾਂ ਸਿਖ ਵੀ ਉਹੀ ਹੈ, ਜੋ ਗੁਰੂ ਸਾਹਿਬ ਦੀ ਸਿਖਿਆ 'ਤੇ ਅਮਲ

ਕਰੇ, ਪਰ ਕਿਉਂਕਿ ਸਿਖ ਦੀ ਪਰਤੱਖ ਨਿਸ਼ਾਨੀ ਕੇਸ ਹਨ, ਇਸ ਲਈ ਇਕ ਸਿਖ ਗੁਰੂ ਦੇ ਅਸੂਲਾਂ ਤੋਂ ਟੁਟ ਕੇ ਵੀ ਸਿਖ ਕਹਾਣ ਦਾ ਦਾਅਵੇਦਾਰ ਬਣਿਆ ਰਹਿੰਦਾ ਹੈ, ਜਿਸ ਕਰਕੇ ਸਿੱਖੀ ਨੂੰ ਅਮਲੀ ਤੌਰ 'ਤੇ ਦਿਨ-ਬਦਿਨ ਢਾਹ ਲਗ ਰਹੀ ਹੈ। ਲੋੜ ਤਾਂ ਇਸ ਗੱਲ ਦੀ ਹੈ ਕਿ ਹਰ ਇਕ ਸਿਖ ਮਹਿਸੂਸ ਕਰੇ ਕਿ ਜਿਥੇ ਮੇਰਾ ਸਿੱਖੀ ਸਰੂਪ ਜ਼ਰੂਰੀ ਹੈ, ਉਥੇ ਕਰਮ ਵੀ ਸਿਖ ਵਾਲੇ ਹੋਣੇ ਚਾਹੀਦੇ ਹਨ। ਪਰ ਅਫ਼ਸੋਸ ਨਾਲ ਇਹ ਕਹਿਣਾ ਪੈਂਦਾ ਹੈ ਕਿ ਜਿਥੇ ਗੁਰਮਤਿ ਅਨੁਸਾਰ ਅਮਲੀ ਜੀਵਨ ਨੂੰ ਭੁੱਲ ਕੇ ਕੁਝ ਸਿਖ ਹੋਰ ਕਈ ਤਰ੍ਹਾਂ ਦੇ ਭਰਮਾਂ-ਭੁਲੇਖਿਆਂ ਦਾ ਸ਼ਿਕਾਰ ਹੋ ਰਹੇ ਹਨ, ਉਥੇ ਗੁਰੂ ਸੰਬੰਧੀ ਵੀ ਡਾਵਾਂ-ਡੋਲ ਹਨ। ਜਿਸ ਤੋਂ ਨਾਜਾਇਜ਼ ਫ਼ਾਇਦਾ ਉਠਾ ਕੇ ਕਈ ਸੁਆਰਥੀ ਲੋਕਾਂ ਨੇ ਗੁਰੂ ਕਹਾਣਾ ਸ਼ੁਰੂ ਕਰ ਦਿਤਾ ਹੈ। ਜੇ ਇਹ ਸਿਲਸਿਲਾ ਇਸੇ ਤਰ੍ਹਾਂ ਜਾਰੀ ਰਿਹਾ ਤਾਂ ਘਰ ਘਰ ਅਤੇ ਜਗ੍ਹਾ ਜਗ੍ਹਾ ਮਨਮਤਿ ਦੇ ਅੱਡੇ ਕਾਇਮ ਹੋ ਜਾਣਗੇ।

ਜੇ ਕੁਝ ਸ਼੍ਰੇਣੀਆਂ ਵਲੋਂ ਚਲਾਏ ਦੇਹਧਾਰੀ ਗੁਰੂ ਦੇ ਖ਼ਿਆਲਾਂ ਨੂੰ ਮੰਨ ਵੀ ਲਿਆ ਜਾਵੇ, ਤਾਂ ਇਸ ਗੱਲ ਦਾ ਫ਼ੈਸਲਾ ਕੌਣ ਕਰੇਗਾ ਕਿ ਕਿਹੜੀ ਸ਼੍ਰੇਣੀ ਸੱਚੀ ਤੇ ਕਿਹੜੀ ਝੂਠੀ ਹੈ। ਜੇ ਪੰਜਵੀਂ ਪਾਤਿਸ਼ਾਹੀ ਵੇਲੇ ਕੋਈ ਹੋਰ ਪੰਜਵੀਂ ਪਾਤਿਸ਼ਾਹੀ, ਨੌਵੀਂ ਵੇਲੇ ਨੌਵੀਂ ਤੇ ਦਸਵੀਂ ਵੇਲੇ ਦਸਵੀਂ ਨਹੀਂ ਸੀ, ਤਾਂ ਹੁਣ ਜਗ੍ਹਾ ਜਗ੍ਹਾ ਗੁਰੂ ਨਾਨਕ ਦੇਵ ਨਾਲ ਸਬੰਧ ਰਖਣ ਵਾਲੇ ਇਤਨੇ ਗੁਰੂ ਕਿਵੇਂ ਹੋ ਗਏ ? ਸੱਚੀ ਗੱਲ ਤਾਂ ਇਹ ਹੈ ਕਿ ਲੋਕਾਂ ਨੂੰ ਭੁਲੇਖੇ ਵਿਚ ਪਾਇਆ ਜਾ ਰਿਹਾ ਹੈ ਅਤੇ ਇਸ ਤਰ੍ਹਾਂ ਸਿਖ ਕੌਮ ਦੀ ਜਥੇਬੰਦੀ ਖੇਰੂੰ ਖੇਰੂੰ ਹੋ ਰਹੀ ਹੈ, ਕਿਉਂਕਿ ਇਕ ਗੁਰੂ ਪਰ ਇਤਕਾਦ ਰਖਣ ਵਾਲਾ ਦੂਜੇ ਗੁਰੂ ਦੇ ਸਿਖ ਨੂੰ ਗੁਰ-ਭਾਈ ਨਹੀਂ ਸਮਝਦਾ। ਇਸ ਲਈ ਜਿੰਨੇ ਗੁਰੂ ਓਨੇ ਹੀ ਅਸੂਲ ਬਣ ਰਹੇ ਹਨ, ਜੋ ਬੁਨਿਆਦੀ ਗੁਰਮਤਿ ਅਸੂਲਾਂ ਲਈ ਭਾਰੀ ਖ਼ਤਰਾ ਹਨ। ਗੁਰੂ ਨਾਨਕ ਸਾਹਿਬ ਤੋਂ ਨੌਵੇਂ ਜਾਮੇ ਗੁਰੂ ਤੇਗ ਬਹਾਦਰ ਸਾਹਿਬ ਤਕ ਗੁਰੂ ਸਾਹਿਬ ਸਦਾ ਭਵਿੱਖਤ ਵਾਕ ਉਚਾਰਦੇ ਰਹੇ ਕਿ ਇਹ ਕੰਮ ਅਗਲੇ ਜਾਮੇ ਵਿਚ ਕਰਾਂਗੇ, ਪਰ ਇਹ ਜ਼ਿਕਰ ਦਸਮ ਪਿਤਾ ਤਕ ਕਿਧਰੇ ਨਹੀਂ ਕੀਤਾ ਗਿਆ ਕਿ ਇਹ ਕਾਰਜ ਯਾਰ੍ਹਵੇਂ ਜਾਂ ਬਾਰ੍ਹਵੇਂ ਜਾਮੇ ਵਿਚ ਕਰਾਂਗੇ। ਇਸ ਤੋਂ ਸਿਧ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਕੋਈ ਦੇਹਧਾਰੀ ਗੁਰੂ—ਗੁਰੂ ਨਾਨਕ ਦੀ ਗੱਦੀ ਦਾ ਮਾਲਕ ਨਹੀਂ ਬਣ ਸਕਦਾ।

ਦੇਹਧਾਰੀ ਗੁਰੂ ਦਾ ਪ੍ਰਚਾਰ ਕਰਨ ਵਾਲੇ ਜੇ ਇਹ ਸਾਬਤ ਕਰਦੇ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਗੁਰੂ ਗ੍ਰੰਥ ਸਾਹਿਬ ਨੂੰ ਨਹੀਂ ਦਿਤੀ ਜਾਂ ਫਲਾਂਅ ਸੱਜਣ ਨੂੰ ਦਿਤੀ ਹੈ, ਫਿਰ ਤਾਂ ਹੋਰ ਗੱਲ ਸੀ, ਪਰ ਉਹ ਬਾਰ ਬਾਰ ਇਹੀ ਕਹਿ ਰਹੇ ਹਨ ਕਿ ਬਾਣੀ, ਗੁਰੂ ਦਾ ਹੋਣਾ ਜ਼ਰੂਰੀ ਦਸਦੀ ਹੈ ਅਤੇ ਇੰਨੀ ਗੱਲ ਨਾਲ ਹੀ ਉਹ ਲੋਕਾਂ ਦੀ ਅਕਲ 'ਤੇ ਪੜਦਾ ਪਾ ਰਹੇ ਹਨ।

ਹੁਣ ਜੇ ਇਹ ਕਿਹਾ ਜਾਵੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਖ਼ੁਦ ਨਹੀਂ ਬੋਲਦੇ, ਇਸ ਲਈ ਕਿਸੇ ਸਮਝਾਉਣ ਵਾਲੇ ਵਿਚੋਲੇ (ਗੁਰੂ) ਦੀ ਲੋੜ ਹੈ, ਤਾਂ ਇਸ ਤਰ੍ਹਾਂ ਗੁਰਬਾਣੀ ਦਾ ਪ੍ਰਚਾਰ ਕਰਨ ਵਾਲੇ ਰਾਗੀ, ਪ੍ਰਚਾਰਕ ਸਾਰੇ ਹੀ ਗੁਰੂ ਮੰਨਣੇ ਪੈਣਗੇ। ਜੇ ਬੋਲਣ ਦੇ ਸਵਾਲ ਨੂੰ ਹੀ ਲਿਆ ਜਾਵੇ ਤਾਂ ਈਸ਼ਵਰ ਜ਼ਾਹਰਾ ਤੌਰ ਤੇ ਬੋਲਦਾ ਦਿਖਾਈ ਨਹੀਂ ਦੇਂਦਾ, ਪਰ ਇਸ ਦਾ ਮਤਲਬ ਇਹ ਨਹੀਂ ਕਿ ਉਹ ਈਸ਼ਵਰ ਨਹੀਂ। ਇਸ ਤੋਂ ਇਲਾਵਾ ਦੇਖਣ ਵਾਲੀ ਵੱਡੀ ਗੱਲ ਇਹ ਹੈ ਕਿ ਗੁਰੂ ਸਾਹਿਬ ਲਗਾਤਾਰ ਦਸ ਜਾਮੇ ਦੇਸ਼, ਕੌਮ ਅਤੇ ਗੁਰਸਿਖੀ ਦੀ ਖ਼ਾਤਰ ਘਾਲਾਂ ਘਾਲਦੇ, ਅਤੇ ਕਸ਼ਟ ਉਠਾਂਦੇ ਰਹੇ, ਪਰ ਕੋਈ ਦੱਸੇ ਕਿ ਅੱਜ-ਕੱਲ੍ਹ ਦੇ ਆਪੇ ਬਣੇ ਗੁਰੂ, ਦੇਸ਼ ਕੌਮ ਅਤੇ ਸਿੱਖੀ ਦਾ ਕੀ ਸੁਆਰ ਰਹੇ ਹਨ, ਅਤੇ ਕਿਹੜੀਆਂ ਘਾਲਾਂ ਘਾਲ ਰਹੇ ਹਨ ? ਦੇਹਧਾਰੀ ਗੁਰੂ ਦਾ ਸਵਾਲ ਤਾਂ ਐਵੇਂ ਖ਼ਾਹ ਮਖ਼ਾਹ ਖੜਾ ਕੀਤਾ ਜਾ ਰਿਹਾ ਹੈ, ਜਿਸ ਦਾ ਅਸਲੀ ਕਾਰਨ ਇਹ ਹੈ ਕਿ ਗੁਰੂ ਸਾਹਿਬ ਦੇ ਪਿਛੋਂ ਵੀ ਕਈ ਨਾਮ-ਰਸੀਏ ਮਹਾਂਪੁਰਸ਼ ਐਸੇ ਹੋਏ ਹਨ, ਜਿਨ੍ਹਾਂ ਨੂੰ ਸ਼ਰਧਾਲੂ ਲੋਕਾਂ ਨੇ ਕਹਿਣਾ ਸ਼ੁਰੂ ਕੀਤਾ ਕਿ ਇਹ ਤਾਂ ਗੁਰੂ ਦਾ ਹੀ ਸਰੂਪ ਹਨ। ਬਸ, ਕਈ ਘਟ ਸਮਝ ਵਾਲੇ ਲੋਕ ਉਨ੍ਹਾਂ ਨੂੰ ਗੁਰੂ ਹੀ ਕਹਿਣ ਲਗ ਪਏ ਅਤੇ ਮੌਕਿਆ ਤਾੜ ਕੇ ਕਈਆਂ ਨੇ ਆਪਣੇ ਆਪ ਨੂੰ ਉਨ੍ਹਾਂ ਨਾਲ ਸੰਬੰਧਤ ਕਰ ਕੇ, ਅਜਿਹਾ ਗੁਰ-ਗੱਦੀ ਪ੍ਰਪੰਚ ਜਾਰੀ ਕੀਤਾ ਹੈ ਕਿ ਜੇ ਕਿਸੇ ਨੂੰ ਕਿਸੇ ਨੇ ਗੁਰੂ ਜਾਂ ਸੰਤ ਕਿਹਾ ਹੈ, ਤਾਂ ਉਸਦਾ ਪੁੱਤਰ ਜਾਂ ਚੇਲਾ ਵੀ ਅਗੋਂ ਗੁਰੂ ਜਾਂ ਸੰਤ ਹੀ ਹੈ, ਕਰਮ ਭਾਵੇਂ ਕਿਹੋ ਜਿਹੇ ਕਰੇ। ਪਤਾ ਨਹੀਂ ਕਈ ਸਿਖ ਸੰਗਤਾਂ ਸੂਝ ਬੂਝ ਵਾਲੀਆਂ ਹੋ ਕੇ ਵੀ ਇਹ ਭੁਲੇਖਾ ਕਿਵੇਂ ਖਾਂਦੀਆਂ ਹਨ।

ਇਸ ਗੱਲ ਨੂੰ ਹਰ ਸਿਖ ਮੰਨਦਾ ਹੈ ਅਤੇ ਅਸੀਂ ਵੀ ਮੰਨਦੇ ਹਾਂ ਕਿ ਗੁਰੂ ਦੀ ਲੋੜ ਹੈ, ਪਰ ਵਿਚਾਰ ਕੇਵਲ ਇਹ ਹੈ ਕਿ ਬਾਣੀ ਉਚਾਰਨ ਸਮੇਂ ਗੁਰੂ ਤੋਂ ਮੁਰਾਦ ਗੁਰੂ ਨਾਨਕ ਸਾਹਿਬ ਤੋਂ ਸੀ, ਜਿਨ੍ਹਾਂ ਦਸ ਜਾਮੇ ਧਾਰੇ ਅਤੇ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਹੈ, ਜੋ ਗੁਰ-ਗੱਦੀ ਪਰ ਬਿਰਾਜਮਾਨ ਹਨ। ਗੁਰੂ ਕਹਾਣ ਵਾਲੇ ਕਈ ਸੱਜਣ ਇਹ ਵੀ ਕਹਿੰਦੇ ਹਨ ਕਿ ਅਸੀਂ ਓਹੀ ਪ੍ਰਚਾਰ ਕਰਦੇ ਹਾਂ, ਜੋ ਗੁਰੂ ਨਾਨਕ ਦੇਵ ਜੀ ਨੇ ਕੀਤਾ ਸੀ। ਜੇ ਇਹ ਗੱਲ ਠੀਕ ਵੀ ਹੈ ਤਾਂ ਉਹ ਕਿਹੜੀ ਕਮੀ ਬਾਕੀ ਸੀ, ਜਿਸ ਨੂੰ ਉਹ ਪੂਰਾ ਕਰ ਰਹੇ ਹਨ। ਕਿਸੇ ਦੂਸਰੇ ਦੇ

ਅਸੂਲਾਂ ਦਾ ਪ੍ਰਚਾਰ ਕਰਨ ਵਾਲਾ ਉਸ ਦੇ ਮੱਤ ਦਾ ਬਾਨੀ ਨਹੀਂ ਹੋ ਸਕਦਾ, ਪ੍ਰਚਾਰਕ ਹੋ ਸਕਦਾ ਹੈ। ਜੇ ਪ੍ਰਚਾਰ ਅਸਾਂ ਗੁਰਬਾਣੀ ਦਾ ਹੀ ਕਰਨਾ ਹੈ ਤਾਂ 'ਸੱਚਾ ਗੁਰੂ' ਗੁਰਬਾਣੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹੋਏ।

ਦੇਹਧਾਰੀ ਗੁਰੂਆਂ ਦਾ ਇਹ ਜੋ ਸਵਾਲ ਹੈ ਕਿ ਜੇ ਗੁਰੂ ਗ੍ਰੰਥ ਸਾਹਿਬ ਸੱਚਾ ਗੁਰੂ ਹੈ ਤਾਂ ਇਸ ਦੇ ਉਪਦੇਸ਼ ਤੋਂ ਸਾਰੇ ਪੜ੍ਹਨ ਸੁਣਨ ਵਾਲਿਆਂ ਦੇ ਜੀਵਨ ਉਚੇ ਅਤੇ ਪਵਿਤਰ ਕਿਉਂ ਨਹੀਂ ਹੁੰਦੇ ? ਤਾਂ ਉਨ੍ਹਾਂ ਨੂੰ ਕੋਈ ਪੁਛੇ, ਇਸ ਗੱਲ ਦਾ ਇਲਾਜ ਗੁਰ-ਉਪਦੇਸ਼ ਪਰ ਅਮਲ ਅਤੇ ਕਮਾਈ ਕਰਨ ਦਾ ਪ੍ਰਚਾਰ ਕਰਨਾ ਹੈ, ਨਾ ਕਿ ਆਪ ਹੀ ਗੁਰੂ ਬਣ ਜਾਣਾ। ਦੂਜੀ ਗੱਲ ਇਹ ਹੈ ਕਿ ਜੇ ਕੋਈ ਹੋਰ ਕਿਸੇ ਨੂੰ ਗੁਰੂ ਕਹੇ ਜਾਂ ਕਹਾਏ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੋ ਸਕਦਾ, ਪਰ ਜੇ ਕੋਈ ਸਿਖ ਇਸ ਤਰ੍ਹਾਂ ਕਰੇ ਤਾਂ ਅਸੂਲਨ ਹਰ ਸਿਖ ਨੂੰ ਇਤਰਾਜ਼ ਹੈ, ਕਿਉਂਕਿ ਇਹ ਗੱਲ ਗੁਰਮਤਿ ਦੇ ਵਿਰੁੱਧ ਹੈ। ਤੇ ਜੇ ਕੋਈ ਸੱਜਣ ਗੁਰੂ ਨਾਨਕ ਹੀ ਕਹਾਣ ਲਗ ਪਵੇ, ਅਤੇ ਗੁਰੂ ਸਾਹਿਬਾਂ ਦਾ ਪੂਰਾ ਸਾਂਗ ਉਤਾਰ ਰਿਹਾ ਹੋਵੇ, ਤਾਂ ਇਸ ਨੂੰ ਕੋਈ ਸਿਖ ਵੀ ਬਰਦਾਸ਼ਤ ਨਹੀਂ ਕਰ ਸਕਦਾ। ਪਰ ਇਹ ਦੇਖਿਆ ਜਾ ਰਿਹਾ ਹੈ ਕਿ ਕਈ ਜਗ੍ਹਾ ਇਸ ਤਰ੍ਹਾਂ ਹੋਣ ਦੇ ਬਾਵਜੂਦ ਜ਼ਿੰਮੇਵਾਰ ਸੱਜਣ ਇਸ ਮਨਮਤਿ ਨੂੰ ਰੋਕਣ ਲਈ ਪੂਰਾ ਧਿਆਨ ਨਹੀਂ ਦੇ ਰਹੇ, ਅਤੇ ਲੋਕੀ ਗੁਰਮਤਿ ਤੋਂ ਟੁੱਟ ਕੇ ਧੜਾ-ਧੜ ਐਸੇ ਟੋਲਿਆਂ ਵਿਚ ਸ਼ਾਮਲ ਹੋ ਰਹੇ ਹਨ।

ਉਹ ਕੇਵਲ ਇਸੇ ਗੱਲ ਨੂੰ ਦੇਖਦੇ ਹਨ ਕਿ ਆਖ਼ਰ ਕੋਈ ਰੱਬ ਦਾ ਰਸਤਾ ਹੀ ਦਸਦਾ ਹੈ, ਇਸ ਵਿਚ ਕੀ ਪਾਪ ਹੈ ? ਇਹ ਨਹੀਂ ਸਮਝਦੇ ਕਿ ਕੋਈ ਆਦਮੀ ਜੇ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਦਾ ਸਾਨੀ ਕਹਾਂਦਾ ਹੈ ਤਾਂ ਇਸ ਤਰ੍ਹਾਂ ਗੁਰੂ ਸਾਹਿਬ ਜੀ ਦੀ ਪਵਿਤਰ ਹਸਤੀ ਦਾ ਅਪਮਾਨ ਹੈ; ਜਿਸ ਨੂੰ ਬਰਦਾਸ਼ਤ ਕਰਨਾ ਅਸ਼ਰਧਕ ਹੋਣ ਦੀ ਨਿਸ਼ਾਨੀ ਹੈ। ਗੁਰੂ ਕਹਾਣ ਵਾਲਿਆਂ ਨੂੰ ਚਾਹੀਦਾ ਹੈ ਕਿ ਗੁਰੂ ਸਾਹਿਬ ਅਥਵਾ ਗੁਰਬਾਣੀ ਦੀ ਆੜ ਨਾ ਲੈਣ, ਕਿਉਂਕਿ ਗੁਰਬਾਣੀ ਅਥਵਾ ਇਤਿਹਾਸ ਤੋਂ ਇਹ ਅਸੂਲ ਸਿਧ ਨਹੀਂ ਹੁੰਦਾ, ਅਤੇ ਫਿਰ ਲੋਕਾਂ ਨੂੰ ਆਪਣੇ ਪਿਛੇ ਲਾ ਕੇ ਵੇਖਣ। ਪਰ ਉਨ੍ਹਾਂ ਨੂੰ ਪਤਾ ਹੈ ਕਿ ਗੁਰੂ ਨਾਨਕ ਦੇਵ ਜੀ ਦੀਆਂ ਮਹਾਨ ਘਾਲਾਂ ਦਾ ਸਿੱਕਾ ਹਰ ਇਕ ਦੇ ਦਿਲ ਵਿਚ ਬੈਠਾ ਹੋਇਆ ਹੈ, ਇਸ ਲਈ ਉਹ ਇਸ ਤਰ੍ਹਾਂ ਕਰਨ ਵਿਚ ਹੀ ਆਪਣੀ ਕਾਮਯਾਬੀ ਸਮਝਦੇ ਹਨ। ਦੂਜਾ ਇਹ ਕਮਜ਼ੋਰੀ ਵੀ ਉਹ ਸਭ ਤੋਂ ਜ਼ਿਆਦਾ ਸਿਖ ਕੌਮ ਵਿਚ ਹੀ ਦੇਖਦੇ ਹਨ ਕਿ ਜਿਥੇ ਵੀ ਕੋਈ ਗੁਰੂ ਦਾ ਢੌਂਗ ਰਚ ਲਵੇ ਤਾਂ ਸਿਖ (ਖ਼ਾਸ ਕਰਕੇ ਔਰਤਾਂ) ਉਸ ਪਿਛੇ ਲਗ ਤੁਰਦੇ (ਤੁਰਦੀਆਂ) ਹਨ। ਇਹੀ ਵਜ੍ਹਾ ਹੈ ਕਿ ਹਰ ਇਕ ਗੁਰੂ ਬਣਨ ਵਾਲਾ ਗੁਰਬਾਣੀ ਦੀ ਆੜ ਜ਼ਰੂਰ ਲੈਂਦਾ ਹੈ, ਅਤੇ ਦਿਨ-ਬਦਿਨ ਉਸਦੇ ਪਿਛ-ਲੱਗਾਂ ਦੀ ਗਿਣਤੀ ਵਧਦੀ ਦੇਖ ਕੇ ਲੋਕੀ ਸਮਝਦੇ ਹਨ ਕਿ ਇਥੇ ਜ਼ਰੂਰੀ ਕੁਝ ਹੈ; ਪਰ ਹੁੰਦਾ ਕੁਝ ਵੀ ਨਹੀਂ। ਕੇਵਲ ਇਕ ਚਾਲ ਹੈ ਅਤੇ ਉਹ ਇਹ ਕਿ ਇਕ ਆਦਮੀ ਜਦ ਉਹਨਾਂ ਪਾਸ ਚਲਾ ਜਾਂਦਾ ਹੈ ਤਾਂ ਉਸਨੂੰ ਮੰਤ੍ਰ ਦੇਣ ਵੇਲੇ ਇਸ ਸ਼ਰਤ ਵਿਚ ਬੰਨ੍ਹ ਲਿਆ ਜਾਂਦਾ ਹੈ ਕਿ ਵਿਸ਼ਵਾਸ ਨਾਲ ਧੰਨੇ ਨੇ ਪੱਥਰ 'ਚੋਂ ਰੱਬ ਪਾ ਲਿਆ ਸੀ, ਤੂੰ ਵੀ ਯਕੀਨ ਰੱਖ ਕਿ ਜੇ ਮੇਰੇ ਸਰੂਪ ਦਾ ਧਿਆਨ ਕਰਦਾ ਰਹੇਂਗਾ ਤਾਂ ਤੈਨੂੰ ਪਾਰਬ੍ਰਹਮ ਨਿਰੰਕਾਰ ਦੇ ਦੀਦਾਰ ਹੋ ਜਾਣਗੇ।

ਸੋ ਉਹ ਆਦਮੀ ਇਹੀ ਸੋਚ ਕੇ ਕਿ ਸ਼ਾਇਦ ਮੇਰੇ ਯਕੀਨ ਵਿਚ ਹੀ ਕਮੀ ਹੈ, ਪ੍ਰਭੂ-ਪ੍ਰਾਪਤੀ ਦੀ ਉਡੀਕ ਵਿਚ ਹੀ ਮਰਦਾ ਮਰ ਜਾਂਦਾ ਹੈ, ਪਰ ਭੇਦ ਨਹੀਂ ਖੋਲ੍ਹਦਾ ਕਿ ਮੇਰੀ ਅਵਸਥਾ ਵਿਚ ਕੋਈ ਤਬਦੀਲੀ ਨਹੀਂ ਹੋਈ। ਇਸ ਤਰ੍ਹਾਂ 'ਜਗ ਕੀ ਭੇਡਾ ਚਾਲ ਹੈ, ਚਲਤੀ ਕੇ ਪਾਛੇ ਚਲੇ' ਦੀ ਕਹਾਵਤ ਅਨੁਸਾਰ ਗੁਰਮਤਿ-ਆਸ਼ੇ ਨੂੰ ਨਾ ਸਮਝ ਸਕਣ ਵਾਲੇ ਲੋਕ ਐਸੀਆਂ ਮਨਮਤਾਂ ਦੇ ਫੈਲਾਉਣ ਦਾ ਕਾਰਨ ਬਣਦੇ ਹਨ।

ਦੇਹਧਾਰੀ ਗੁਰੂ ਦੇ ਖੰਡਣ ਵਿਚ ਬਹੁਤ ਕੁਝ ਲਿਖਿਆ ਜਾ ਸਕਦਾ ਹੈ। ਪਰ ਸਭ ਤੋਂ ਵੱਡੀਆਂ ਦੋ ਹੀ ਦਲੀਲਾਂ ਹਨ, ਇਕ ਇਹ ਕਿ ਦਸ ਗੁਰੂ ਸਾਹਿਬਾਨ ਵਾਂਗ ਸਰਬ ਗੁਣਾਂ ਸੰਪੰਨ ਜੀਵਨ ਅਤੇ ਉਚ ਕਰਣੀਆਂ (ਜਿਨ੍ਹਾਂ ਨਾਲ ਗੁਰਬਾਣੀ ਅਤੇ ਇਤਿਹਾਸ ਭਰਿਆ ਪਿਆ ਹੈ) ਦਾ ਮਾਲਕ ਇਸ ਸਮੇਂ ਕੋਈ ਦੇਹਧਾਰੀ ਗੁਰੂ ਨਹੀਂ। ਦੂਜੀ ਇਹ ਕਿ ਗੁਰੂ ਕਲਗੀਧਰ ਜੀ ਨੇ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੌਂਪ ਕੇ ਖ਼ਾਲਸਾ ਪੰਥ ਨੂੰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਗੁਰਤਾ ਦੇ ਅਧਿਕਾਰ ਦੇ ਦਿਤੇ ਹਨ। ਇਸ ਅਟੱਲ ਫ਼ੈਸਲੇ ਨੂੰ ਕਦੇ ਵੀ ਬਦਲਿਆ ਨਹੀਂ ਜਾ ਸਕਦਾ।

ਜਿਹੜੇ ਸੱਜਣ ਇਸ ਦੀ ਵਿਰੋਧਤਾ ਕਰ ਰਹੇ ਹਨ, ਅਰਥਾਤ ਆਪ ਗੁਰੂ ਬਣ ਕੇ ਆਪਣੇ ਆਪਣੇ ਮੱਤ ਚਲਾ ਰਹੇ ਹਨ, ਉਨ੍ਹਾਂ ਬਾਰੇ ਗੁਰੂ ਸਾਹਿਬ ਨੇ ਹੇਠ-ਲਿਖੇ ਸ਼ਬਦਾਂ ਦੁਆਰਾ ਪੇਸ਼ੀਨਗੋਈ ਕਰਦਿਆਂ ਫ਼ੁਰਮਾਇਆ ਸੀ :

**ਭਾਰਾਕ੍ਰਿਤ ਧਰਾ ਸਭ ਹੁਯਾ ਹੈ॥**
**ਧਰਮ ਕਰਮ ਪਰ ਚਲੈ ਨ ਕੁਯਾ ਹੈ॥**
**ਘਰ ਘਰ ਅਉਰ ਅਉਰ ਮਤ ਹੋਈ॥**

**ਏਕ ਧਰਮ ਪਰ ਚਲੈ ਨ ਕੋਈ ॥੮॥......**
**ਏਕ ਏਕ ਕੇ ਮੰਤ ਨ ਗਹਿ ਹੈਂ॥**
**ਏਕ ਏਕ ਕੇ ਸੰਗ ਨ ਰਹਿ ਹੈਂ ॥੧੧॥.......**
**ਏਕ ਏਕ ਮਤ ਇਕ ਇਕ ਧਾਮਾ॥**
**ਘਰ ਘਰ ਹੋਇ ਬੈਠ ਹੈਂ ਰਾਮਾ ॥੧੨॥**

*(ਦਸਮ ਗ੍ਰੰਥ, ਕਲਕੀ ਅਵਤਾਰ)*

**ਦੇਵ ਪੀਰ ਬਿਸਾਰ ਕੈ ਪਰਮੇਸਰ ਆਪ ਕਹਾਹਿੰਗੇ॥**
**ਨਰ ਭਾਂਤ ਭਾਂਤਨ ਏਕ ਕੋ ਜੁਰ ਏਕ ਏਕ ਉਡਾਹਿੰਗੇ॥**
**ਏਕ ਮਾਸ ਦੁਮਾਸ ਲੌਂ ਅਧ ਮਾਸ ਲੌਂ ਤ ਚਲਾਹਿੰਗੇ॥**
**ਅੰਤ ਬੂਬਰਪਾਨ ਜਿਉਂ ਮਤ ਆਪ ਹੀ ਮਿਟ ਜਾਹਿੰਗੇ ॥੧੯॥**

*(ਦਸਮ ਗ੍ਰੰਥ, ਕਲਕੀ ਅਵਤਾਰ)*

ਇਨ੍ਹਾਂ ਸ਼ਬਦਾਂ ਦਾ ਭਾਵ ਇਹ ਹੈ ਕਿ ਜਦ ਧਰਤੀ ਪਰ ਘੋਰ ਪਾਪ ਹੋਣਗੇ, ਧਰਮ ਕਰਮ ਪਰ ਲੋਕੀ ਘਟ ਚਲਣਗੇ, ਘਰ ਘਰ ਮੱਤ ਚਲ ਪੈਣਗੇ, ਲੋਕੀ ਜਗ੍ਹਾ ਜਗ੍ਹਾ ਤੋਂ ਮੰਤ੍ਰ ਲੈਣ ਲਗ ਜਾਣਗੇ, ਕੋਈ ਵੀ ਕਿਸੇ ਦੇ ਨਾਲ ਹੋ ਕੇ ਨਹੀਂ ਚਲੇਗਾ, ਘਰ ਘਰ ਲੋਕੀ ਰੱਬ ਬਣ ਬਹਿਣਗੇ, ਜੋ ਆਪਣੇ ਆਪ ਨੂੰ ਹੀ ਪ੍ਰਮੇਸ਼ਵਰ ਕਹਾਣਗੇ, ਅਤੇ ਇਕ ਦੂਜੇ ਦੀਆਂ ਜੜ੍ਹਾਂ ਉਖੇੜਨਗੇ (ਅਰਥਾਤ ਵਿਰੋਧਤਾ ਕਰਨਗੇ), ਪਰ ਇਹ ਸਾਰੇ ਮੱਤ ਆਪਣੇ ਆਪ ਹੀ ਮਿਟ ਜਾਣਗੇ। ਆਖ਼ਰ ਇਹ ਨੌਬਤ ਇਥੋਂ ਤਕ ਪੁਜ ਜਾਵੇਗੀ ਕਿ

**ਏਕ ਦਿਵਸ ਚਲੈ ਕੋਈ ਮਤ ਦੋਇ ਦਿਉਸ ਚਲਾਹਿੰਗੇ॥**
**ਨ੍ਰਿਪ ਜੋਰ ਕ੍ਰੋਰ ਕਰੋਰ ਕੈ ਦਿਨ ਤੀਸਰੇ ਮਿਟ ਜਾਹਿੰਗੇ ॥੨੨॥**

*(ਦਸਮ ਗ੍ਰੰਥ, ਕਲਕੀ ਅਵਤਾਰ)*

ਐਸੇ ਫ਼ਿਰਕਿਆਂ ਦੀ ਆਖ਼ਰ ਕੀ ਦਸ਼ਾ ਹੋਵੇਗੀ, ਇਸ ਬਾਰੇ ਆਪ ਫ਼ੁਰਮਾਉਂਦੇ ਹਨ :

**ਚਰਨ ਨਹੀ ਧਿਆਇ ਹੈਂ॥ ਦੁਸ਼ਟ ਗਤਿ ਪਾਇ ਹੈਂ॥**
**ਨਰਕ ਕਹਿ ਜਾਹਿੰਗੇ॥ ਅੰਤ ਪਛੁਤਾਹਿੰਗੇ ॥੩੫॥**

*(ਦਸਮ ਗ੍ਰੰਥ, ਕਲਕੀ ਅਵਤਾਰ)*

ਭਾਈ ਗੁਰਦਾਸ ਜੀ ਫ਼ੁਰਮਾਉਂਦੇ ਹਨ ਕਿ ਐਸੇ ਗੁਰੂਆਂ ਦੀ ਹਾਲਤ ਇਹ ਹੋਵੇਗੀ :

**ਚੇਲੇ ਸਾਜ ਵਜਾਇਦੇ ਨੱਚਣ ਗੁਰੂ ਬਹੁਤੁ ਬਿਧਿ ਭਾਈ॥**
**ਸੇਵਕ ਬੈਠਣ ਘਰਾਂ ਵਿਚਿ ਗੁਰੂ ਉਠਿ ਘਰੀਂ ਤਿਨਾੜੇ ਜਾਈ॥**

*(ਵਾਰ ੧, ਪਉੜੀ ੩੦)*

ਸਾਡੇ ਪਾਸ ਇਕ ਬਹੁਤ ਪੁਰਾਣੀ ਲਿਖਤੀ ਜਨਮ-ਸਾਖੀ ਹੈ। ਉਸ ਦੀ ਅਜਿਤੇ ਰੰਧਾਵੇ ਦੀ ਗੋਸ਼ਟ ਵਿਚ ਐਸੇ ਗੁਰੂਆਂ ਬਾਰੇ ਹੇਠ-ਲਿਖੇ ਖ਼ਿਆਲ ਮਿਲਦੇ ਹਨ, ਜੋ ਹਰਫ਼-ਬਾ-ਹਰਫ਼ ਲਿਖੇ ਜਾਂਦੇ ਹਨ

**.....ਤਾਂ ਫੇਰ ਅਜਿਤੇ ਅਰਦਾਸ ਕੀਤੀ—ਹੇ ਸੱਚੇ ਪਾਤਸ਼ਾਹ ! ਉਹ ਜੋ ਝੂਠੇ ਗੁਰੂ ਅਰ ਝੂਠੇ ਸਿਖ ਹੋਣਗੇ, ਤਿਨਾ ਦੇ ਬਾਬ ਕੀ ਹੋਗ, ਤਾਂ ਬੋਲਣਾ ਹੋਆ, ਅਜਿਤਿਆ ! ਹੋਰਨਾਂ ਗੁਰੂਆਂ ਅਰੁ ਸਿੱਖਾਂ ਦੀ ਕੀ ਗਲਿ ਹੈ॥ ਮੇਰੇ ਹੀ ਘਰਿ ਵਿਚਿ ਕਈ ਗੁਰੂ ਹੋਵਨਗੇ॥ ਅਰੁ ਘਰਿ ਘਰਿ ਮੰਜੀਆਂ ਪਾਇ ਬਹਿਨਗੇ ਅਤੇ ਗੁਰੂ ਨਾਲ ਸਰੋੜ੍ਹੀਆਂ ਕਰਨਗੇ॥ ਪਰੁ ਓਤ ਸਮੇ ਇਨ੍ਹਾਂ ਮੰਜੀਆਂ ਦੇ ਬਾਬਿ ਕੀ ਹੋਇਗੀ॥ ਅਤੇ ਗੁਰੂ ਕਿਸ ਸੁਭਾ ਵਿਚਿ ਰਹੈਗਾ॥ (ਸੁਣ)**

**ਸਲੋਕ : ਪਦ ਨਿਰਬਾਣ ਭਏ ਬਿਹੰਗਮ ਦੇਖਿ ਦੇਖਿ ਬਿਗਸਾਈ॥**
**ਚਕਨਾ ਚੂਰ ਕਰੇ ਗੁਰ ਪੂਰਾ ਤਾ ਕਾ ਲੇਖ ਨ ਮੇਟਿਆ ਜਾਈ॥.....**
**ਤਿਸਕਾ ਪ੍ਰਮਾਰਥੁ॥ "ਭਾਈ ਅਜਿਤਿਆ, ਇਕੁ ਸਮਾ ਐਸਾ ਹੋਇਗਾ॥ ਜੋ ਗੁਰੂ ਪੰਖੀ ਕੀ ਨਿਆਈ ਰਹੈਗਾ॥ ਅਤੇ ਕੂੜਿਆਂ ਗੁਰੂਆਂ ਨੋਂ ਦੇਖਿ ਦੇਖਿ ਬਿਗਸੈਗਾ, ਅਤੇ ਜੋ ਕੋਈ ਸਿਖ ਸਾਖਤ ਮਾਇਆ ਮੋਹ ਕੇ ਬਾਧੇ ਹੋਇ ਝੂਠਿਆਂ ਗੁਰੂਆਂ ਕਉ ਲਗਿ ਜਾਨਿਗੇ। ਤਿਨ ਕਉ ਗੁਰੂ ਪੂਰਾ ਚਕਨਾ ਚੂਰ ਕਰੇਗਾ। ਜਿਸ ਕਾ ਲੇਖਾ ਕੋਈ ਨਾ ਮੇਟਿ ਸਕੈਗਾ॥"**

ਸੋ ਇਹੀ ਹਾਲਤ ਅੱਜ ਸਭ ਪਾਸੇ ਵਿਆਪ ਰਹੀ ਹੈ, ਜਿਸ ਤੋਂ ਸੁਚੇਤ ਹੋਣ ਦੀ ਲੋੜ ਹੈ। ਇਹ ਵਾਹਿਗੁਰੂ ਹੀ ਜਾਣੇ ਕਿ ਪੂਰੇ ਗੁਰੂ ਦੀ ਪਰਮ-ਸ਼ਕਤੀ ਭੇਖੀ ਗੁਰੂਆਂ ਦੇ ਪਖੰਡ ਨੂੰ ਕਦ ਚਕਨਾ ਚੂਰ ਕਰਦੀ ਹੈ।

ਦੁਨੀਆ ਭਰ ਦੇ ਇਤਿਹਾਸ ਨੂੰ ਵਾਚਣ ਤੋਂ ਪਤਾ ਲਗਦਾ ਹੈ ਕਿ ਅਦੁਤੀ ਪੇਸ਼ਵਾ, ਦੂਰ-ਅੰਦੇਸ਼, ਅੰਤਰਜਾਮੀ ਸਤਿਗੁਰੂ, ਗੁਰੂ ਗੋਬਿੰਦ ਸਿੰਘ ਜੀ ਨੇ ਸਿਖ ਕੌਮ ਪਰ ਮਹਾਨ ਉਪਕਾਰ ਕੀਤਾ ਹੈ ਜੋ ਆਪਣੇ ਪਿਛੋਂ ਜੁਗੋ ਜੁਗ ਅਟੱਲ 'ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣੀ ਮੌਜੂਦਗੀ ਵਿਚ ਹੀ ਗੁਰੂ ਸਥਾਪਤ ਕੀਤਾ ਅਤੇ ਜਗਿਆਸੂ ਨੂੰ ਦੀਖਿਅਤ ਕਰਨ (ਗੁਰ ਮੰਤ੍ਰ ਦੇਣ) ਹਿਤ ਖ਼ਾਲਸਾ

ਪਦ ਦਾ ਧਾਰਨੀ ਬਣਾਉਣ ਅਥਵਾ ਸਮੁੱਚੀ ਕੌਮ ਦੀ ਰਾਹ-ਨੁਮਾਈ ਕਰਨ ਦਾ ਅਧਿਕਾਰ ਪੰਜਾਂ ਪਿਆਰਿਆਂ ਨੂੰ ਸੌਂਪ ਕੇ, ਬਾਅਦ ਵਿਚ ਪੈਣ ਵਾਲੇ ਝਗੜਿਆਂ ਦਾ ਖ਼ਾਤਮਾ ਹੀ ਕਰ ਦਿਤਾ।

ਕਹਿੰਦੇ ਹਨ, ਹਜ਼ਰਤ ਮੁਹੰਮਦ ਸਾਹਿਬ ਦੇ ਸਰੀਰ ਤਿਆਗਣ ਸਮੇਂ, ਜਦ ਕਿ ਉਹ ਬੋਲਣ ਤੋਂ ਅਸਮਰੱਥ ਹੋ ਚੁਕੇ ਸਨ, ਤਾਂ ਕੁਝ ਮੁਸਲਮਾਨ ਨੇਤਾ ਇਹ ਸੋਚਣ ਲਗੇ ਕਿ ਦੇਖੀਏ 'ਹਜ਼ਰਤ' ਆਪਣੇ ਪਿਛੋਂ ਕਿਸ ਨੂੰ ਖ਼ਲੀਫ਼ਾ ਨਿਯਤ ਕਰਦੇ ਹਨ, ਤਾਂ ਉਸ ਸਮੇਂ ਮੁਹੰਮਦ ਸਾਹਿਬ ਨੇ ਕਲਮ ਦਵਾਤ ਅਤੇ ਕਾਗ਼ਜ਼ ਲਈ ਇਸ਼ਾਰਾ ਕੀਤਾ, ਜਿਸ 'ਤੇ ਸ਼ਾਇਦ ਇਸ ਬਾਰੇ ਉਹ ਕੁਝ ਲਿਖਣਾ ਚਾਹੁੰਦੇ ਸਨ, ਪਰ ਪਾਸ ਬੈਠੇ ਇਕ ਮੁਖੀ ਨੇ ਕਾਗ਼ਜ਼ ਕਲਮ ਲਿਆਉਣ ਵਾਲੇ ਨੂੰ ਰੋਕ ਦਿਤਾ, ਜਿਸ ਕਰਕੇ ਉਹ ਕੁਝ ਲਿਖੇ ਬਿਨਾਂ ਹੀ ਪਿਆਨਾ ਕਰ ਗਏ। ਜਿਸ ਦੇ ਨਤੀਜੇ ਦੇ ਤੌਰ ਤੇ ਪੈਗ਼ੰਬਰੀ ਬਾਰੇ ਜੋ ਝਗੜੇ ਦੀ ਜੁਆਲਾ ਭੜਕੀ, ਉਸ ਨੇ ਮੁਹੰਮਦ ਸਾਹਿਬ ਦੇ ਦੋ ਦਾਮਾਦ 'ਉਸਮਾਨ' ਅਤੇ 'ਅਲੀ' ਅਥਵਾ ਦੋ ਦੋਹਤ੍ਰੇ 'ਹਸਨ' ਅਤੇ 'ਹੁਸੈਨ' ਦੀ ਜਾਨ ਲੈਣ ਤੋਂ ਇਲਾਵਾ ਇਸਲਾਮ ਧਰਮ ਦੀ ਜਥੇਬੰਦੀ ਨੂੰ ਭਾਰੀ ਸੱਟ ਮਾਰੀ।

ਪ੍ਰਿਥੀ ਚੰਦ, ਧੀਰਮੱਲ, ਰਾਮ ਰਾਇ ਅਤੇ ਗੁਰਿਆਈ ਬਾਰੇ ਮੁਕੱਦਮਿਆਂ ਤਕ ਨੌਬਤ ਪੁਚਾਉਣ ਵਾਲੇ ਸੋਢੀਆਂ ਦੇ ਕਾਰਿਆਂ ਤੋਂ ਸਭ ਕੋਈ ਜਾਣੂ ਹੈ। ਇਸੇ ਕਰਕੇ ਸਰਬੱਗ ਪਿਤਾ ਦਸਮੇਸ਼ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਸਥਾਪਨ ਕਰ ਕੇ ਵਿਅਕਤੀ-ਗਤਿ ਰਾਹ-ਨੁਮਾਇੰਦਗੀ ਨੂੰ ਖ਼ਤਮ ਕਰਦੇ ਹੋਏ, ਗੁਰੂ ਖ਼ਾਲਸਾ ਸੰਗਤ ਵਲੋਂ ਚੁਣੇ ਪੰਜਾਂ ਪਿਆਰਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਗੁਰੂ ਥਾਪ ਕੇ ਇਕ ਅਤਿ ਸੁੰਦਰ ਮਹਾਨ ਉੱਚਾ ਭਰਪੂਰ ਅਸੂਲ ਕਾਇਮ ਕਰ ਦਿਤਾ।

ਆਰੀਆ ਸਮਾਜ ਦੇ ਚੋਟੀ ਦੇ ਵਿਦਵਾਨ ਲਾਲਾ ਦੌਲਤ ਰਾਇ ਜੀ ਲਿਖਦੇ ਹਨ ਕਿ (ਕਲਗੀਧਰ ਜੀ ਨੇ) "ਪਾਹੁਲ ਦੇਨੇ ਕਾ ਇਖ਼ਤਿਆਰ ਪਾਂਚ ਸਿੰਘੋ ਕੋ ਦੀਆ, ਖ਼ਾਹ ਵੋਹ ਕੋਈ ਹੋਂ। ਇਸ ਸੇ ਬੜਾ ਫ਼ਾਇਦਾ ਯਿਹ ਮੱਦੇ-ਨਜ਼ਰ ਥਾ ਕਿ ਅੱਵਲ ਤੋ ਕਿਸੀ ਸ਼ਖ਼ਸ ਕੇ ਹਾਥ ਮੇਂ ਗੁਰਿਆਈ ਨਾ ਆਏਗੀ, ਔਰ ਗੁਰੂ ਬਨ ਜਾਨੇ ਸੇ ਜੋ ਕਬਾਹਤੇਂ ਪੈਦਾ ਹੋਤੀ ਹੈਂ, ਉਨਕੇ ਪੈਦਾ ਹੋਨੇ ਕਾ ਇਮਕਾਨ ਹੀ ਨਾ ਰਹੇਗਾ। ਦੂਸਰੇ (ਸੱਚੇ) ਗੁਰੂ ਕੀ ਤਲਾਸ਼ ਔਰ ਬਜ਼ੁਰਗ-ਦਾਸ਼ਤ ਮੇਂ ਜੋ ਵਕਤ ਜ਼ਾਇਆ ਹੈ (ਫਿਰ ਵੀ ਪੱਲੇ ਕੁਝ ਨਹੀਂ ਪੈਂਦਾ) ਉਸ ਸੇ ਵੀ ਖ਼ਾਲਸਾ ਆਜ਼ਾਦ ਰਹੇਗਾ। ਦੂਸਰਾ ਹਰ ਜਗ੍ਹਾ ਗੁਰਿਆਈ ਕਾ ਸਿਲਸਿਲਾ ਕਾਇਮ ਹੋ ਜਾਨਾ ਕਬਾਹਤ ਸੇ ਖ਼ਾਲੀ ਨਾ ਥਾ। ਖ਼ਾਸ ਅਸ਼ਖ਼ਾਸ ਮੁਕੱਰਰ ਕਰਨੇ 'ਜੋ ਪਾਹੁਲ ਦੇ ਸਕੇਂ' ਖ਼ਾਲਸਾ ਧਰਮ ਕੀ ਵਸੀਅਤ ਕੋ ਮਹਿਦੂਦ ਕਰਨਾ ਥਾ ਔਰ ਫ਼ਿਰਕਾ ਹੋਨੇ ਕਾ ਭੀ ਇਮਕਾਨ ਥਾ, ਖ਼ਾਲਸਾ ਧਰਮ ਮੇਂ ਦਾਖ਼ਲ ਕਰਨੇ ਕੀ ਅਹਿਮ ਔਰ ਸਭ ਸੇ ਪਹਿਲੀ ਰਸਮ ਕਾ ਇਖ਼ਤਿਆਰ ਏਕ ਸ਼ਖ਼ਸ ਵਾਹਿਦ ਕੇ ਅਖ਼ਤਿਆਰ ਮੇਂ ਨਹੀਂ ਰੱਖਾ, ਔਰ ਉਸ ਕੀ ਤਰੱਕੀ ਕਾ ਮੈਦਾਨ ਇਤਨਾ ਵਸੀਅ ਕਰ ਦੀਆ, ਜਿਸ ਕਦਰ ਮੁਮਕਿਨ ਥਾ। ਪੁਨਾ—'ਪਾਂਚ ਸਿਖੋਂ ਕੋ ਪਾਹੁਲ (ਅਥਵਾ ਗੁਰ ਮੰਤ੍ਰ) ਦੇਨੇ ਕਾ ਇਖ਼ਤਿਆਰ ਦੇਨੇ ਕਾ ਮਤਲਬ ਯੇਹ ਥਾ ਕਿ ਖ਼ਾਲਸਾ ਧਰਮ ਕਿਸੀ ਏਕ ਹਾਥ ਮੇਂ ਜਾਂ ਕਿਸੀ ਹੱਦ ਮੇਂ ਮਹਿਦੂਦ ਨਾ ਹੋ ਜਾਏ, ਔਰ ਵੋਹ ਇਸ ਕਦਰ ਆਜ਼ਾਦ ਰਹੇ ਜਿਸ ਕਦਰ ਇਨਸਾਨ ਕੇ ਲੀਏ ਫ਼ਿਤਰਤ ਕਾ ਮੈਦਾਨ ਵਸੀਅ ਹੈ। ਇਸ ਲੀਏ ਉਨ੍ਹੋਂ ਨੇ ਨਿਹਾਇਤ ਹੀ ਮੁਨਾਸਬ ਕਾਮ ਕੀਆ ਕਿ ਗੁਰਿਆਈ ਕੇ ਸਿਲਸਿਲੇ ਕੋ ਖ਼ਤਮ ਕਰ ਦੀਆ।'

ਲਾਲਾ ਦੌਲਤ ਰਾਇ ਦਾ ਉਕਤ ਕਥਨ—ਇਕ ਸਚਾਈ ਹੈ ਅਤੇ ਦਸਮ ਪਿਤਾ ਦੇ ਇਸ ਫ਼ੈਸਲੇ ਅੱਗੇ ਖ਼ਾਲਸਾ ਪੰਥ ਉਸੇ ਦਿਨ ਤੋਂ ਸਿਰ ਝੁਕਾ ਚੁੱਕਾ ਹੈ। ਪਰ ਗੁਰੂ ਸਾਹਿਬ ਦਾ ਕੋਈ ਫ਼ੈਸਲਾ ਅਥਵਾ ਅਸੂਲ ਉਸੇ ਲਈ ਅਹਿਮੀਅਤ ਰਖਦਾ ਹੈ, ਜੋ ਸਿਦਕਵਾਨ ਗੁਰਸਿਖ ਹੈ; ਧੜੇ-ਬਾਜ਼ਾਂ, ਪੇਟ-ਪ੍ਰਸਤਾਂ, ਅਥਵਾ ਅਗਿਆਨਤਾ ਭਰੇ ਜ਼ਿੱਦੀ ਖ਼ੁਦਗ਼ਰਜ਼ਾਂ ਲਈ ਨਹੀਂ। ਜਦ ਗੁਰਬਾਣੀ, ਭਾਈ ਗੁਰਦਾਸ ਜੀ ਅਥਵਾ ਭਾਈ ਨੰਦ ਲਾਲ ਜੀ ਦੀ ਬਾਣੀ, ਰਹਿਤਨਾਮੇ, ਸਿਖ ਇਤਿਹਾਸ, ਕਲਗੀਧਰ ਜੀ ਦੇ ਲਿਖਤੀ ਫ਼ੈਸਲੇ, ਗ਼ੈਰ-ਸਿੱਖਾਂ ਦੀਆਂ ਲਿਖੀਆਂ ਤਵਾਰੀਖ਼ਾਂ ਅਤੇ ਗੁਰੂ ਪ੍ਰਪੰਚ ਖੜਾ ਕਰਨ ਵਾਲਿਆਂ ਦੇ ਮੋਢੀ ਵੀ ਲਿਖਤੀ ਫ਼ੈਸਲੇ ਦੇ ਚੁਕੇ ਹਨ ਕਿ ਖ਼ਾਲਸਾ ਪੰਥ ਦਾ ਗੁਰੂ 'ਗੁਰੂ ਗ੍ਰੰਥ' ਸਾਹਿਬ ਜੀ ਤੋਂ ਬਿਨਾਂ ਕੋਈ ਇਕ ਵਿਅਕਤੀ ਨਹੀਂ, ਤਾਂ ਸਾਫ਼ ਜ਼ਾਹਿਰ ਹੈ ਕਿ ਕਿਸੇ ਦੇਹਧਾਰੀ ਨੂੰ ਗੁਰੂ ਮੰਨਣਾ ਨਿਰੀ ਮਨਮਤਿ ਹੈ।

ਜੋ ਸੱਜਣ ਮੌਜੂਦਾ ਸਮੇਂ ਹੋ ਰਹੇ ਪਾਪਾਂ, ਅੱਤਿਆਚਾਰਾਂ ਨੂੰ ਰੋਕਣ ਦੀ ਬਜਾਏ, ਆਪ ਵੀ ਉਨ੍ਹਾਂ ਦਾ ਸ਼ਿਕਾਰ ਹੋ ਕੇ ਨਿਜ-ਸੁਆਰਥ ਲਈ ਦਿਨ ਰਾਤ ਵਿਸ਼ੇ-ਵਿਕਾਰਾਂ ਵਿਚ ਭਟਕ ਰਿਹਾ ਹੋਵੇ, ਅਤੇ ਕੇਵਲ ਬਾਹਰ ਦਾ ਹੀ ਠਾਠਾ ਬਾਗਾ ਰਖਦਾ ਹੋਵੇ, ਉਹ 'ਰੋੜਾਂ ਦੀ ਵਿਛਾਈ' ਅਤੇ 'ਰੇਤ ਅਕ ਅਹਾਰ' ਕਰਨ ਵਾਲੇ ਗੁਰੂ ਨਾਨਕ ਦੇਵ ਜੀ ਦੀ ਬਰਾਬਰੀ ਕਰੇ, ਇਹ ਕਿੰਨਾ ਅਨਰਥ ਹੈ ?

ਜੋ ਲੋਕ ਆਪਣੀਆਂ ਜਾਇਦਾਦਾਂ ਬਣਾਣ ਵਿਚ ਰੁਝੇ ਹੋਏ ਹਨ ਅਤੇ

ਧੁੱਪ ਦਾ ਸੇਕ ਵੀ ਨਹੀਂ ਸਹਾਰ ਸਕਦੇ, ਉਹ ਉਬਲਦੀਆਂ ਦੇਗਾਂ ਵਿਚ ਬੈਠ ਕੇ ਗਰਮ ਰੇਤਾ ਸੀਸ ਪੁਆ ਕੇ ਵੀ 'ਤੇਰਾ ਕੀਆ ਮੀਠਾ ਲਾਗੈ' ਕਹਿਣ ਵਾਲੇ ਸ਼ਾਂਤੀ ਦੇ ਪੁੰਜ 'ਪਰਤੱਖ ਹਰਿ' ਗੁਰੂ ਅਰਜਨ ਦੇਵ ਜੀ ਦੇ ਸਾਨੀ ਬਣ ਜਾਣ, ਇਹ ਇਕ ਨਾ-ਕਾਬਲੇ ਬਰਦਾਸ਼ਤ ਗੱਲ ਹੈ।

ਕਈ ਐਸੇ ਸੱਜਣ ਵੀ ਹਨ, ਜੋ ਗੁਰੂ ਤਾਂ ਜ਼ਾਹਿਰਾ ਤੌਰ ਤੇ ਨਹੀਂ ਕਹਾਂਦੇ, ਪਰ ਆਪਣਾ ਵੱਖਰਾ ਹੀ ਦਾਇਰਾ ਕਾਇਮ ਕਰਨ ਲਈ ਵੱਖਰੇ ਵੱਖਰੇ ਅਸੂਲ ਘੜ ਲੈਂਦੇ ਹਨ, ਜੈਸਾ ਕਿ ਪਾਠ ਕਰਾਉਣ ਦੀਆਂ ਮਨ-ਘੜਤ ਜੁਗਤੀਆਂ ਬਣਾ ਲੈਣੀਆਂ, ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਗੁਰੂ ਸਾਹਿਬਾਂ ਦੇ ਫ਼ੋਟੋ ਆਦਿ ਰੱਖਣੇ। ਕੀ ਕਦੇ ਕਿਸੇ ਦੀ ਮੌਜੂਦਗੀ ਵਿਚ ਅੱਜ ਤਕ ਉਸਦੀ ਫ਼ੋਟੋ ਉਸਦੇ ਪਾਸ ਖੜੀ ਕਰਕੇ ਪੂਜੀ ਗਈ ਹੈ ? ਜੇ ਨਹੀਂ, ਤਾਂ ਗੁਰੂ ਗ੍ਰੰਥ ਸਾਹਿਬ (ਜਿਨ੍ਹਾਂ ਨੂੰ ਗੁਰੂ ਸਾਹਿਬਾਂ ਦਾ ਪਰਤੱਖ ਸਰੂਪ ਮੰਨਿਆ ਜਾਂਦਾ ਹੈ) ਦੀ ਹਜ਼ੂਰੀ ਵਿਚ ਫ਼ੋਟੋ ਰਖਣ ਦੀ ਕੀ ਲੋੜ ਹੈ ? ਇਸ ਤਰ੍ਹਾਂ ਕਰਨਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਸਤੀ ਤੋਂ ਇਨਕਾਰ ਕਰਨਾ ਅਤੇ ਇਹ ਸਾਬਤ ਕਰਨਾ ਹੈ ਕਿ ਬਾਣੀ ਗੁਰੂ ਰੂਪ ਨਹੀਂ।

ਸਾਡੇ ਖ਼ਿਆਲ ਵਿਚ ਇਹ ਸਭ ਕੁਝ ਇਸ ਲਈ ਹੋ ਰਿਹਾ ਹੈ ਕਿ ਉਪਰ ਲਿਖੇ ਗੁਰੂ ਸਾਹਿਬਾਂ ਦੇ ਭਵਿੱਖਤ ਵਾਕਾਂ ਅਨੁਸਾਰ ਕਲਜੁਗ ਦਾ ਜ਼ੋਰ ਹੋਣ ਕਰਕੇ ਲੋਕਾਂ ਦੇ ਮਨਾਂ 'ਤੇ ਪੜਦੇ ਆ ਗਏ ਹਨ। ਗੁਰੂ ਦੇ ਮਸਲੇ ਨੂੰ ਲੋਕਾਂ ਨੇ ਇਕ ਮਜ਼ਾਕ ਬਣਾ ਲਿਆ ਹੈ। ਝੂਠੇ ਗੁਰੂ ਆਪਣਾ ਮਤਲਬ ਹੱਲ ਕਰਨ ਵਿਚ ਲੱਗੇ ਹੋਏ ਹਨ ਅਤੇ ਚੇਲੇ ਆਪਣਾ, ਅਤੇ ਜੋ ਰੱਬ ਦੇ ਮੁਤਲਾਸ਼ੀ ਹਨ, ਉਹ ਭੁਲੇਖੇ ਵਿਚ ਪੈ ਕੇ ਦਰ ਦਰ ਦੀਆਂ ਠੋਕਰਾਂ ਖਾ ਰਹੇ ਹਨ। ਉਹ ਇਹ ਨਹੀਂ ਸੋਚਦੇ ਕਿ ਔਰੰਗਜ਼ੇਬ ਦੇ ਜ਼ੁਲਮ ਦੇ ਸਤਾਏ ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣ ਕੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੇ ਧਰਮ ਦੀ ਖ਼ਾਤਰ ਆਪਣਾ ਸੀਸ ਲਾ ਦਿਤਾ ਸੀ, ਜੋ ਮਾਮੂਲੀ ਖੇਡ ਨਹੀਂ, ਪਰ ਅੱਜ ਉਹ ਸੱਜਣ ਗੁਰੂ ਤੇਗ਼ ਬਹਾਦਰ ਬਣ ਰਹੇ ਹਨ, ਜੋ ਕਿਸੇ ਲਈ ਕੌਡੀ ਭਰ ਮਾਇਕੀ ਨੁਕਸਾਨ ਜਾਂ ਸਰੀਰਕ ਦੁਖ ਸਹਿਣ ਲਈ ਤਿਆਰ ਨਹੀਂ।

ਅੱਜ ਕੌਣ ਹੈ ਮਾਈ ਦਾ ਲਾਲ, ਜੋ ਗੁਰੂ ਗੋਬਿੰਦ ਸਿੰਘ ਜੀ ਵਾਂਗ ਪਿਤਾ ਮਾਤਾ ਅਤੇ ਚਾਰ ਬੱਚੇ ਦੇਸ਼, ਧਰਮ ਅਥਵਾ ਕੌਮ ਤੋਂ ਕੁਰਬਾਨ ਕਰ ਦੇਵੇ, ਪਰ ਸੀ ਤਕ ਨਾ ਕਰੇ ? ਮੇਰਾ ਤਾਂ ਇਹ ਖ਼ਿਆਲ ਕਰਦਿਆਂ ਹੀ ਸਰੀਰ ਕੰਬ ਜਾਂਦਾ ਹੈ ਕਿ ਸਿਖ ਕੌਮ ਇਸ ਭਾਰੀ ਮਨਮਤਿ ਨੂੰ ਬਰਦਾਸ਼ਤ ਕਿਵੇਂ ਕਰ ਰਹੀ ਹੈ ਅਤੇ ਲੋਕੀ ਐਸੇ ਪਖੰਡਾਂ ਦਾ ਸ਼ਿਕਾਰ ਹੋ ਕਿਵੇਂ ਜਾਂਦੇ ਹਨ ? ਮੇਰੀ ਸਮਝ ਵਿਚ ਤਾਂ ਇਹ ਗੱਲ ਆਈ ਹੈ ਕਿ ਸਾਡੇ ਆਗੂਆਂ ਨੂੰ ਜਿੰਨੀ ਆਪਣੀ ਚੌਧਰ ਦੀ ਚਿੰਤਾ ਹੈ ਕਿ ਇਹ ਨਾ ਖੁਸ ਜਾਵੇ, ਓਨੀ ਐਸੀਆਂ ਮਨਮਤਾਂ ਨੂੰ ਰੋਕਣ ਦੀ ਨਹੀਂ; ਅਤੇ ਆਮ ਲੋਕਾਂ ਦੀ ਇਹ ਹਾਲਤ ਹੈ ਕਿ ਜਿਹੜੇ ਕੁਝ ਸ਼ਰਧਾਲੂ ਹਨ, ਉਹ ਸਮਝਵਾਨ ਨਹੀਂ ਅਤੇ ਜੋ ਸਮਝਵਾਨ ਹਨ, ਉਹਨਾਂ ਵਿਚ ਸ਼ਰਧਾ ਘਟ ਹੈ। ਥੋੜੇ ਐਸੇ ਹਨ ਜੋ ਸ਼ਰਧਾਲੂ ਵੀ ਹਨ ਅਤੇ ਸਮਝਵਾਨ ਵੀ। ਸੋ ਆਮ ਤੌਰ ਤੇ ਅਜਿਹੇ ਭੇਖਾਂ ਪਖੰਡਾਂ ਪਿਛੇ ਉਹੀ ਲੋਕ ਲਗਦੇ ਹਨ, ਜਿਨ੍ਹਾਂ ਦਾ ਇਹ ਖ਼ਿਆਲ ਹੈ ਕਿ ਕੁਝ ਪ੍ਰਾਪਤ ਹੋਵੇ, ਪਰ ਉਹ ਇਹ ਸਮਝ ਨਹੀਂ ਰਖਦੇ ਕਿ ਛੱਪੜਾਂ ਤੋਂ ਕਦੇ ਮੋਤੀ ਨਹੀਂ ਲੱਭ ਸਕਦੇ। ਕਬੀਰ ਜੀ ਦਾ ਕਥਨ ਹੈ

**ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥**
**ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿ ਹੈ ਕੋਇ ॥੫੦॥**

*(ਸਲੋਕ ਕਬੀਰ ਜੀ, ਸ: ੧੩੬੭)*

ਦੂਜੇ ਪਾਸੇ ਜੋ ਲੋਕ ਸਮਝ ਰਖਦੇ ਹਨ ਉਹ ਉੱਕਾ ਹੀ ਨਾਸਤਕ ਹੋ ਰਹੇ ਹਨ, ਜਿਸ ਕਰਕੇ ਕੌਮ ਅਧੋਗਤੀ ਵਲ ਜਾ ਰਹੀ ਹੈ, ਅਤੇ ਕਈ ਸਿਖ ਨੌਜਵਾਨ ਹੀ ਸਿੱਖੀ ਨੂੰ ਮਜ਼ਾਕ ਕਰ ਰਹੇ ਹਨ। ਸੋ ਸਮਾਂ ਇਸ ਗੱਲ ਦੀ ਮੰਗ ਕਰਦਾ ਹੈ ਕਿ ਗੁਰਮਤਿ ਦੇ ਖੋਜੀ ਨਾਮ-ਅਭਿਆਸੀ ਗੁਰਸਿਖ ਅਗੇ ਆਉਣ ਅਤੇ ਨੌਜਵਾਨਾਂ ਨੂੰ ਕੁਰਾਹੇ ਪੈਣ ਤੋਂ ਬਚਾਣ।

# ਗੁਰੂ-ਡੰਮ ਫੈਲਣ ਦੇ ਕਾਰਨ

ਗੁਰੂ-ਡੰਮ ਦੇ ਫੈਲਣ ਦਾ ਇਕ ਕਾਰਨ ਤਾਂ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਦਿਨ-ਬਦਿਨ ਸਾਡੀ ਸ਼ਰਧਾ ਘਟ ਰਹੀ ਹੈ। ਕੁਰਾਨ ਵਿਚ ਇਕ ਆਇਤ ਆਉਂਦੀ ਹੈ, ਜਿਸਦਾ ਭਾਵ ਇਹ ਹੈ ਕਿ ਜੋ ਅੱਲਾ ਦੇ ਰਸੂਲ (ਮੁਹੰਮਦ) ਦੇ ਅਸੂਲਾਂ ਦੀ ਉਲੰਘਣਾ ਕਰੇਗਾ, ਉਸ ਨੂੰ ਹਮੇਸ਼ਾ ਰਹਿਣ ਵਾਲੀ ਅੱਗ ਵਿਚ ਪਾ ਦਿਤਾ ਜਾਵੇਗਾ। (ਪਾਰਾ ੪, ਸੂਰਤ ਨਿਸਾ)।

ਅੰਜੀਲ ਵਿਚ ਲਿਖਿਆ ਹੈ:

**ਜੇ ਕੋਈ ਈਸਾ ਦੀ ਸਿਖਿਆ ਦਾ ਉਲੰਘਣ ਕਰੇ, ਪ੍ਰਮੇਸ਼ਵਰ ਉਸਦਾ ਨਹੀਂ। ਜੇ ਅਜਿਹਾ ਕੋਈ ਤੁਹਾਡੇ ਪਾਸ ਆਵੇ, ਜਿਸਦੇ ਕੋਲ ਈਸਾ ਦੀ ਸਿਖਿਆ ਨਾ ਹੋਵੇ, ਤੁਸੀਂ ਉਸਨੂੰ ਅੰਦਰ ਨਾ ਵੜਨ ਦਿਓ, ਤੇ ਨਾ ਉਸ ਨੂੰ ਸਲਾਮ ਕਰੋ।**

*(ਯਹੂਨਾ ਦੀ ਚਿਠੀ ੨, ਸ: ੯)*

ਮੁਸਲਮਾਨ ਮਤ ਦੇ ਖ਼ਲੀਫਾ ਉਮਰ ਨੇ ਮਿਸਰ ਦੀ ਇਕ ਬਹੁਤ ਵੱਡੀ ਲਾਇਬ੍ਰੇਰੀ ਨੂੰ ਅੱਗ ਲਾ ਕੇ ਸਾੜ ਦਿਤਾ ਸੀ ਕਿ ਜੇ ਇਸ ਵਿਚ ਕੁਰਾਨ ਦੀ ਤਾਲੀਮ ਦੇ ਅਨੁਸਾਰ ਕਿਤਾਬਾਂ ਹਨ, ਤਾਂ ਇਨ੍ਹਾਂ ਦੇ ਰਖਣ ਦੀ ਲੋੜ ਨਹੀਂ, ਕਿਉਂਕਿ ਉਹ ਮਤਲਬ ਕੁਰਾਨ ਵਿਚ ਆ ਗਿਆ ਹੈ, ਤੇ ਜੇ ਕੁਰਾਨ ਦੇ ਵਿਰੁਧ ਹਨ, ਤਾਂ ਉੱਕਾ ਹੀ ਰਖਣੀਆਂ ਯੋਗ ਨਹੀਂ, ਕਿਉਂਕਿ ਇਸ ਤਰ੍ਹਾਂ ਕੁਰਾਨ ਦੇ ਸਤਿਕਾਰ ਵਿਚ ਫ਼ਰਕ ਪੈਂਦਾ ਹੈ, ਜਿਸਨੂੰ ਕੋਈ ਵੀ ਮੁਸਲਮਾਨ ਬਰਦਾਸ਼ਤ ਨਹੀਂ ਕਰ ਸਕਦਾ।

ਭਾਵੇਂ ਅਸੀਂ 'ਉਮਰ' ਦੇ ਇਸ ਕਦਮ ਨੂੰ ਸਿਆਣਪ ਭਰਿਆ ਨਹੀਂ ਕਹਿ ਸਕਦੇ, ਪਰ ਇਸ ਵਿਚ ਮੁਸਲਮਾਨਾਂ ਦਾ ਕੁਰਾਨ ਪੁਰ ਇੱਤਕਾਦ ਡੁਲ੍ਹ ਡੁਲ੍ਹ ਪੈਂਦਾ ਪ੍ਰਤੀਤ ਹੁੰਦਾ ਹੈ। ਇਹੀ ਕਾਰਨ ਹੈ ਕਿ ਇਹ ਮਤ ਸਾਰੀ ਦੁਨੀਆ ਵਿਚ ਬਹੁਤ ਭਾਰੀ ਗਿਣਤੀ ਵਿਚ ਫੈਲੇ ਹੋਏ ਹਨ। ਭਾਵੇਂ ਮੁਸਲਮਾਨ ਕੁਰਾਨ ਦਾ ਅਤੇ ਈਸਾਈ ਅੰਜੀਲ ਦਾ ਇਸ ਤਰ੍ਹਾਂ ਸਤਿਕਾਰ ਨਹੀਂ ਕਰਦੇ, ਜਿਵੇਂ ਸਿਖ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕਰਦੇ ਹਨ, ਪਰ ਕੇਵਲ ਰਸਮੀ ਤੌਰ ਤੇ ਸਤਿਕਾਰ ਕਰਨਾ ਹੀ ਕਾਫ਼ੀ ਨਹੀਂ, ਗੁਰੂ ਕੀ ਸ਼ਾਨ ਅਤੇ ਅਧਿਕਾਰ ਦਾ ਖ਼ਿਆਲ ਰਖਣਾ ਵੀ ਜ਼ਰੂਰੀ ਹੈ। ਜੇ ਅਸੀਂ ਇਸ ਮਨਮਤਿ ਦੇ ਖ਼ਿਲਾਫ਼ ਇਕ-ਮੁਠ ਹੋ ਕੇ ਆਵਾਜ਼ ਉਠਾਈਏ ਅਤੇ ਐਸੀ ਗ਼ਲਤੀ ਕਰਨ ਵਾਲਿਆਂ ਦਾ ਮੁਕੰਮਲ ਬਾਈਕਾਟ ਕਰੀਏ ਤਾਂ ਕਿਸੇ ਨੂੰ ਵੀ ਇਸ ਤਰ੍ਹਾਂ ਕਰਨ ਦਾ ਹੌਸਲਾ ਨਹੀਂ ਪੈ ਸਕਦਾ। ਪਰ ਸਾਡਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਪਿਆਰ ਕੇਵਲ ਵਿਵਹਾਰਾਨਾ ਹੀ ਰਹਿ ਗਿਆ ਹੈ। ਜਿਸ ਲਈ ਲੋਕ ਦਿਨ-ਬਦਿਨ ਅਸ਼ਰਧਕ ਹੋ ਰਹੇ ਹਨ।

ਦੂਜਾ ਕਾਰਨ ਹੈ ਪ੍ਰਚਾਰ ਦੀ ਕਮੀ। ਗੁਰੂ ਕਲਗੀਧਰ ਜੀ ਨੇ ਪੰਜਾਂ ਸਿੰਘਾਂ ਨੂੰ ਵਿਦਿਆ-ਪ੍ਰਾਪਤੀ ਲਈ ਕਾਂਸ਼ੀ ਭੇਜਿਆ ਸੀ ਕਿ ਇਹ ਲੋਕ ਸੰਸਕ੍ਰਿਤ ਵਿਦਿਆ ਪੜ੍ਹ ਕੇ, ਆ ਕੇ ਉਸ ਦੇ ਮੁਕਾਬਲੇ ਵਿਚ ਗੁਰਮਤਿ ਦੇ ਵਾਧੇ ਦਰਸਾ ਸਕਣਗੇ। ਇਸ ਤੋਂ ਇਲਾਵਾ ਆਮ ਸਿਖ ਸੰਗਤਾਂ ਨੂੰ ਗੁਰਮੁਖੀ ਵਿਦਿਆ, ਗੁਰਬਾਣੀ ਦਾ ਅਰਥ-ਬੋਧ ਅਤੇ ਗੁਰ-ਇਤਿਹਾਸ ਪੜ੍ਹਨ ਦਾ ਸ਼ੌਕ ਹੁੰਦਾ ਸੀ। ਪਰ ਅੱਜ ਮਾਪੇ ਹਜ਼ਾਰਾਂ ਰੁਪਏ ਖ਼ਰਚ ਕੇ ਬੱਚਿਆਂ ਨੂੰ ਗ਼ੈਰ-ਤਾਲੀਮ ਪੜ੍ਹਾਂਦੇ ਹਨ। ਗੁਰਮਤਿ ਵਿਦਿਆ ਵਲ ਲੋਕਾਂ ਦਾ ਧਿਆਨ ਬਹੁਤ ਘੱਟ ਹੈ। ਕੋਈ ਵਕਤ ਸੀ ਕਿ ਸਾਡੇ ਗੁਰਦੁਆਰਿਆਂ ਵਿਚ ਉੱਚੇ ਸੁੱਚੇ ਜੀਵਨ ਵਾਲੇ ਵਿਦਵਾਨ ਪੁਰਸ਼ ਰਿਹਾ ਕਰਦੇ ਸਨ, ਬੱਚਿਆਂ ਨੂੰ ਗੁਰਮੁਖੀ ਪੜ੍ਹਾਉਂਦੇ ਤੇ ਆਪ ਜੀਵਨ ਵਾਲੇ ਵਿਚਾਰਵਾਨ ਹੁੰਦੇ ਸਨ, ਪਰ ਅੱਜ ਉਹ ਚੀਜ਼ ਨਹੀਂ ਰਹੀ।

ਸਾਨੂੰ ਇਹ ਕਦੇ ਵੀ ਨਹੀਂ ਭੁੱਲਣਾ ਚਾਹੀਦਾ ਕਿ ਕੌਮਾਂ ਹਮੇਸ਼ਾ ਪ੍ਰਚਾਰ ਨਾਲ ਵਧਦੀਆਂ ਹਨ। ਮਹਾਤਮਾ ਬੁਧ ਦਾ ਜਨਮ ਅੱਜ ਤੋਂ ਤਕਰੀਬਨ ਪੰਝੀ ਸੌ ਸਾਲ ਪਹਿਲੇ ਹੋਇਆ ਸੀ, ਜਿਨ੍ਹਾਂ ਨੇ 'ਅਹਿੰਸਾ ਪ੍ਰਮੋ ਧਰਮਾ' ਦਾ ਪ੍ਰਚਾਰ ਸ਼ੁਰੂ ਕੀਤਾ ਅਤੇ ਤਿੱਬਤ, ਚੀਨ, ਜਾਪਾਨ, ਸਮਾਟਰਾ ਤੋਂ ਇਲਾਵਾ ਅਫ਼ਗਾਨਿਸਤਾਨ, ਰੂਸ ਤਕ ਆਪਣੇ ਮਤ ਦੇ ਪੁਜਾਰੀ ਪੈਦਾ ਕੀਤੇ। ਉਨ੍ਹਾਂ ਦੇ ਪਿਛੋਂ ਮਹਾਰਾਜਾ ਅਸ਼ੋਕ ਅਤੇ ਕਨਿਸ਼ਕ ਆਦਿ ੫੨ ਰਾਜਿਆਂ ਨੇ ਬੁਧ ਧਰਮ ਦੇ ਪ੍ਰਚਾਰ ਵਿਚ ਫ਼ਖ਼ਰ ਸਮਝਿਆ। ਲੱਖਾਂਪਤੀ ਲੋਕ ਦੁਨਿਆਵੀ ਸੁਖ ਤਿਆਗ ਕੇ ਬੁਧ ਧਰਮ ਦੇ ਪ੍ਰਚਾਰ ਲਈ ਭਿਖਸ਼ੂ ਬਣੇ, ਜਿਸ ਦਾ ਨਤੀਜਾ ਇਹ ਹੋਇਆ ਕਿ ਅੱਜ ਵੀ ਦੁਨੀਆ ਵਿਚ ੨੪ ਕ੍ਰੋੜ, ਇਕ ਲੱਖ, ਅੱਸੀ ਹਜ਼ਾਰ ਦੇ ਕਰੀਬ ਲੋਕ ਬੁਧ ਮੱਤ ਨੂੰ ਮੰਨਣ ਵਾਲੇ ਹਨ।

ਹਜ਼ਰਤ ਈਸਾ ਦਾ ਜਨਮ ਅੱਜ ਤੋਂ ਗ਼ਾਲਬਨ ਸਾਢੇ ਉੱਨੀ ਸੌ ਸਾਲ ਪਹਿਲੇ ਹੋਇਆ, ਜਿਨ੍ਹਾਂ ਨੇ ਕੇਵਲ ਢਾਈ ਸਾਲ ਈਸਾਈ ਮਤ ਦਾ ਪ੍ਰਚਾਰ

ਕੀਤਾ, ਪਰ ਅੱਜ ੬੯ ਕ੍ਰੋੜ, ੨੪ ਲੱਖ ਦੇ ਕਰੀਬ ਈਸਾਂਈ ਹਨ, ਜੋ ਈਸਾ ਪਰ ਈਮਾਨ ਰਖਦੇ ਹਨ। ਇਹ ਉਨ੍ਹਾਂ ਦੇ ਪ੍ਰਚਾਰ ਦਾ ਹੀ ਫਲ ਹੈ।

ਹਜ਼ਰਤ ਮੁਹੰਮਦ ਸਾਹਿਬ ਦਾ ਜਨਮ ਅੱਜ ਤੋਂ ਕਰੀਬਨ ਪੌਣੇ ਚੌਦ੍ਹਾਂ ਸੌ ਸਾਲ ਪਹਿਲੇ ਅਰਬ ਦੇਸ਼ ਵਿਚ ਹੋਇਆ, ਜਿਨ੍ਹਾਂ ਨੇ ਚਾਲੀ ਸਾਲ ਦੀ ਉਮਰ ਵਿਚ ਪੈਗੰਬਰੀ ਦਾ ਐਲਾਨ ਕੀਤਾ। ਪਿਛੋਂ ਉਨ੍ਹਾਂ ਦੇ ਮੁਠੀ ਭਰ ਸਾਥੀਆਂ ਨੇ ਅਰਬ ਤੋਂ ਲੈ ਕੇ ਭਾਰਤ ਦੀਆਂ ਕੰਧਾਂ ਤਕ ਇਸਲਾਮ ਧਰਮ ਦਾ ਪ੍ਰਚਾਰ ਕੀਤਾ। ਜਿਸ ਦਾ ਨਤੀਜਾ ਇਹ ਹੈ ਕਿ ਅੱਜ ੨੦ ਕ੍ਰੋੜ, ੯੦ ਲੱਖ, ੮੦ ਹਜ਼ਾਰ ਦੇ ਕਰੀਬ ਆਦਮੀ ਇਸਲਾਮ ਦੇ ਝੰਡੇ ਹੇਠਾਂ ਜਮ੍ਹਾ ਹਨ। ਇਸ ਦੇ ਮੁਕਾਬਲੇ ਵਿਚ ਸਿਖ ਧਰਮ ਦਾ ਵਾਧਾ ਪਾਠਕਾਂ ਦੇ ਸਾਮ੍ਹਣੇ ਹੈ।

ਸਾਡੇ ਪਾਸ ਇਕ ਪੁਰਾਣੀ ਲਿਖਤੀ ਤਵਾਰੀਖ਼ ਹੈ, ਜਿਸ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਨਾਨਕ ਸਾਹਿਬ ਦੇ ਸਮੇਂ ਮੋਟੀ ਮੋਟੀ ਗਿਣਤੀ ਦੇ ਹਿਸਾਬ ਨਾਲ ਵੀ, ਸਾਢੇ ਤਿੰਨ ਕ੍ਰੋੜ ਦੇ ਕਰੀਬ ਲੋਕੀ ਗੁਰੂ ਸਾਹਿਬ ਨੂੰ ਮੰਨਣ ਵਾਲੇ ਸਨ। ਇਹ ਪ੍ਰਚਾਰ ਅਤੇ ਅਮਲੀ ਜੀਵਨ ਦੀ ਕਮਜ਼ੋਰੀ ਦਾ ਹੀ ਫਲ ਹੈ ਕਿ ਅੱਜ ਸਾਡੀ ਗਿਣਤੀ ਇਕ ਕ੍ਰੋੜ ਦੇ ਕਰੀਬ ਹੈ ਅਤੇ ਉਹ ਵੀ ਸਾਰੇ ਜਥੇਬੰਦ ਨਹੀਂ ਹਾਂ, ਕਿਸੇ ਦਾ ਮੂੰਹ ਕਿਸੇ ਪਾਸੇ ਹੈ, ਤੇ ਕਿਸੇ ਦਾ ਕਿਸੇ ਪਾਸੇ। ਜਿਸ ਕੌਮ ਨੇ ਦੇਸ਼ ਅਤੇ ਧਰਮ ਦੀ ਖ਼ਾਤਰ ਆਪਾ ਵਾਰਨ ਵਾਲੇ ਲੱਖਾਂ ਸੂਰਬੀਰ ਪੈਦਾ ਕੀਤੇ, ਉਹ ਕੌਮ ਅੱਜ ਆਪਣੇ ਉੱਚੇ ਸੁੱਚੇ ਆਦਰਸ਼ਾਂ ਨੂੰ ਭੁਲਦੀ ਜਾ ਰਹੀ ਹੈ। ਕਈ ਨਾਮ-ਧਰੀਕ ਸਿਖ ਗੁਰੂ ਨਾਨਕ ਸਾਹਿਬ ਦਾ ਦਰ ਛਡ ਕੇ ਹੋਰ ਹੋਰ ਮਤਾਂ ਵਲ ਝਾਕਦੇ ਫਿਰਦੇ ਹਨ। ਇਹ ਠੀਕ ਹੈ ਕਿ ਸਿੱਖੀ ਦਾ ਬੂਟਾ ਪੂਰਨ ਤੌਰ ਤੇ ਸੁੱਕ ਨਹੀਂ ਸਕਦਾ। ਗੁਰੂ ਕਲਗੀਆਂ ਵਾਲਾ ਆਪਣੇ ਪੰਥ ਨੂੰ ਜ਼ਰੂਰ ਚੜ੍ਹਦੀ ਕਲਾ ਵਲ ਲੈ ਜਾਵੇਗਾ, ਪਰ ਇਹ ਸਮਝ ਕੇ ਗੁਰਮਤਿ ਪ੍ਰਚਾਰ ਤੋਂ ਅੱਖਾਂ ਮੀਟ ਲੈਣੀਆਂ ਕੋਈ ਸਿਆਣਪ ਨਹੀਂ। ਛੋਟੀ ਤੋਂ ਛੋਟੀ ਮਨਮਤਿ ਵੀ, ਕਿਸੇ ਵਕਤ ਵੱਡੇ ਤੋਂ ਵੱਡਾ ਭਾਂਬੜ ਬਣ ਕੇ, ਸਾਡੀ ਗਿਰਾਵਟ ਦਾ ਕਾਰਨ ਹੋ ਸਕਦੀ ਹੈ। ਇਸ ਲਈ ਜੇ ਅਸੀਂ ਸਾਰੇ ਗੁਰੂ ਨਾਨਕ ਦੇਵ ਜੀ ਦੇ ਝੰਡੇ ਹੇਠਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਇਕ-ਮੁਠ ਹੋ ਜਾਈਏ ਤਾਂ ਸਾਡੀਆਂ ਸਾਰੀਆਂ ਮੁਸ਼ਕਲਾਂ ਹੱਲ ਹੋ ਸਕਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਪੂਰਨ ਗੁਰਸਿਖ ਪੰਜਾਂ ਪਿਆਰਿਆਂ ਦੇ ਸੋਧੇ ਗੁਰਮਤੇ ਅਗੇ ਸਿਰ ਝੁਕਾਣ ਦੀ ਮਰਯਾਦਾ ਦੇ ਅਲੋਪ ਹੋ ਜਾਣ ਦੇ ਕਾਰਨ ਹੀ ਸਾਡੇ ਵਿਚ ਦਿਨ-ਬਦਿਨ ਆਪਾ-ਧਾਪੀ ਤੇ ਮਨਮਤਿ ਫੈਲ ਰਹੀ ਹੈ।

ਜੋ ਲੋਕ ਰੱਬੀ ਗਿਆਨ ਦੇ ਭੰਡਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ,



ਤਪਤ ਹਿਰਦਿਆਂ ਨੂੰ ਠਾਰਨ ਵਾਲੇ ਅਗੰਮੀ ਵਾਕ ਅਤੇ ਪ੍ਰਮੇਸ਼ਵਰ-ਪ੍ਰਾਪਤੀ ਦੀਆਂ ਅਮੋਲਕ ਜੁਗਤੀਆਂ ਵਲੋਂ ਅੱਖਾਂ ਮੀਟ ਕੇ ਜਗ੍ਹਾ ਜਗ੍ਹਾ ਭੰਬਲ-ਭੂਸੇ ਖਾ ਰਹੇ ਹਨ, ਉਹ ਗ਼ਲਤੀ ਵਿਚ ਹਨ। ਇਸ ਲਈ ਲੋੜ ਹੈ ਕਿ ਹਰ ਗੁਰਸਿਖ ਮਾਈ ਭਾਈ ਇਸ ਭੁੱਲ ਤੋਂ ਆਪ ਬਚੇ ਅਤੇ ਦੂਜਿਆਂ ਨੂੰ ਬਚਾਣ ਦਾ ਉਪਰਾਲਾ ਕਰੇ। ਪਰ ਇਹ ਤਾਂ ਹੀ ਹੋ ਸਕਦਾ ਹੈ ਜੇ ਅਸੀਂ ਸਾਰੇ ਪਹਿਲੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਸ ਪਾਤਿਸ਼ਾਹੀਆਂ ਦਾ ਆਤਮਕ ਸਰੂਪ ਸਮਝਦੇ ਹੋਏ, ਗੁਰੂ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਕਰ ਕੇ, ਗੁਰਮਤਿ ਦੇ ਅਸੂਲਾਂ ਪਰ ਚਲਣ ਵਾਲੇ ਬਣੀਏ ਅਤੇ ਨਿਤਾ-ਪ੍ਰਤੀ ਗੁਰਬਾਣੀ ਦੀ ਵਿਚਾਰ ਕਰੀਏ, ਨਹੀਂ ਤਾਂ ਉਹ ਦਿਨ ਦੂਰ ਨਹੀਂ, ਜਦ ਕੌਮ ਲਈ ਐਸੀਆਂ ਮਨਮਤਾਂ ਨੂੰ ਰੋਕਣਾ ਅਸੰਭਵ ਹੋ ਜਾਵੇਗਾ।

ਕਈ ਵੀਰ ਪ੍ਰਚਾਰ ਵਲ ਤਾਂ ਧਿਆਨ ਦੇਂਦੇ ਨਹੀਂ ਅਤੇ ਐਸੇ ਪਖੰਡ ਕਰਨ ਵਾਲਿਆਂ ਨੂੰ ਕੋਸਦੇ ਅਤੇ ਮਾੜਾ ਚੰਗਾ ਕਹਿੰਦੇ ਹਨ। ਮੈਨੂੰ ਇਹ ਤਰੀਕਾ ਕਾਰਗਰ ਨਹੀਂ ਜਾਪਿਆ, ਇਸੇ ਲਈ ਇਸ ਪੁਸਤਕ *ਸੱਚਾ ਗੁਰੂ* ਵਿਚ ਐਸੇ ਕਿਸੇ ਟੋਲੇ ਦਾ ਜ਼ਿਕਰ ਨਹੀਂ ਕੀਤਾ। ਕੇਵਲ ਇਸੇ ਪੱਖ ਤੇ ਰੌਸ਼ਨੀ ਪਾਉਣ ਦਾ ਉਪਰਾਲਾ ਕੀਤਾ ਹੈ ਕਿ ਗੁਰਮਤਿ ਅਨੁਸਾਰ ਸਿਖ ਕੌਮ ਦਾ 'ਸੱਚਾ ਗੁਰੂ' ਕੌਣ ਹੈ ਅਤੇ ਉਸ ਤੋਂ ਨਾਮ-ਪ੍ਰਾਪਤੀ ਦੀ ਕੀ ਜੁਗਤੀ ਹੈ।

ਗੁਰਮਤਿ ਪ੍ਰਚਾਰ ਸਾਹਿਤ-ਲੜੀ ਦੀ ਤੀਜੀ ਪੁਸਤਕ *ਨਾਮ ਸਿਮਰਨ ਜੁਗਤੀ* ਵਿਚ ਗੁਰੂ ਅਤੇ ਨਾਮ ਸੰਬੰਧੀ ਹਰ ਪਹਿਲੂ ਤੇ ਗੁਰਬਾਣੀ ਅਥਵਾ ਗੁਰਮਤਿ ਦੇ ਆਸ਼ੇ ਵਿਸਥਾਰ ਸਹਿਤ ਪੇਸ਼ ਕੀਤੇ ਜਾਣਗੇ। ਗੁਰਬਾਣੀ ਵਿਚ ਹਰ ਜੁਗਤੀ ਅਤੇ ਪਦਾਰਥ ਮੌਜੂਦ ਹਨ, ਕੇਵਲ ਨਿਸਚੇ, ਕਮਾਈ ਅਤੇ ਖੋਜ ਦੀ ਲੋੜ ਹੈ।

ਸੰਸਾਰ ਭਰ ਵਿਚ ਐਸੀ ਕੋਈ ਕੌਮ ਨਹੀਂ ਜਿਸ ਦੇ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਗੀ ਅਮੋਲਕ ਦਾਤ ਹੋਵੇ। ਭਾਵੇਂ ਇਹ ਅੰਮ੍ਰਿਤ ਦਾ ਖ਼ਜ਼ਾਨਾ ਹਰ ਪ੍ਰਾਣੀ ਮਾਤ੍ਰ ਲਈ ਸਾਂਝਾ ਹੈ, ਪਰ ਗੁਰੂ ਸਾਹਿਬਾਨ ਦੇ ਇਸ ਉੱਚੇ ਤੇ ਸੁੱਚੇ ਮਹਾਨ ਉਪਦੇਸ਼ ਦੇ ਪੈਰੋਕਾਰ ਹੋਣ ਦਾ ਵਧੇਰੇ ਮਾਣ ਸਾਨੂੰ ਹੀ ਪ੍ਰਾਪਤ ਹੈ। ਜੇ ਅਸਾਂ ਇਸ ਮਹਾਨ ਸਮੁੰਦਰ ਤੋਂ ਅਮੋਲਕ ਮੋਤੀ ਪ੍ਰਾਪਤ ਕਰਨ ਦਾ ਯਤਨ ਨਾ ਕੀਤਾ ਤਾਂ ਸਾਡੇ ਜਿਹਾ ਅਭਾਗਾ ਕੋਈ ਨਹੀਂ ਹੋਵੇਗਾ। ਸੋ ਗੁਰੂ ਖ਼ਾਲਸਾ ਜੀ! ਮਾਰੋ ਚੁਭੀਆਂ, ਲਾਉ ਗੱਫੇ ਅਤੇ ਕਰੋ ਜਨਮ ਸਫਲਾ।

**ਖਾਵਹਿ ਖਰਚਹਿ ਰਲਿ ਮਿਲਿ ਭਾਈ॥**
**ਤੋਟਿ ਨ ਆਵੈ ਵਧਦੋ ਜਾਈ॥੩॥੩੧॥੧੦੦॥**

*(ਗਉੜੀ ਗੁਆ: ਮ: ੫, ਸ: ੧੮੬)*

# ਰੁਬਾਈਆਂ

ਅਰਸ਼ੀ ਜੋਤ ਫ਼ਰਸ਼ ਤੇ ਉਤਰੀ, ਠਾਰੀ ਜਿਨ ਲੋਕਾਈ।
ਕੀਰਤਨ ਨਾਮ ਗਰੀਬੀ ਸੰਦੀ, ਬਰਖਾ ਉਸ ਨੇ ਲਾਈ।
ਚੋਰ ਧਾੜਵੀ ਮਾਣਸ-ਖਾਣੇ, ਲੱਖਾਂ ਪਾਪੀ ਤਾਰੇ,
ਚਾਰ ਚੱਕ ਨੌਂ ਖੰਡ ਵਿਚਰ ਕੇ, ਜਗ-ਮਗ ਜੋਤਿ ਜਗਾਈ।੧।

ਅਰਸ਼ਾਂ ਤੋਂ ਲੈ ਦਾਤ ਨਾਮ ਦੀ, ਗੁਰੂ ਨਾਨਕ ਸਨ ਆਏ।
ਊਚ ਨੀਚ ਵਿਚ ਵੰਡਿਆ ਉਸ ਨੂੰ, ਪਿਆਸੇ ਬਹੁ ਤ੍ਰਿਪਤਾਏ।
ਨਾਮ ਮਹਾਂ ਰਸ ਪੀਤਾ ਜਿਸ ਨੇ, ਤਿਆਗੇ ਸਭ ਰਸ ਕੂੜੇ,
ਜਨਮ ਜਨਮ ਦੀ ਮੈਲ ਉਤ੍ਰ ਗਈ, ਬਹੁੜ ਜਨਮ ਨਹੀਂ ਆਏ।੨।

ਰਿਸ਼ੀ ਮੁਨੀ ਅਵਤਾਰ ਪੈਗ਼ੰਬਰ, ਜੋ ਵੀ ਪਹਿਲੇ ਆਇਆ।
ਉਸੇ ਨੇ ਹੀ ਆ ਕੇ ਜਗ ਤੇ, ਆਪਣਾ ਪੰਥ ਚਲਾਇਆ।
ਆਪਣੀ ਆਪਣੀ ਉਮਤ ਦੀ ਹੀ, ਰਟ ਉਨ੍ਹਾਂ ਨੇ ਲਾਈ,
ਪਰ ਸਾਂਝੇ ਗੁਰੂ ਨਾਨਕ ਨੇ ਸੀ, ਸਭ ਨੂੰ ਗਲੇ ਲਗਾਇਆ।੩।

ਦਸ ਜਾਮੇ ਸੀ ਧਾਰ ਆਪ ਨੇ, ਬਹੁ ਉਪਕਾਰ ਕਮਾਏ।
ਇਸ ਤੋਂ ਪਿਛੋਂ ਗੁਰ-ਗੱਦੀ ਤੇ, ਗੁਰੂ ਗ੍ਰੰਥ ਪ੍ਰਗਟਾਏ।
ਗੁਰੂ ਗ੍ਰੰਥ ਦੀ ਤਾਬਿਆ ਖ਼ਾਲਸਾ, ਸਾਜੇ ਪੰਜ ਪਿਆਰੇ,
ਸਭ ਸਤਸੰਗੀ ਗੁਰੂ ਗ੍ਰੰਥ ਅਰ, ਪੰਥ ਦੀ ਸ਼ਰਣੀ ਲਾਏ।੪।

ਸਤਿਗੁਰ ਜੀ ਦੇ ਏਸ ਹੁਕਮ ਨੂੰ, ਗੁਰਸਿਖ ਭੁਲਦੇ ਜਾਵਣ।
ਸਿੱਖੀ ਸ਼ਰਣ ਗੁਰੂ ਦੀ ਛਡ ਕੇ, ਆਪੂੰ ਗੁਰੂ ਕਹਾਵਣ।
ਉਨ੍ਹਾਂ ਪਿਛੇ ਲੱਗਣ ਵਾਲੇ, ਹੋ ਕੇ ਬੇਮੁਖ ਗੁਰ ਤੋਂ,
ਕੱਚੇ ਗੁਰੂ ਤੇ ਚੇਲੇ ਇਹ ਸਭ, ਭੰਬਲ ਭੂਸੇ ਖਾਵਣ।੫।

*(ਗਿਆਨੀ ਊਧਮ ਸਿੰਘ ਲੇਖਕ)*

